# ਮਲਵਈ ਉਪਭਾਸ਼ਾ ਦੀ ਵਾਕ ਬਣਤਰ ਦਾ ਵਰਣਨਾਤਮਿਕ ਅਧਿਐਨ

ਖੋਜ-ਪ੍ਰਬੰਧ

ਪੰਜਾਬੀ ਯੂਨੀਵਰਸਿਟੀ ਦੀ ਭਾਸ਼ਾ ਫ਼ੈਕਲਟੀ ਅਧੀਨ
ਪੀਐੱਚ.ਡੀ. (ਮਾਨਵ ਭਾਸ਼ਾ ਵਿਗਿਆਨ ਅਤੇ ਪੰਜਾਬੀ ਭਾਸ਼ਾ)
ਦੀ ਡਿਗਰੀ ਲਈ

**ਸੰਦੀਪ ਸਿੰਘ**

ਦੁਆਰਾ ਪੇਸ਼

**ਖੋਜ-ਪ੍ਰਬੰਧ**




(1961 ਦੇ ਪੰਜਾਬ ਐਕਟ ਨੰ. 35 ਤਹਿਤ ਸਥਾਪਿਤ)

**ਭਾਸ਼ਾ ਵਿਗਿਆਨ ਅਤੇ ਪੰਜਾਬੀ ਕੋਸ਼ਕਾਰੀ ਵਿਭਾਗ**
**ਪੰਜਾਬੀ ਯੂਨੀਵਰਸਿਟੀ, ਪਟਿਆਲਾ।**

# ਪ੍ਰਮਾਣ-ਪੱਤਰ

ਪ੍ਰਮਾਣਿਕ ਕੀਤਾ ਜਾਂਦਾ ਹੈ ਕਿ ਖੋਜਾਰਥੀ ਸੰਦੀਪ ਸਿੰਘ ਨੇ 'ਮਲਵਈ ਉਪਭਾਸ਼ਾ ਦੀ ਵਾਕ ਬਣਤਰ ਦਾ ਵਰਣਨਾਤਮਿਕ ਅਧਿਐਨ' ਵਿਸ਼ੇ ਉਪਰ ਖੋਜ-ਪ੍ਰਬੰਧ ਮੇਰੀ ਨਿਗਰਾਨੀ ਹੇਠ ਸੰਪੂਰਨ ਕੀਤਾ ਹੈ। ਇਹ ਖੋਜਾਰਥੀ ਦਾ ਮੌਲਿਕ ਖੋਜ-ਕਾਰਜ ਹੈ। ਇਸ ਨੂੰ ਪਹਿਲਾਂ ਕਿਸੇ ਡਿਗਰੀ ਜਾਂ ਡਿਪਲੋਮੇ ਲਈ ਪੰਜਾਬੀ ਯੂਨੀਵਰਸਿਟੀ ਜਾਂ ਕਿਸੇ ਹੋਰ ਯੂਨੀਵਰਸਿਟੀ ਵਿੱਚ ਪੇਸ਼ ਨਹੀਂ ਕੀਤਾ ਗਿਆ। ਮੈਂ ਇਸ ਖੋਜ-ਪ੍ਰਬੰਧ ਨੂੰ ਪੰਜਾਬੀ ਯੂਨੀਵਰਸਿਟੀ ਦੀ ਭਾਸ਼ਾ ਫੈਕਲਟੀ ਵਿੱਚ ਪੀਐੱਚ.ਡੀ. ਦੀ ਡਿਗਰੀ ਲਈ ਮੁਲਾਂਕਣ ਹਿੱਤ ਪੇਸ਼ ਕਰਨ ਦੀ ਸਿਫਾਰਸ਼ ਕਰਦਾ ਹਾਂ।

ਮਿਤੀ
03-05-2016

(ਨਿਗਰਾਨ)

ਡਾ. ਬੂਟਾ ਸਿੰਘ ਬਰਾੜ
ਪ੍ਰੋਫੈਸਰ ਤੇ ਸਾਬਕਾ ਮੁਖੀ,
ਪੀ.ਜੀ. ਸਟੱਡੀਜ਼ ਵਿਭਾਗ,
ਪੰਜਾਬੀ ਯੂਨੀਵਰਸਿਟੀ
ਰਿਜਨਲ ਸੈਂਟਰ, ਬਠਿੰਡਾ।

# 1.0. ਮਾਲਵਾ : ਇਤਿਹਾਸਕ, ਸਭਿਆਚਾਰਕ ਪਿਛੋਕੜ ਅਤੇ ਭੂਗੋਲਿਕ ਖੇਤਰ

## 1.1. ਇਤਿਹਾਸਕ ਪਿਛੋਕੜ

ਪੰਜਾਬ ਦੇ ਉਸ ਭੂਗੋਲਿਕ ਖਿੱਤੇ ਨੂੰ, ਜਿੱਥੇ ਮਲਵਈ ਬੋਲੀ ਜਾਂਦੀ ਹੈ 'ਮਾਲਵਾ' ਕਿਹਾ ਜਾਂਦਾ ਹੈ। ਸ਼ਬਦ 'ਮਾਲਵਾ' ਸਾਡੇ ਪ੍ਰਾਚੀਨ ਗ੍ਰੰਥਾਂ ਵਿੱਚ ਆਉਂਦਾ ਹੈ। ਮਹਾਂਭਾਰਤ ਵਿੱਚ ਇਸ ਦਾ ਤਿੰਨ ਵਾਰ ਜ਼ਿਕਰ ਆਇਆ ਹੈ। ਐਸ.ਐਚ.ਬੈਨਰਜੀ (1965:9) ਅਨੁਸਾਰ ਛੇਵੀਂ ਸਦੀ ਦੇ ਭਾਰਤ ਵਿੱਚ ਅਜਿਹੇ ਸੱਤ ਭੂ-ਖੰਡ ਸਨ, ਜਿਨ੍ਹਾਂ ਨੂੰ ਮਾਲਵਾ ਕਿਹਾ ਜਾਂਦਾ ਸੀ। ਵਰਤਮਾਨ ਸਮੇਂ ਵਿੱਚ ਮਾਲਵਾ ਨਾਂ ਦੇ ਦੋ ਖੇਤਰ ਹਨ : ਇਕ ਮੱਧ ਪ੍ਰਦੇਸ਼ ਵਾਲਾ ਮਾਲਵਾ ਅਤੇ ਦੂਸਰਾ ਪੰਜਾਬ ਵਾਲਾ ਮਾਲਵਾ।

ਕਰਤਾਰ ਸਿੰਘ ਦਾਖਾ (ਮਿਤੀਹੀਣ:12-13) ''ਆਦਿ ਪ੍ਰਾਚੀਨ ਸਮੇਂ ਵਿੱਚ, ਹਿਮਾਲਾ ਪਰਬਤ ਅਤੇ ਰਾਜਪੂਤਾਨੇ (ਰਾਜਸਥਾਨ) ਦੀ ਥਾਂ ਬਹੁਤ ਵੱਡਾ ਸਮੁੰਦਰ ਸੀ। ਬਹੁਤ ਸਮੇਂ ਪਿਛੋਂ ਹਿਮਾਲਾ ਪਰਬਤ ਦੇ ਉਪਰ ਉੱਠਣ ਵਾਂਗ ਹੋਰ ਵੀ ਬਹੁਤ ਸਾਰਾ ਦੇਸ਼ ਉਸੇ ਸਮੁੰਦਰ ਦੇ ਗਰਭ ਵਿੱਚੋਂ ਨਿਕਲ ਆਇਆ। ਇਸ ਵਿੱਚ ਰਾਜਪੂਤਾਨਾ ਅਤੇ ਸਿੰਧ ਵੀ ਸ਼ਾਮਿਲ ਸੀ। ਉਸ ਸਮੇਂ ਹਿਮਾਲਾ ਦੇ ਹਿੱਸਿਆਂ ਵਿੱਚੋਂ ਰਾਜਪੂਤਾਨਾ ਅਤੇ ਸਿੰਧ ਵੱਲ ਦੀ ਹੋ ਕੇ ਸਮੁੰਦਰ ਵਿੱਚ ਮਿਲਣ ਵਾਲੀਆਂ ਬਹੁਤ ਸਾਰੀਆਂ ਨਦੀਆਂ ਸਨ। ਜਿਨ੍ਹਾਂ ਵਿੱਚੋਂ ਬਿਆਸ, ਸਤਲੁਜ, ਸਰਸਵਤੀ, ਸਰਸਾ ਅਤੇ ਮਾਰਕੰਡਾ ਆਦਿ ਪ੍ਰਸਿੱਧ ਸਨ ਜੋ ਸਹਾਰਨਪੁਰ ਤੇ ਉੱਤਰ ਵੱਲ ਦੇ ਪਹਾੜਾਂ ਤੋਂ ਲੈ ਕੇ ਰਵਾਲਸਰ ਦੀਆਂ ਚੋਟੀਆਂ ਵਿੱਚੋਂ ਨਿਕਲਦੀਆਂ ਸਨ। ਸਮੇਂ ਦੇ ਫੇਰ ਨਾਲ ਰਾਜਪੂਤਾਨੇ ਵਿੱਚ ਰੇਤਾ ਬਹੁਤ ਵੱਧ ਗਿਆ ਤਾਂ ਉਹਨਾਂ ਵਿੱਚੋਂ ਸਤਲੁਜ ਅਤੇ ਬਿਆਸ ਜੋ ਸੁਤੰਤਰ ਵਗਦੀਆਂ ਸਨ, ਉਹ ਆਪਣੇ ਰਸਤੇ ਬਦਲ ਕੇ ਆਪਸ ਵਿੱਚ ਮਿਲਦੀਆਂ ਹੋਈਆਂ ਹਾਕੜੇ ਸਣੇ ਸੁਮੁੰਦਰ ਵਿੱਚ ਪੈਣ ਲੱਗੀਆਂ। ਫੇਰ ਹਾਕੜਾ ਤੇ ਸਰਸਵਤੀ ਨਦੀਆਂ ਸੁੱਕ ਗਈਆਂ ਅਤੇ ਸਰਸਾ ਜੋ ਪਹਿਲਾਂ ਬੀਕਾਨੇਰ ਦੇ ਇਲਾਕੇ ਵਿੱਚ ਵਹਿੰਦਾ ਸੀ, ਸਤਲੁਜ ਦੇ ਪਹਿਲੇ ਰਸਤੇ ਨੂੰ ਛੱਡਣ 'ਤੇ ਰੋਪੜ ਕੋਲ ਸਤਲੁਜ ਵਿੱਚ ਹੀ ਮਿਲ ਗਿਆ। ਇਸ ਸਾਰਸੁਤ ਦੇਸ ਵਿੱਚ ਰੇਤਾ ਬਹੁਤ ਘੱਟ ਹੋ ਜਾਣ ਕਾਰਨ

ਇਸ ਰੇਤ ਸਾਗਰ ਦਾ ਨਾਂ ਮਾਰੂਵਾਰ, ਮਾਰੁਵਾ ਫੇਰ ਮਾਲਵਾ ਪ੍ਰਸਿੱਧ ਹੋ ਗਿਆ। ਜੋ ਜੈਪੁਰ, ਬੀਕਾਨੇਰ ਅਤੇ ਜੈਸਲਮੇਰ ਤੋਂ ਲੈ ਕੇ ਗੁਜਰਾਤ ਕਾਠੀਆਵਾੜ ਦੀ ਹੱਦ ਤੱਕ ਹੈ।

ਸ੍ਰੀ ਜੈ ਚੰਦਰ ਵਿਦਿਅਲੰਕਾਰ ਲਿਖਦੇ ਹਨ ਕਿ 'ਮਦਰ' ਇਕ ਗਣ ਦਾ ਨਾਉਂ ਸੀ ਜੋ ਮਦਰ ਤੋਂ ਬਦਲ ਕੇ ਮਾਲਵਾ ਬਣ ਗਿਆ। ਮਹਾਨ ਸਿਕੰਦਰ ਦੇ ਹਮਲੇ ਸਮੇਂ ਇਹ ਗਣ ਰਾਵੀ ਦਰਿਆ ਦੇ ਕੰਡੇ ਤੇ ਵੱਸਦਾ ਸੀ। ਸਿਕੰਦਰ ਤੋਂ ਹਾਰ ਜਾਣ ਕਰਕੇ ਇਸ ਗਣ ਦੇ ਲੋਕ ਜਿੱਥੇ-ਜਿੱਥੇ ਜਾ ਕੇ ਵੱਸੇ, ਉਥੋਂ ਦਾ ਨਾਂ ਮਾਲਵਾ ਪੈ ਗਿਆ।

ਐਸ.ਐਚ.ਬੈਨਰਜੀ ( 1965 : 1) ਅਨੁਸਾਰ ਮਾਲਵਾ ਕਬੀਲੇ ਦੀ ਬੰਸਾਵਲੀ ਮਦਰ ਦੇਸ ਦੇ ਰਾਜਾ ਅਸ਼ਵਪਤੀ ਦੀ ਪਤਨੀ ਮਾਲਵੀ ਨਾਲ ਜੁੜਦੀ ਹੈ। ਰਾਜਾ ਅਸ਼ਵਪਤੀ ਦੀ ਪਤਨੀ ਮਾਲਵੀ ਨੇ ਜਿਸ ਬੱਚੇ ਨੂੰ ਜਨਮ ਦਿੱਤਾ, ਉਸ ਦਾ ਨਾਂ 'ਮਲਵਾਹਾ' ਸੀ। ਮਲਵਾਹਾ ਦੇ ਵੰਸ਼ ਨੇ ਹੀ ਆਪਣੇ ਆਪ ਨੂੰ ਮਾਲਵਾ ਅਖਵਾਇਆ ਹੈ। ਵਾਸੂਦੇਵ ਸ਼ਰਨ ਅਗਰਵਾਲ (1953: 465) ਵੀ ਇਸੇ ਵਿਚਾਰ ਦੀ ਪ੍ਰੋੜਤਾ ਕਰਦੇ ਹੋਏ ਲਿਖਦੇ ਹਨ ਕਿ ਮਲਵਾਹ ਦੇ ਵੰਸ਼ ਨੂੰ 'ਮਲੀ' ਜਾਂ ਮਾਲੂ ਵੀ ਕਿਹਾ ਜਾਂਦਾ ਰਿਹਾ ਹੈ, ਜਿਨ੍ਹਾਂ ਨੂੰ ਯੂਨਾਨੀ ਇਤਿਹਾਸਕਾਰਾਂ ਨੇ ਮਲੋਈ ਆਖਿਆ ਹੈ।

ਪ੍ਰੰਤੂ ਡਾ.ਪ੍ਰੇਮ ਪ੍ਰਕਾਸ਼ ਸਿੰਘ (1971:312) ਉਪਰੋਕਤ ਵਿਚਾਰਾਂ ਨਾਲ ਸਹਿਮਤ ਨਹੀਂ ਹਨ। ਉਨ੍ਹਾਂ ਅਨੁਸਾਰ ਮਾਲਵਾ ਸ਼ਬਦ ਦਾ ਨਿਕਾਸ ਤੇ ਵਿਕਾਸ ਸੰਸਕ੍ਰਿਤ ਦੇ ਸ਼ਬਦ 'ਮਾਲਵਤ' ਤੋਂ ਹੋਇਆ ਹੈ, ਜਿਸ ਦਾ ਅਰਥ ਹੈ ਖੁੱਲ੍ਹੇ ਹੱਡਾਂ ਪੈਰਾਂ ਵਾਲੇ ਅਰਥਾਤ ਮਲਵਈ ਲੋਕ ਤਕੜੇ ਅਤੇ ਖੁੱਲ੍ਹੇ ਹੱਡਾਂ ਪੈਰਾਂ ਵਾਲੇ ਹੋਣ ਕਰਕੇ ਮਾਲਵਤ ਸੱਦੇ ਜਾਂਦੇ ਸਨ, ਜਿਸ ਤੋਂ ਮਾਲਵਾ ਬਣਿਆ। ਮਾਲਵ ਜਾਤੀ ਦੇ ਲੋਕ ਬਹਾਦਰ ਤੇ ਨਿਰੋਏ ਸਨ। ਅੱਜ ਵੀ ਅਖਾੜੇ ਵਿੱਚ ਕੁਸ਼ਤੀ ਲੜ੍ਹਨ ਵਾਲੇ ਪਹਿਲਵਾਨਾਂ ਨੂੰ 'ਮੱਲ' ਆਖ ਕੇ ਬੁਲਾਇਆ ਜਾਂਦਾ ਹੈ। ਬਜ਼ੁਰਗ ਆਪਣੇ ਧੀਆਂ ਪੁੱਤਰਾਂ ਨੂੰ ਸ਼ਿਸ਼ਟ ਸੰਬੋਧਨ ਵਜੋਂ 'ਮੱਲ' ਜਾਂ 'ਮੱਲਾ' ਆਖ ਕੇ ਬੁਲਾਉਂਦੇ ਹਨ। ਇਸ ਸੰਬੋਧਨ ਪਿੱਛੇ ਮਾਲਵ ਜਾਤੀ ਦੇ ਗੌਰਵ ਦਾ ਇਤਿਹਾਸ ਬੋਲਦਾ ਹੈ। ਇਸ ਕਰਕੇ ਇਸ ਖੇਤਰ ਦਾ ਨਾਂ ਮਾਲਵਾ ਪੈ ਗਿਆ।

ਉਪਰੋਕਤ ਵਿਦਵਾਨਾਂ ਦੀ ਰਾਇ ਦੀ ਰੋਸ਼ਨੀ ਵਿੱਚ ਅਸੀਂ ਕਹਿ ਸਕਦੇ ਹਾਂ ਕਿ ਵਧੇਰੇ ਵਿਦਵਾਨ ਇਸ ਵਿਚਾਰ ਨਾਲ ਸਹਿਮਤ ਹਨ ਕਿ 'ਮਾਲਵਾ` ਨਾਮ ਮਦਰ ਗਣ ਨਾਲ ਸੰਬੰਧਿਤ 'ਮਲੋਈ` ਜਾਤੀ ਤੋਂ ਪਿਆ ਹੈ। ਇਹ ਮਦਰ ਗਣ ਅੱਗੋਂ ਭਾਰਤੀ ਆਰੀਆਈ ਨਸਲ ਨਾਲ ਸੰਬੰਧਿਤ ਹੈ। ਜਿਵੇਂ ਕਿ ਅਸੀਂ ਉਪਰ ਦੱਸ ਚੁੱਕੇ ਹਾਂ ਮਾਲਵਾ ਨਾਂ ਦਾ ਸ਼ਬਦ ਸਾਡੇ ਪ੍ਰਾਚੀਨ ਗ੍ਰੰਥਾਂ ਵਿੱਚ ਵੀ ਆਉਂਦਾ ਹੈ। ਮਹਾਂਭਾਰਤ ਵਿੱਚ ਇਸਦਾ ਤਿੰਨ ਵਾਰ ਜ਼ਿਕਰ ਆਇਆ ਹੈ। ਇਸੇ 'ਮਾਲਵ` ਜਾਤੀ ਦੇ ਲੋਕਾਂ ਨੇ ਸਿਕੰਦਰ ਨਾਲ ਟੱਕਰ ਲਈ ਸੀ। ਇਉਂ ਪੰਜਾਬ ਦੇ ਇਸ ਵਿਸ਼ੇਸ਼ ਖਿੱਤੇ ਦਾ ਨਾਂ ਮਦਰ ਗਣ ਨਾਲ ਸੰਬੰਧਿਤ 'ਮਲੋਈ` ਜਾਤੀ ਤੋਂ ਪਿਆ ਹੈ। ਇਹ 326 ਈ.ਪੂ.ਤੋਂ 150 ਈ.ਦੇ ਵਿਚਕਾਰ ਹੀ ਪੈ ਗਿਆ ਸੀ।

ਪਹਿਲਾਂ ਪੇਸ਼ ਕੀਤੇ ਇਕ ਕਥਨ ਅਨੁਸਾਰ ਪੰਜਾਬ ਵਾਲੇ ਮਾਲਵਾ ਖੇਤਰ ਤੋਂ ਇਲਾਵਾ ਇਕ 'ਮਾਲਵਾ' ਜਾਂ 'ਮਾਲਵ' ਖੇਤਰ ਮੱਧ ਪ੍ਰਦੇਸ਼ ਵਿੱਚ ਵੀ ਹੈ। ਪੰਜਾਬ ਦੇ ਮਾਲਵਾ ਖੇਤਰ ਨਾਲ ਮੱਧ ਪ੍ਰਦੇਸ਼ ਦੇ ਮਾਲਵ ਖੇਤਰ ਦਾ ਕੀ ਸੰਬੰਧ ਹੈ, ਇਹ ਕਾਫੀ ਬਹਿਸ ਦਾ ਵਿਸ਼ਾ ਹੈ। ਡਾ.ਨਾਹਰ ਸਿੰਘ (1985:2) ਲਿਖਦੇ ਹਨ ਕਿ ਪੰਜਾਬ ਵਿੱਚ ਸਥਿਤ ਮਾਲਵੇ ਦੀ ਮੱਧ ਭਾਰਤ ਵਿੱਚ ਸਥਿਤ 'ਮਾਲਵ` ਜਿਸਦੀ ਰਾਜਧਾਨੀ ਉਜੈਨ ਸੀ, ਨਾਲ ਗੂੜ੍ਹੀ ਇਤਿਹਾਸਕ/ਸੰਸਕ੍ਰਿਤਿਕ ਸਾਂਝ ਹੈ। ਮੱਧ ਭਾਰਤ ਵਿੱਚ ਵੱਸਣ ਵਾਲੀ ਮਾਲਵ ਜਾਤੀ ਅਤੇ ਮਲਵਈ ਦੇ ਨੈਣ-ਨਕਸ਼, ਰੰਗ-ਢੰਗ, ਸੰਸਕ੍ਰਿਤਿਕ ਰੂੜੀਆਂ ਅਤੇ ਲੋਕਗੀਤ ਆਦਿ ਦੀ ਸਮਾਨਤਾ ਦੋਵਾਂ ਦੀ ਜਾਤੀਗਤ ਸਮਾਨਤਾ ਨੂੰ ਸਿੱਧ ਕਰਦੀ ਹੈ। ਦੋਵਾਂ ਖਿੱਤਿਆਂ ਵਿੱਚ ਵੱਸਦੇ ਲੋਕਾਂ ਦੀ ਮੂਲ ਨਸਲ ਆਰੀਆਈ ਹੈ। ਆਰੀਆ ਜਾਤੀ ਪੰਜਾਬ ਜਾਂ ਸਿੰਧ ਰਸਤੇ ਹੀ ਆਈ ਹੈ। ਆਰੀਆ ਲੋਕ ਪਹਿਲੋਂ ਪੰਜਾਬ ਵਿੱਚ ਵੱਸੇ ਤੇ ਮੱਧ ਭਾਰਤ ਵੱਲ ਖਿੰਡਦੇ ਤੇ ਫੈਲਦੇ ਗਏ। ਪੰਜਾਬ ਦੇ ਇਸ ਖਿੱਤੇ ਮਾਲਵਾ ਵਿੱਚ ਵੱਸਣ ਵਾਲੀ 'ਮਲੋਈ` ਜਾਤੀ ਜਿੱਤਾਂ ਪ੍ਰਾਪਤ ਕਰਦੀ ਹੋਈ, ਮੱਧ ਭਾਰਤ ਦੇ ਆਵੰਤੀ ਪ੍ਰਦੇਸ਼ ਵਿੱਚ ਗਈ ਅਤੇ ਇਸੇ ਜਾਤੀ ਦੇ ਪ੍ਰਵੇਸ਼ ਨਾਲ ਇਸ ਖਿੱਤੇ ਨੂੰ 'ਮਾਲਵ` ਸੱਦਿਆ ਜਾਣ ਲੱਗਾ। ਕਿਸੇ ਵੇਲੇ ਦੋਵਾਂ ਖੇਤਰਾਂ ਮਾਲਵਾ ਅਤੇ ਮਾਲਵ ਉੱਤੇ ਇਸ ਇਕੋ ਜਾਤੀ ਦਾ ਰਾਜ ਰਿਹਾ ਹੈ।

ਡਾ.ਨਾਹਰ ਸਿੰਘ ਦੇ ਵਿਚਾਰ ਨੂੰ ਪ੍ਰੋੜਤਾ ਨਰੇਂਦਰ ਧੀਰ[1] ਦੀਆਂ ਕੁਝ ਸਥਾਪਨਾਵਾਂ ਤੋਂ ਵੀ ਮਿਲਦੀ ਹੈ। ਉਹ ਲਿਖਦਾ ਹੈ ਕਿ ਕੁਝ ਇਤਿਹਾਸਕਾਰ ਫਿਰੋਜ਼ਪੁਰ ਨਾਲ ਜੁੜੇ ਹੋਏ ਭਾਗ ਨੂੰ ਉਸ ਦੇਸ ਦਾ ਮਾਲਵਾ ਮੰਨਦੇ ਹਨ। ਇਸ ਤੋਂ ਹੀ ਪੰਜਾਬ ਦੇ ਮਾਲਵ ਨੂੰ 'ਉਦੀਚਿਆ ਮਾਲਵ' ਕਿਹਾ ਜਾਂਦਾ ਰਿਹਾ ਹੈ ਅਤੇ ਸੌਰਾਸ਼ਟਰ ਦੇ ਮਾਲਵ ਨੂੰ 'ਪ੍ਰਤੀਚਿਆ ਮਾਲਵ' ਕਿਹਾ ਜਾਂਦਾ ਰਿਹਾ ਹੈ। ਨਰੇਂਦਰ ਧੀਰ ਨੇ ਭਾਸ਼ਾ, ਸੰਸਕ੍ਰਿਤੀ ਅਤੇ ਲੋਕ ਗੀਤਾਂ ਦੀਆਂ ਸਮਾਨ-ਅੰਤਰ ਉਦਾਹਰਣਾਂ ਦੇ ਕੇ ਆਪਣੇ ਮੱਤ ਨੂੰ ਪ੍ਰਮਾਣਿਤ ਕੀਤਾ ਹੈ ਕਿ ''ਮਾਲਵਾ ਗਣ ਦੇ ਲੋਕਾਂ ਨੇ ਅਵੰਤੀ ਪ੍ਰਦੇਸ਼ ਦੇ ਲੋਕਾਂ ਉੱਤੇ ਕਬਜਾ ਕਰਕੇ ਮਾਲਵ ਸੰਮਤ ਦੀ ਘੋਸ਼ਣਾ ਕੀਤੀ। ਇਹੋ ਮਾਲਵਾ ਸੰਮਤ ਛੇਵੀਂ ਸਦੀ ਈਸਵੀ ਤੋਂ ਬਾਅਦ ਬਿਕਰਮ ਸੰਮਤ ਬਣ ਕੇ ਪ੍ਰਸਿੱਧ ਹੋਇਆ।

ਪੁਰਾਤਨ ਪੰਜਾਬ ਵਿੱਚ ਮਾਲਵ ਜਾਤੀ ਦੇ ਵੱਸਦੇ ਹੋਣ ਦਾ ਪ੍ਰਮਾਣ ਕੁਝ ਪ੍ਰਾਚੀਨ ਭਾਰਤੀ ਸਿੱਕਿਆਂ ਤੋਂ ਵੀ ਮਿਲਦਾ ਹੈ। ਇਸ ਜਾਤੀ ਦਾ ਜ਼ਿਕਰ ਇਨਸੈਂਟ ਏ.ਸਕਿਮ ਵਰਗੇ ਇਤਿਹਾਸਕਾਰਾਂ ਨੇ ਵੀ ਕੀਤਾ ਹੈ। ਪੰਜਾਬ ਡਿਸਟ੍ਰਿਕਟ ਗਜਟੀਅਰ, ਲੁਧਿਆਣਾ ਅਨੁਸਾਰ ਵੈਦਿਕ ਕਾਲ ਵਿੱਚ 'ਮਦਰ' ਨਾਂ ਦਾ ਇਕ ਕਬੀਲਾ ਪੰਜਾਬ ਵਿੱਚ ਵੱਸਦਾ ਸੀ। ਇਸੇ 'ਮਦਰ' ਤੋਂ ਪ੍ਰਾਕਿਰਤ ਵਿੱਚ ਮੱਲ ਬਣ ਗਿਆ। ਮਹਾਂਭਾਰਤ ਵਿੱਚ ਮਾਲਵ ਜਾਤੀ ਨੂੰ ਦਰਿਆ ਸਤਲੁਜ ਅਤੇ ਰਾਵੀ ਦੇ ਵਿਚਕਾਰ ਵੱਸਦੇ ਦੱਸਿਆ ਗਿਆ ਹੈ। ਰਿਸ਼ੀ ਪਾਣਿਨੀ ਨੇ ਵੀ ਮਾਲਵੀਆਂ ਦਾ ਨਿਵਾਸ ਅਸਥਾਨ ਪੰਜਾਬ ਵਿੱਚ ਹੀ ਦੱਸਿਆ ਹੈ। ਇਸ ਤੋਂ ਇਲਾਵਾ ਪੰਜਾਬ ਦੇ ਮਾਲਵਾ ਖੇਤਰ ਦੀਆਂ ਬਹੁਤ ਸਾਰੀਆਂ ਲੋਕ ਕਹਾਣੀਆਂ ਰਾਜੇ ਬਿਕਰਮਾਜੀਤ ਨੂੰ ਇੱਕ ਪ੍ਰਸਿੱਧ ਅਤੇ ਨਿਆਂਕਾਰੀ ਰਾਜੇ ਵਜੋਂ ਸਲਾਹੁੰਦੀਆਂ ਹਨ, ਜਿਥੋਂ ਇਨ੍ਹਾਂ ਖੇਤਰਾਂ ਦੀ ਇਤਿਹਾਸਕ ਸਾਂਝ ਦਾ ਇਕ ਹੋਰ ਸਬੂਤ ਮਿਲਦਾ ਹੈ।

ਜੇਕਰ ਮਾਲਵੇ ਦੇ ਇਤਿਹਾਸ ਨੂੰ ਵਿਚਾਰਿਆ ਜਾਵੇ ਤਾਂ ਪਹਿਲੀ ਸਦੀ ਈ. ਪੂ. ਵਿੱਚ ਕਨਿਸ਼ਕ ਦੇ ਰਾਜ ਕਾਇਮ ਕਰਕੇ ਹਠੂਰ ਨੂੰ ਵਸਾਇਆ ਅਤੇ ਉਸ ਤੋਂ ਬਾਅਦ ਗੁਪਤ ਵੰਸ਼ ਸਲਬਾਰਨ ਵੰਸ਼ ਅਤੇ ਵਰਧਨ ਵੰਸ਼ ਦਾ ਇਸ ਖੇਤਰ ਉੱਤੇ ਰਾਜ ਰਿਹਾ। ਕਰਤਾਰ ਸਿੰਘ ਦਾਖਾ

---

[1] ਹਵਾਲਾ : ਡਾ. ਨਾਹਰ ਸਿੰਘ (1985)

(ਮਿਤੀਹੀਣ : 47) ਲਿਖਦੇ ਹਨ ਕਿ ਛੇਵੀਂ ਸਦੀ ਈਸਵੀ ਵਿੱਚ ਰਾਜਾ ਸਲਬਾਰਨ ਨੇ ਮਾਲਵੇ ਉੱਤੇ ਕਬਜਾ ਕਰਕੇ ਸਿਆਲਕੋਟ ਨੂੰ ਆਪਣੀ ਰਾਜਧਾਨੀ ਬਣਾਇਆ। ਉਸ ਦੇ ਇਕ ਪੁੱਤਰ ਨੇ ਸਲਬਾਹਨਪੁਰਾ (ਤਹਿ.ਮੁਕਤਸਰ) ਨੂੰ ਅਤੇ ਦੂਜੇ ਪੁੱਤਰ ਛਾਡੇ ਰਾਣੇ ਨੇ ਛਾਡੇ ਨਗਰ (ਮਲੇਰਕੋਟਲੇ ਤੋਂ ਚਾਰ ਮੀਲ ਦੂਰ ਝਨੇਰ ਵਿਖੇ) ਨੂੰ ਆਪਣੀ ਰਾਜਧਾਨੀ ਬਣਾਇਆ।

ਹਰਸ਼ ਵਰਧਨ ਨੇ ਬੁੱਧ ਮੱਤ ਧਾਰਨ ਕਰ ਲਿਆ ਜਿਸ ਨਾਲ ਇਸ ਖੇਤਰ ਵਿੱਚ ਬੁੱਧ ਮੱਤ ਦਾ ਜ਼ੋਰਦਾਰ ਪ੍ਰਭਾਵ ਪਿਆ। ਨੌਵੀਂ ਸਦੀ ਵਿੱਚ ਇਸ ਇਲਾਕੇ ਉੱਤੇ 'ਵਗਹ' ਜਾਤੀ ਦਾ ਕਬਜਾ ਸੀ, ਜਿਸ ਦੀ ਰਾਜਧਾਨੀ ਬਠਿੰਡਾ ਸੀ। ਨੌਵੀਂ ਦਸਵੀਂ ਸਦੀ ਵਿੱਚ ਇੱਥੇ ਹਿੰਦੂ ਖਾਨਦਾਨ ਦਾ ਰਾਜ ਰਿਹਾ। ਦਸਵੀਂ ਸਦੀ ਦੇ ਅੰਤ ਵਿੱਚ ਜੈਪਾਲ ਨੇ ਗੱਦੀ ਉੱਤੇ ਕਬਜਾ ਕਰ ਲਿਆ। ਜੈਪਾਲ ਤੋਂ ਪਿੱਛੋਂ ਅਨੰਗਪਾਲ ਗੱਦੀ ਉੱਤੇ ਬੈਠਾ ਪਰ ਉਸ ਨੂੰ ਮੁਹੰਮਦ ਗੌਰੀ ਦੀਆਂ ਫੌਜਾਂ ਨੇ 1004 ਈ. ਵਿੱਚ ਹਰਾ ਦਿੱਤਾ।

ਖਿਜਲੀ, ਤੁਗਲਕ ਤੋਂ ਤੈਮੂਰ ਖਾਨਦਾਨ ਨੇ ਪੰਦਰਵੀਂ ਸਦੀ ਆਰੰਭ ਵਿੱਚ ਇਸ ਇਲਾਕੇ ਉੱਤੇ ਕਬਜਾ ਕਰ ਲਿਆ। ਬਹਿਲੋਲ ਲੋਧੀ ਨੇ ਆਪਣੇ ਜੁਆਈ ਸੇਖ ਸਦਰ ਜਗਨ ਨੂੰ ਮਲੋਰ ਹਡਿਆਇਆ, ਲੌਂਗੋਵਾਲ, ਸਘੇੜੇ, ਅਮਰਗੜ ਆਦਿ ਛੋਟੇ ਵੱਡੇ ਲਗਭਗ ਸੱਠ ਪਿੰਡਾਂ ਦੀ ਹਕੂਮਤ ਸੰਭਾਲ ਦਿੱਤੀ। ਬਾਬਰ ਦੇ ਸਮੇਂ ਵਿੱਚ ਇਸ ਖੇਤਰ ਤੇ ਸਿੱਧੂ ਖਾਨਦਾਨ ਦਾ ਅਤੇ ਅਕਬਰ ਦੇ ਸਮੇਂ ਚੌਧਰੀ ਮਿਹਰ ਮਿੱਠੇ ਧਾਲੀਵਾਲ ਦਾ ਰਾਜ ਰਿਹਾ ਹੈ। 1631 ਈ. ਵਿੱਚ ਸ਼ਾਹਜਹਾਨ ਦੀਆਂ ਸ਼ਾਹੀ ਫੌਜਾਂ ਦਾ ਟਾਕਰਾ ਪਿੰਡ ਮਹਿਰਾਜ ਦੇ ਨੇੜੇ ਗੁਰੂ ਹਰ ਗੋਬਿੰਦ ਸਿੰਘ ਦੀਆਂ ਫੌਜਾਂ ਨਾਲ ਹੋਇਆ ਅਤੇ ਸ਼ਾਹੀ ਫੌਜਾਂ ਨੂੰ ਹਾਰ ਹੋਈ। 1704 ਈ. ਵਿੱਚ ਗੁਰੂ ਗੋਬਿੰਦ ਸਿੰਘ ਜੀ ਚਮਕੌਰ ਤੋਂ ਚਲ ਕੇ ਤਲਵੰਡੀ ਸਾਬੋ ਤੱਕ, ਹੁਣ ਵਾਲਾ ਗੋਬਿੰਦ ਸਿੰਘ ਸਾਗਰ, ਸਾਰੇ ਮਾਲਵੇ ਵਿੱਚੋਂ ਗੁਜਰੇ ਅਤੇ ਮਾਘੀ ਵਾਲੇ ਦਿਨ ਗੁਰੂ ਗੋਬਿੰਦ ਸਿੰਘ ਜੀ ਦੇ ਚਾਲੀ ਸਿੰਘਾਂ ਨੇ ਖਿਦਰਾਣੇ ਦੀ ਢਾਬ (ਮੁਕਤਸਰ) ਉੱਤੇ ਮੁਗਲ ਫੌਜਾਂ ਨਾਲ ਯੁੱਧ ਕੀਤਾ। ਇਸ ਕਰਕੇ ਇਸ ਖੇਤਰ ਨੂੰ 'ਗੁਰੂ ਕਾ ਮਾਲਵਾ' ਦੀ ਸਨਮਾਨ ਯੋਗ ਪਦਵੀ ਪ੍ਰਾਪਤ ਹੈ। ਗੁਰੂ ਸਾਹਿਬਾਨ ਦੇ ਚਰਨ ਪਾਉਣ ਤੋਂ ਬਾਅਦ ਮਾਲਵਾ ਸਿੰਘ ਯੋਧਿਆਂ ਦੀਆਂ ਸਰਗਰਮੀਆਂ ਦਾ ਕੇਂਦਰ ਬਣ ਗਿਆ।

ਡਾ. ਨਾਹਰ ਸਿੰਘ (1985:4-5) ਅਨੁਸਾਰ ਮਾਲਵਾ ਦੇ ਸਿੰਘ ਬੰਦੇ ਬਹਾਦਰ ਦੀ ਫੌਜ ਵਿੱਚ ਲੜ੍ਹੇ ਅਤੇ ਬਾਅਦ ਵਿੱਚ ਗੁਰੀਲਾ ਜਥਿਆਂ ਦੇ ਰੂਪ ਵਿੱਚ ਜੰਗਲਾਂ ਅਤੇ ਪਹਾੜਾਂ ਵਿੱਚ ਸ਼ਰਨ ਲੈਂਦੇ ਰਹੇ। ਬਠਿੰਡੇ ਵਿੱਚ ਲੋਧੀ ਦਾ ਜੰਗਲ ਮਲਵਈ ਸਿੰਘਾਂ ਦਾ ਗੜ੍ਹ ਰਿਹਾ। ਬੰਦਾ ਬਹਾਦਰ ਵੇਲੇ ਇਨ੍ਹਾਂ ਦੀ ਮੁੱਖ ਟੱਕਰ ਦਿੱਲੀ ਨਾਲ ਰਹੀ ਤੇ ਬਾਅਦ ਵਿੱਚ ਅਹਿਮਦ ਸ਼ਾਹ ਅਬਦਾਲੀ ਨਾਲ ਯੁੱਧ ਹੋਣ ਲੱਗੇ। ਸਿੰਘ ਯੋਧਿਆਂ ਅਤੇ ਅਬਦਾਲੀ ਦੀਆਂ ਫੌਜਾਂ ਵਿਚਾਲੇ ਸਭ ਤੋਂ ਵੱਡੀ ਟੱਕਰ 1762 ਈ. ਵਿੱਚ ਹੋਈ ਜਿਸ ਨੂੰ ਵੱਡਾ ਘੱਲੂਘਾਰਾ ਕਹਿ ਕੇ ਯਾਦ ਕੀਤਾ ਜਾਂਦਾ ਹੈ। ਇਹ ਵੱਡਾ ਯੁੱਧ ਪੱਖੋਵਾਲ, ਗੁਜਰਵਾਲ, ਘੁਗਰਾਵਾ ਤੋਂ ਚਲਕੇ ਮਲੇਰਕੋਟਲੇ ਨੇੜੇ ਕੁਪ ਰਹੀੜੇ ਵਿੱਚ ਲੰਘ ਕੇ ਪਟਿਆਲਾ ਜ਼ਿਲ੍ਹੇ ਵਿੱਚ ਪਿੰਡ ਗਹਿਲੀ ਜਾ ਕੇ ਖ਼ਤਮ ਹੋਇਆ। ਇਹੋ ਘੱਲੂਘਾਰਾ ਸਿੱਖ ਮਿਸਲਾਂ ਅਤੇ ਸਿੱਖ ਰਾਜ ਦਾ ਇਤਿਹਾਸਕ ਆਧਾਰ ਸਿੱਧ ਹੋਇਆ।

ਇਸ ਤੋਂ ਬਾਅਦ ਮਾਲਵਾ ਖੇਤਰ ਵਿੱਚ ਭੰਗੀ ਮਿਸਲ, ਛੋਲੇ ਵਾਲੀ ਮਿਸਲ ਅਤੇ ਫੂਲਕੀਆਂ ਮਿਸਲ ਨੇ ਆਪੋ-ਆਪਣੇ ਇਲਾਕੇ ਵਿੱਚ ਤਾਕਤ ਇਕੱਠੀ ਕੀਤੀ। ਭੰਗੀ ਮਿਸਲ ਨੇ ਬੱਧਵੀਂ ਦੇ ਆਸਪਾਸ ਦੇ ਇਲਾਕੇ ਉੱਤੇ, ਸਰਦਾਰ ਤਾਰਾ ਸਿੰਘ ਗੰਬਾ ਨੇ ਧਰਮਕੋਟ ਦੇ ਇਲਾਕੇ ਉੱਤੇ ਕਬਜਾ ਕਰ ਲਿਆ। ਬਹੁਤਾ ਮਾਲਵਾ ਖੇਤਰ ਫੂਲਕੀਆ ਮਿਸਲ ਦੇ ਕਬਜੇ ਵਿੱਚ ਰਿਹਾ, ਜਿਸ ਵਿੱਚ ਤਿੰਨ ਮੁੱਖ ਰਿਆਸਤਾਂ ਪਟਿਆਲਾ, ਨਾਭਾ ਅਤੇ ਜੀਂਦ ਨੇ ਜਨਮ ਲਿਆ।

1765 ਈ. ਵਿੱਚ ਆਲਾ ਸਿੰਘ ਦੇ ਪੋਤੇ ਅਮਰ ਸਿੰਘ ਨੇ ਕੋਟਲੇ ਵਾਲਿਆਂ ਤੋਂ ਈਸੜੂ ਅਤੇ ਪਾਇਲ ਦਾ ਇਲਾਕਾ ਜਿੱਤ ਕੇ ਜੱਸਾ ਸਿੰਘ ਆਹਲੂਵਾਲੀਆ ਨੂੰ ਦੇ ਦਿੱਤਾ। ਰਾਏਕੋਟ ਵਾਲਿਆਂ ਤੋਂ ਪੱਖੋਵਾਲ ਦਾ ਇਲਾਕਾ ਜਿੱਤ ਕੇ ਜੀਂਦ ਰਿਆਸਤ ਨੂੰ ਸੰਭਾਲ ਦਿੱਤਾ। ਦਾਖਾ ਅਤੇ ਬੰਦੋਵਾਲ ਜਿੱਤ ਕੇ ਕੈਂਥਲ ਰਿਆਸਤ ਨੂੰ ਦੇ ਦਿੱਤੇ। ਅਮਰ ਸਿੰਘ ਨੇ 1869 ਵਿੱਚ ਜੋਧ ਸਿੰਘ ਤੋਂ ਮਲੇਰਕੋਟਲਾ ਅਤੇ ਸੁਖਚੈਨ ਤੋਂ ਬਠਿੰਡਾ ਅਤੇ ਤਲਵੰਡੀ ਸਾਬੋ ਦਾ ਇਲਾਕਾ ਵੀ ਜਿੱਤ ਲਿਆ। ਇਸ ਤਰ੍ਹਾਂ ਸਤਲੁਜ ਪਾਰਲੇ ਲੋਕ ਮਾਲਵੇ ਨੂੰ ਵੱਖ ਦੇਸ਼ ਵਜੋਂ ਮਾਲਬੇ ਦੇਸ਼ ਕਹਿ ਕੇ ਪੁਕਾਰਦੇ ਰਹੇ ਹਨ।

1845-46 ਈ. ਵਿੱਚ ਸਾਰਾ ਪੰਜਾਬ ਰਾਜਨੀਤਕ ਤੌਰ ’ਤੇ ਸਿੱਧਾ ਅੰਗਰੇਜਾਂ ਦੇ ਅਧੀਨ ਹੋ ਗਿਆ। ਸਮੁੱਚੇ ਪੰਜਾਬ ਨੂੰ ਕਬਜੇ ਵਿੱਚ ਕਰਨ ਤੋਂ ਬਾਅਦ ਵੀ ਅੰਗਰੇਜਾਂ ਨੇ ਮਾਲਵੇ ਦੇ ਰਾਜਨੀਤਕ ਪ੍ਰਬੰਧ ਨੂੰ ਰਿਆਸਤੀ ਰੂਪਾਂ ਵਿੱਚ ਹੀ ਕਾਇਮ ਰੱਖਿਆ। 1850 ਤੋਂ ਬਾਅਦ ਬਾਕੀ ਪੰਜਾਬ ਵਿੱਚ ਜਿੱਥੇ ਸਿੱਧੀ ਅੰਗਰੇਜ਼ੀ ਹਕੂਮਤ ਕਾਰਨ ਤੇਜੀ ਨਾਲ ਰਾਜਸੀ ਅਤੇ ਆਰਥਿਕ ਪਰਿਵਰਤਨ ਆਏ, ਉਥੇ ਮਾਲਵਾ ਖੇਤਰ ਰਿਆਸਤੀ ਪ੍ਰਬੰਧ ਦੇ ਅਧੀਨ ਹੋਣ ਕਾਰਨ ਦੋਹਰੀ ਲੁੱਟ ਦਾ ਸ਼ਿਕਾਰ ਰਿਹਾ ਜਿਸ ਕਾਰਨ ਮਾਲਵੇ ਖੇਤਰ ਵਿੱਚ ਇਨ੍ਹਾਂ ਪਰਿਵਰਤਨਾਂ ਦੀ ਗਤੀ ਬਹੁਤ ਧੀਮੀ ਸੀ। ਮਾਲਵੇ ਦਾ ਇਹ ਖਿੱਤਾ ਪੰਜਾਬ ਦੇ ਹੋਰਨਾਂ ਖਿੱਤਿਆਂ ਨਾਲੋਂ ਜ਼ਿਆਦਾ ਦੇਰ ਰਿਆਸਤੀ ਪ੍ਰਬੰਧ ਅਧੀਨ ਜਗੀਰਦਾਰੀ ਢਾਂਚੇ ਦੀ ਪਕੜ ਵਿੱਚ ਰਹਿਣ ਕਰਕੇ ਪਛੜਿਆ ਰਿਹਾ। ਇਸ ਦਾ ਮੁੱਖ ਖੇਤਰ ਜਰਨੈਲੀ ਸੜਕ ਤੋਂ ਪਰੇ ਹੋਣ ਕਰਕੇ ਲੰਮਾ ਸਮਾਂ ਬੇਅਬਾਦ ਰਿਹਾ ਅਤੇ ਜੰਗਲ ਕਹਿ ਕੇ ਪੁਕਾਰਿਆ ਜਾਂਦਾ ਰਿਹਾ। ਪਾਣੀ ਦੀ ਘਾਟ ਕਰਕੇ ਮਲਵਈਆਂ ਨੂੰ ਬੜਾ ਕਰੜਾ ਜੀਵਨ ਬਤੀਤ ਕਰਨਾ ਪੈਂਦਾ ਸੀ।

### 1.2. ਸਭਿਆਚਾਰਕ ਪਿਛੋਕੜ

ਉਪਰ ਅਸੀਂ ਮਾਲਵੇ ਇਲਾਕੇ ਦਾ ਇਤਿਹਾਸ ਬਿਆਨ ਕਰਦਿਆਂ ਵੇਖਿਆ ਹੈ ਕਿ ਸਤਲੁਜ ਤੋਂ ਉਲਾਰ ਦਾ ਪੰਜਾਬ (ਮਾਲਵਾ) ਬਹੁਤ ਲੰਮਾ ਸਮਾਂ ਸਤਲੁਜ ਪਾਰ ਦੇ ਪੰਜਾਬ ਨਾਲੋਂ ਸਮਾਜਿਕ, ਰਾਜਨੀਤਕ ਅਤੇ ਆਰਥਿਕ ਤੌਰ ’ਤੇ ਵੱਖਰਾ ਰਿਹਾ ਹੈ। ਇਹ ਇਲਾਕਾ (ਮਾਲਵਾ) ਪੰਜਾਬ ਦੇ ਹੋਰਨਾਂ ਖਿੱਤਿਆਂ ਨਾਲੋਂ ਜ਼ਿਆਦਾ ਦੇਰ ਰਿਆਸਤੀ ਪ੍ਰਬੰਧਾਂ ਅਧੀਨ ਜਗੀਰਦਾਰੀ ਢਾਂਚੇ ਦੀ ਜਕੜ੍ਹ ਵਿੱਚ ਰਹਿਣ ਕਰਕੇ ਪਛੜਿਆ ਰਿਹਾ ਹੈ। ਇਸ ਦਾ ਮੁੱਖ ਖੇਤਰ ਜਰਨੈਲੀ ਸੜਕ ਤੋਂ ਪਰੇ ਹੋਣ ਕਰਕੇ ਲੰਮਾ ਸਮਾਂ ਬੇਅਬਾਦ ਰਿਹਾ ’ਤੇ ਜੰਗਲ ਕਹਿ ਕੇ ਪੁਕਾਰਿਆ ਜਾਂਦਾ ਰਿਹਾ। ਪਾਣੀ ਦੀ ਘਾਟ ਕਰਕੇ ਮਲਵਈਆਂ ਨੂੰ ਬੜਾ ਕਰੜਾ ਜੀਵਨ ਬਤੀਤ ਕਰਨਾ ਪੈਂਦਾ ਸੀ। ਮਾਲਵਾ ਬਾਕੀ ਪੰਜਾਬ ਨਾਲੋਂ ਕਾਫੀ ਪਹਿਲਾਂ ਅੰਗਰੇਜਾਂ ਦੇ ਅਧੀਨ ਹੋ ਚੁੱਕਾ ਸੀ ਪਰ ਲੋਕਾਂ ਉੱਤੇ ਸਿੱਧੀ ਹਕੂਮਤ ਦੇਸੀ ਰਜਵਾੜਿਆਂ ਦੀ ਹੀ ਰਹੀ। ਇਸ ਦਾ ਅਸਰ ਮਾਲਵੇ ਦੀ ਰਾਜਨੀਤਿਕ ਸਥਿਤੀ ਉਪਰ ਪਿਆ। ਇਸ ਰਾਜਨੀਤਕ ਸਥਿਤੀ ਨੇ ਵੱਖਰੀ ਸਭਿਆਚਾਰਕ ਪਛਾਣ ਨੂੰ ਜਨਮ ਦਿੱਤਾ।

ਮਾਲਵੇ ਵਿੱਚ ਜਗੀਰਦਾਰੂ ਰੁਚੀਆਂ ਦੀ ਪਕੜ ਵਧੀਕ ਰਹਿਣ ਕਾਰਨ ਮਾਲਵੇ ਵਿੱਚ ਸੰਸਕ੍ਰਿਤੀ ਅਤੇ ਲੋਕ ਪਰੰਪਰਾਵਾਂ ਉਸੇ ਰੂਪ ਵਿੱਚ ਕਾਇਮ ਰਹੀਆਂ ਹਨ।

ਮਲਵਈ ਸਭਿਆਚਾਰ ਦਾ ਇਕ ਵੱਖਰਾ ਪਛਾਣ ਚਿੰਨ੍ਹ ਪਿੰਡ ਦੀਆਂ ਸੱਥਾਂ ਹਨ। ਪਿੰਡ ਦੇ ਅਗਵਾੜ ਜਾਂ ਪੱਤੀ ਵਿੱਚ ਧਰਮਸ਼ਾਲਾ ਸਾਹਮਣੇ ਖੁੱਲੀ ਥਾਂ ਜਿੱਥੇ ਖੁੰਢਾਂ ਉੱਤੇ ਦਰੱਖਤਾਂ ਦੇ ਮੁੱਢਾਂ ਦੀਆਂ ਚੌਂਕੜੀਆਂ ਉੱਤੇ ਲੋਕ ਆਥਣ ਸਵੇਰ ਬੈਠਦੇ ਹਨ ਤੇ ਦੁਨੀਆਂ ਭਰ ਦੀਆਂ ਗੱਲਾਂ ਕਰਦੇ ਹਨ। ਉਸ ਨੂੰ ਸੱਥ ਕਿਹਾ ਜਾਂਦਾ ਹੈ। ਸੱਥ ਵਿੱਚ ਇਹ ਜ਼ਰੂਰੀ ਨਹੀਂ ਹੁੰਦਾ ਕਿ ਉਥੇ ਕੌਣ ਕਦੋਂ ਆ ਕੇ ਬੈਠਦਾ ਹੈ। ਉਥੇ ਹਰ ਮਸਲੇ ਬਾਰੇ ਗੱਲਾਂ ਹੁੰਦੀਆਂ ਹਨ। ਉਹ ਮਸਲਾ ਚਾਹੇ ਗਲੀ ਦਾ ਹੋਵੇ, ਪਿੰਡ ਦਾ ਹੋਵੇ, ਪੰਜਾਬ ਦਾ ਹੋਵੇ ਜਾਂ ਭਾਰਤ ਦਾ ਹੋਵੇ। ਉਸ ਮਸਲੇ ਦੀ ਗੱਲ ਸ਼ੁਰੂ ਹੁੰਦੀ ਹੈ, ਬਹਿਸ ਹੁੰਦੀ ਹੈ, ਲੋਕ ਆਪਣਾ ਫੈਸਲਾ ਸੁਣਾਉਂਦੇ ਹਨ। ਅਸਲ ਅਰਥ ਵਿੱਚ ਪਿੰਡ ਦੀ ਸੱਥ ਹੀ ਲੋਕ ਅਦਾਲਤ ਹੁੰਦੀ ਹੈ।

ਦੁੱਧ, ਘਿਓ, ਲੱਸੀ, ਜੁਆਰ, ਬਾਜਰਾ, ਮੋਠਾਂ ਦੀ ਖਿਚੜੀ ਆਦਿ ਮਲਵਈ ਭੋਜਨ-ਸਭਿਆਚਾਰ ਦੇ ਮੁੱਖ ਅੰਗ ਹਨ। ਪੁਰਾਤਨ ਸਮੇਂ ਵਿੱਚ ਲੋਕ ਗਰਮੀ ਵਿੱਚ ਬਾਜਰਾ ਖਾਂਦੇ ਜਾਂ ਬੇਰੜੇ ਦੀਆਂ ਰੋਟੀਆਂ, ਸਿਆਲ ਵਿੱਚ ਬਾਜਰੇ ਅਤੇ ਮੱਕੀ ਦੀ ਰੋਟੀ, ਸਰ੍ਹੋਂ ਦਾ ਸਾਗ ਅਤੇ ਮੂੰਗੀ ਜਾਂ ਛੋਲਿਆਂ ਦੀ ਦਾਲ। ਚਿੱਬੜ੍ਹਾਂ ਦੀ ਚਟਣੀ, ਸਵੇਰ ਵੇਲੇ ਰੋਟੀ ਪੱਕਦੀ, ਆਥਣ ਵੇਲੇ ਦਲੀਆ। ਮੱਕੀ ਦੇ ਅੰਨ ਦੀ ਤੋੜੀ ਦਾ ਦੁੱਧ ਪਾ ਕੇ ਰਾਤ ਦਾ ਭੋਜਨ ਕਰਦੇ। ਮਾਲਵੇ ਦੇ ਲੋਕ ਸਵੇਰ ਦੀ ਰੋਟੀ ਨੂੰ ਹਾਜਰੀ ਆਖਦੇ ਹਨ। ਪ੍ਰੰਤੂ  ਪ੍ਰਿੰਟ ਅਤੇ ਇਲੈਕਟ੍ਰਿਕ ਮੀਡੀਏ ਕਾਰਨ ਸਾਰੀ ਦੁਨੀਆਂ ਵਾਂਗ ਮਲਵਈ ਲੋਕ-ਜੀਵਨ ਵਿੱਚ ਵੀ ਬਹੁਤ ਜਲਦ ਤਬਦੀਲੀਆਂ ਆਈਆਂ ਹਨ। ਭੋਜਨ-ਸਭਿਆਚਾਰ ਤੇਜੀ ਨਾਲ ਬਦਲ ਰਿਹਾ ਹੈ। ਮੋਠ ਬਾਜਰੇ ਦੀ ਖਿਚੜੀ ਨੂੰ ਅੱਜ ਕੋਈ ਜਾਣਦਾ ਤੱਕ ਨਹੀਂ। ਅੱਜ ਕੱਲ੍ਹ ਆਮ ਘਰਾਂ ਵਿੱਚ ਸਵੇਰੇ ਪਰੌਂਠੇ ਪੱਕਦੇ ਹਨ। ਪਿੰਡਾਂ ਦੇ ਬਹੁਤ ਘੱਟ ਘਰ ਰਹਿ ਗਏ ਹਨ, ਜਿੱਥੇ ਸਵੇਰੇ ਚਾਟੀਆਂ ਵਿੱਚ ਮਧਾਣੀਆਂ ਪੈਂਦੀਆਂ ਹਨ। ਕਿਸੇ ਵੇਲੇ ਮਾਲਵੇ ਵਿੱਚ ਦੁੱਧ ਵੇਚਣਾ ਪਾਪ ਸਮਝਿਆ ਜਾਂਦਾ ਸੀ, ਪਰ ਹੁਣ ਦੁੱਧ ਵੇਚ ਦਿੱਤਾ ਜਾਂਦਾ ਹੈ। ਔਰਤਾਂ ਦੁੱਧ ਤੇ ਪੁੱਤ ਦੀ ਸਹੁੰ ਖਾਂਦੀਆਂ, ਮਤਲਬ ਦੁੱਧ ਦਾ ਰੁਤਬਾ ਪੁੱਤ ਦੇ ਬਰਾਬਰ ਸੀ।

ਵਿਆਹ ਸਮੇਂ ਮਾਲਵਾ ਖੇਤਰ ਵਿੱਚ ਕੁਝ ਦਹਾਕੇ ਪਹਿਲਾਂ ਹਿੰਦੂ ਅਤੇ ਸਿੱਖ ਦੋਵਾਂ ਫਿਰਕਿਆਂ ਵਿੱਚ ਚਾਰ ਗੋਤ ਛੱਡਣ ਦਾ ਰਿਵਾਜ ਸੀ। ਹੁਣ ਨਾਨਕਿਆਂ ਦਾ ਗੋਤ ਨਹੀਂ ਛੱਡਿਆ ਜਾਂਦਾ। ਸਿਰਫ਼ ਆਹਮਣੇ-ਸਾਹਮਣੇ ਦਾ ਗੋਤ ਹੀ ਛੱਡਦੇ ਹਨ। ਹੁਣ ਜ਼ਮਾਨਾ ਇਹ ਵੀ ਆ ਗਿਆ ਹੈ ਕਿ ਕਿਧਰੇ-ਕਿਧਰੇ ਇਕੋ ਗੋਤ ਵਿੱਚ ਵਿਆਹ ਹੋ ਜਾਂਦੇ ਹਨ। ਮਲਵਈਆਂ ਵਿੱਚ ਇਹ ਵੀ ਜਾਇਜ਼ ਹੈ ਕਿ ਛੋਟੇ ਭਰਾ ਲਈ ਘਰਵਾਲੀ ਦੀ ਭਤੀਜੀ ਵਿਆਹ ਲਿਆਉਂਦੇ ਹਨ। ਕਿਸੇ ਦੇ ਔਲਾਦ ਨਹੀਂ ਤਾਂ ਉਹ ਘਰਵਾਲੀ ਦੀ ਭਤੀਜੀ ਨੂੰ ਆਪ ਵਿਆਹ ਲੈਂਦਾ ਹੈ।

ਪੁਰਾਣੇ ਸਮੇਂ ਵਿੱਚ ਮਾਲਵੇ ਦੇ ਗਰੀਬ ਲੋਕ ਅੰਦਰ ਖਾਤੇ ਕੁੜੀਆਂ ਦੇ ਪੈਸੇ ਲੈ ਲੈਂਦੇ ਸਨ। ਪਰ ਹੁਣ ਇੰਜ ਕਿਧਰੇ ਨਹੀਂ ਹੁੰਦਾ। ਪਿੰਡਾਂ ਵਿੱਚ 'ਛੜਾ' ਕਿਤੇ-ਕਿਤੇ ਹੀ ਰਹਿ ਗਿਆ ਹੈ। ਪਹਿਲਾਂ ਆਰਥਿਕਤਾ ਖੇਤੀ ਉੱਤੇ ਨਿਰਭਰ ਕਰਦੀ ਸੀ। ਜ਼ਮੀਨ ਵੰਡੇ ਜਾਣ ਦੇ ਡਰ ਤੋਂ ਇੱਕ ਭਰਾ ਨੂੰ ਵਿਆਹ ਲੈਂਦੇ ਤੇ ਬਾਕੀ ਭਰਾ ਛੜੇ ਰਹਿੰਦੇ। ਛੜੇ ਵੀ ਇੱਕੋ 'ਚੁੱਲ੍ਹੇ' ਉੱਤੇ ਰੋਟੀ ਖਾਂਦੇ। ਸੰਯੁਕਤ ਪਰਿਵਾਰ ਲਗਭਗ ਟੁੱਟ ਚੁੱਕੇ ਹਨ।

ਮਾਲਵੇ ਦੇ ਪਿੰਡਾਂ ਦੀਆਂ ਦੋ ਹੀ ਵੱਡੀਆਂ ਖੇਡਾਂ ਸਨ, ਪਹਿਲਵਾਨੀ ਅਤੇ ਕਬੱਡੀ। ਹੁਣ ਸਿਰਫ਼ ਕਬੱਡੀ ਰਹਿ ਗਈ ਹੈ। ਪਹਿਲਵਾਨੀ ਦਾ ਰੁਝਾਨ ਘੱਟਦਾ ਜਾ ਰਿਹਾ ਹੈ।

ਮਾਲਵੇ ਦੀਆਂ ਪੁਰਾਣੀਆਂ ਖੇਡਾਂ ਲੂਣ ਚੁਰਾਹਾ, ਖਿੱਦੋ-ਖੂੰਡੀ, ਪੀਚੋ-ਬੱਕਰੀ, ਦਾਈ-ਦੁੱਕੜੇ, ਲੁਕਣ-ਮੀਟੀ, ਭੰਡਾ-ਭੰਡਾਰੀਆ, ਕਾਜ਼ੀ ਕੋਟਲੇ ਦੀ ਮਾਰ ਅਤੇ ਅੰਨ੍ਹਾ-ਝੋਟਾ ਦੂੜ੍ਹ ਦੜੈਂ ਆਦਿ ਸਨ। ਹਾਕੀ, ਫੁਟਬਾਲ, ਵਾਲੀਵਾਲ, ਕ੍ਰਿਕਟ ਆਦਿ ਸ਼ਹਿਰੀ ਖੇਡਾਂ ਹਨ, ਜੋ ਪਿੰਡਾਂ ਵਿੱਚ ਵੀ ਪਹੁੰਚ ਗਈਆਂ ਹਨ। ਮਲਵਈ ਲੋਕ-ਖੇਡਾਂ ਦੀ ਇਕ ਹੋਰ ਖਾਸੀਅਤ ਹੈ, ਖਾਸ ਕਰਕੇ ਛੋਟੀ ਉਮਰ ਦੇ ਮੁੰਡੇ ਕੁੜੀਆਂ ਦੀਆਂ ਖੇਡਾਂ। ਉਹਨਾਂ ਨਾਲ ਖੇਡ-ਗੀਤ ਵੀ ਜੁੜੇ ਹੋਏ ਹਨ।

ਮਾਲਵੇ ਵਿੱਚ ਪੁਰਾਣੇ ਸਮੇਂ ਦੇ ਪੇਂਡੂ ਲੋਕ ਕੰਨ ਉੱਤੇ ਟੌਰਾ ਛੱਡ ਕੇ ਤੁਰਲੇ ਵਾਲੀਆਂ ਪਗੜੀਆਂ ਬੰਨ੍ਹਦੇ ਸਨ। ਹੁਣ ਇਸ ਤਰ੍ਹਾਂ ਦੀ ਪਗੜੀ ਦਾ ਰਿਵਾਜ ਨਹੀਂ ਰਿਹਾ। ਪੜ੍ਹੇ ਬੰਦੇ ਪੂਣੀ ਕਰਕੇ ਟੂਟੀਦਾਰ ਪਗੜੀ ਬੰਨ੍ਹਦੇ ਹਨ। ਮਾਲਵੇ ਵਿੱਚ ਪਟਿਆਲਾ ਸ਼ਾਹੀ ਪੱਗ ਮਸ਼ਹੂਰ ਹੈ। ਕੁੜਤਿਆਂ ਦਾ ਰਿਵਾਜ ਲਗਭਗ ਉਹੀ ਹੈ। ਧਰਤੀ ਸੁੰਭਰਦੇ ਚਾਦਰੇ ਤੇੜ ਹੁਣ ਵੀ ਪਾਏ ਜਾਂਦੇ

ਹਨ। ਨੋਕਦਾਰ ਤੇ ਮੋਡੀਆਂ ਜੁੱਤੀਆਂ ਦਾ ਰਿਵਾਜ ਘੱਟ ਗਿਆ ਹੈ। ਕੱਢਵੀਆਂ ਖੋਸਾ ਜੁੱਤੀਆਂ ਚੱਲ ਪਈਆਂ ਹਨ। ਔਰਤਾਂ ਲਈ ਪੁਰਾਣੀਆਂ ਸੂਤੀ ਚੁੰਨੀਆਂ ਅਤੇ ਚਾਦਰਾਂ ਅਲੋਪ ਹਨ। ਖੇਸੀਆਂ, ਫੁਲਕਾਰੀਆਂ ਅਤੇ ਬਾਗ ਸਿਰਫ਼ ਸਭਿਆਚਾਰਕ ਮੇਲਿਆਂ ਵਿੱਚ ਹੀ ਦੇਖਣ ਨੂੰ ਮਿਲਦੇ ਹਨ। ਹੁਣ ਨਵੀਆਂ ਕਈ ਪ੍ਰਕਾਰ ਦੀਆਂ ਸ਼ਹਿਰੀ ਚੁੰਨੀਆਂ-ਦੁਪੱਟੇ ਚੱਲ ਪਏ ਹਨ। ਕੁੜਤੀ-ਸਲਵਾਰ ਦਾ ਰਿਵਾਜ਼ ਲਗਪਗ ਖ਼ਤਮ ਹੋ ਗਿਆ ਹੈ।

ਮਝੈਲ, ਦੁਆਬੀਏ ਅਤੇ ਮਲਵਈ ਪੱਗਾਂ ਬੰਨ੍ਹਣ ਦੇ ਸਟਾਈਲ ਤੋਂ ਦੂਰੋਂ ਹੀ ਪਛਾਣੇ ਜਾਂਦੇ ਹਨ। ਪੁਰਾਣੇ ਮਲਵਈ ਬੰਦੇ ਹੱਥ ਵਿੱਚ ਡਾਂਗ ਰੱਖਦੇ ਸਨ। ਇਹ ਰਿਵਾਜ਼ ਵੀ ਹੁਣ ਖ਼ਤਮ ਹੁੰਦਾ ਜਾ ਰਿਹਾ ਹੈ।

ਮਾਲਵੇ ਦਾ ਲਗਭਗ ਸਾਰਾ ਇਲਾਕਾ ਪੁਰਾਣਾ ਰਿਆਸਤੀ ਇਲਾਕਾ ਹੈ। ਸਤਲੁਜ ਤੋਂ ਪਾਰ ਦਾ ਇਲਾਕਾ ਅੰਗਰੇਜ਼ੀ ਇਲਾਕਾ ਸੀ। ਅੰਗਰੇਜਾਂ ਵੇਲੇ ਲੁਧਿਆਣਾ ਈਸਾਈ ਮਿਸ਼ਨਰੀਆਂ ਦਾ ਗੜ੍ਹ ਸੀ। ਇਸ ਲਈ ਲੁਧਿਆਣੇ ਤੋਂ ਪਾਰ ਮਤਲਬ ਕਿ ਅੰਗਰੇਜ਼ੀ ਇਲਾਕੇ ਵਿੱਚ ਵਿੱਦਿਆ ਪ੍ਰਚਾਰ ਪਹਿਲਾਂ ਹੋਇਆ। ਰਿਆਸਤੀ ਇਲਾਕੇ ਦੇ ਲੋਕ ਅਨਪੜ੍ਹ ਰਹਿ ਗਏ। ਪੱਛਮੀ ਸਭਿਆਚਾਰ ਏਧਰ ਬਹੁਤ ਦੇਰ ਨਾਲ ਪਹੁੰਚਿਆ। ਇਹੀ ਕਾਰਨ ਸੀ ਕਿ ਮਲਵਈ ਲੋਕ ਸੁਭਾਅ ਦੇ ਭੋਲੇ-ਭਾਲੇ, ਚੁਸਤੀਆਂ ਚਲਾਕੀਆਂ ਤੋਂ ਦੂਰ ਅਤੇ ਰਾਜਨੀਤਕ ਦਾਅ ਪੇਚਾਂ ਤੋਂ ਹਮੇਸ਼ਾ ਬਚੇ ਰਹੇ। ਪ੍ਰੰਤੂ ਹੁਣ ਮਾਲਵਾ ਪੰਜਾਬ ਦੀ ਰਾਜਨੀਤੀ ਦਾ ਧੁਰਾ ਮੰਨਿਆ ਜਾਂਦਾ ਹੈ।

ਪੰਜਾਬ ਵਿੱਚ ਖਾਲਸਾ ਧਰਮ ਲਗਪਗ ਤਿੰਨ ਸੌ ਸਾਲ ਪੁਰਾਣਾ ਹੈ। ਹਿੰਦੂ ਧਰਮ ਸਦੀਆਂ ਤੋਂ ਹੈ। ਦੂਜੇ ਫਿਰਕੇ ਸਮੇਂ ਸਮੇਂ ਆਪਣਾ ਪ੍ਰਭਾਵ ਰੱਖਦੇ ਰਹੇ ਹਨ। ਬਾਦਸ਼ਾਹ ਬਾਬਰ ਦੇ ਆਉਣ ਨਾਲ ਮੁਸਲਮਾਨ ਧਰਮ ਦਾ ਪ੍ਰਚਾਰ ਹੋਣ ਲੱਗਿਆ। ਅੰਗਰੇਜ਼ ਆਏ ਤਾਂ ਅੰਗਰੇਜ਼ੀ ਹਕੂਮਤ ਵਾਲੇ ਇਲਾਕੇ ਵਿੱਚ ਈਸਾਈ ਮਿਸ਼ਨਰੀਆਂ ਨੇ ਆਪਣੇ ਧਰਮ ਦਾ ਪ੍ਰਚਾਰ ਕੀਤਾ। ਦਲਿਤ ਜਾਤੀਆਂ ਉੱਤੇ ਇਸਲਾਮ ਅਤੇ ਈਸਾਈ ਧਰਮ ਦਾ ਪ੍ਰਭਾਵ ਪਿਆ ਕਿਉਂਕਿ ਉਹਨਾਂ ਨੂੰ ਕੁਝ ਸਹੂਲਤਾਂ ਪ੍ਰਾਪਤ ਹੋਈਆਂ ਜੋ ਹਿੰਦੂ ਧਰਮ ਵਿੱਚ ਨਹੀਂ ਸਨ। ਪਰ ਮਾਲਵੇ ਦੇ ਲੋਕ ਕਿਸੇ ਇੱਕ ਧਰਮ ਦੇ ਹੋ ਕੇ ਵੀ ਦੂਜੇ ਧਰਮਾਂ ਦੀ ਪੂਰੀ ਇੱਜ਼ਤ ਕਰਦੇ ਹਨ। ਹਿੰਦੂ ਪਰਿਵਾਰ ਅਤੇ

ਜੱਟ ਸਿੱਖ ਤਿੰਨਾਂ ਧਾਰਮਿਕ ਸਥਾਨਾਂ ਉੱਤੇ ਜਾਂਦੇ ਹਨ ਅਤੇ ਸ਼ਰਧਾ ਰੱਖਦੇ ਹਨ। ਸਾਰਿਆਂ ਧਰਮਾਂ ਨੂੰ ਮਿਲਾ ਕੇ ਮਲਵਈਆਂ ਨੇ ਉਹਨਾਂ ਨੂੰ ਇਕ ਲੋਕ-ਧਰਮ ਬਣਾ ਲਿਆ ਹੈ। ਸਾਰੇ ਧਰਮਾਂ ਨੂੰ ਮੰਨਣਾ ਇਕ ਤਰ੍ਹਾਂ ਨਾਲ ਮਲਵਈਆਂ ਦਾ ਲੋਕ-ਸਭਿਆਚਾਰ ਬਣ ਗਿਆ ਹੈ। ਮਾਨਸਾ ਕੋਲ ਪਿੰਡ ਮਾਇਸਰ ਖਾਨਾ ਹੈ ਜਿੱਥੇ ਦੇਵੀ ਦੀ ਪੂਜਾ ਹੁੰਦੀ ਹੈ ਅਤੇ ਵੱਡਾ ਮੇਲਾ ਲੱਗਦਾ ਹੈ। ਹਿੰਦੂਆਂ ਤੋਂ ਵੱਧ ਉੱਥੇ ਜੱਟ ਜਾਤੀ ਦੇ ਲੋਕ ਜਾਂਦੇ ਹਨ। ਮਾਲੇਰਕੋਟਲੇ ਹੈਦਰ ਸ਼ੇਖ਼ ਦਾ ਮੇਲਾ ਲੱਗਦਾ ਹੈ। ਉੱਥੇ ਆਲੇ ਦੁਆਲੇ ਦੇ ਪਿੰਡਾਂ ਅਤੇ ਸ਼ਹਿਰਾਂ ਦੇ ਮੁਸਲਮਾਨ ਹੀ ਨਹੀਂ ਜਾਂਦੇ ਬਲਕਿ ਹਿੰਦੂ ਅਤੇ ਸਿੱਖ ਬਹੁਤ ਗਿਣਤੀ ਵਿੱਚ ਇਕੱਠੇ ਹੁੰਦੇ ਹਨ ਤੇ ਚੜ੍ਹਾਵਾ ਚੜ੍ਹਾਉਂਦੇ ਹਨ। ਉੱਤਰ ਪ੍ਰਦੇਸ਼ ਵਿੱਚ ਕਪਾਲ ਮੋਚਨ ਦਾ 'ਨਹਾਉਣ ਕਰਨ' ਮਾਲਵੇ ਦੇ ਜੱਟ ਵੀ ਕਰਦੇ ਹਨ। ਹਰਿਦੁਆਰ ਪਹਿਲਾਂ ਸਾਰਾ ਮਾਲਵਾ ਜਾਂਦਾ ਸੀ। ਪਰ ਹੁਣ ਪੰਜਾਬ ਵਿੱਚ ਕੀਰਤਪੁਰ ਦੀ ਮਹੱਤਤਾ ਵੀ ਓਨੀ ਹੀ ਬਣੀ ਹੋਈ ਹੈ। ਪੀਰਾਂ-ਫਕੀਰਾਂ ਨੂੰ ਮੰਨਣਾ ਅਤੇ ਹਿੰਦੂ ਦੇਵੀ ਦੇਵਤਿਆਂ ਦੀ ਪੂਜਾ ਅਤੇ ਸਿੱਖ-ਸ਼ਹੀਦਾਂ ਦੇ ਗੁਰਦੁਆਰਿਆਂ ਦੀ ਸ਼ਰਧਾ ਸਮੁੱਚੇ ਮਾਲਵੇ ਦਾ ਲੋਕ-ਧਰਮ ਹੈ। ਧਰਮਾਂ ਤੋਂ ਉਤਾਂਹ ਉੱਠ ਕੇ ਇਹ ਇਹਨਾਂ ਦਾ ਲੋਕ-ਸਭਿਆਚਾਰ ਹੈ। ਮਾਲਵੇ ਵਿੱਚ ਜਾਤ-ਪਾਤ ਧਰਮ ਨਾਲੋਂ ਵੀ ਪਹਿਲੇ ਨੰਬਰ ਉੱਤੇ ਆਉਂਦੀ ਹੈ, ਪਰ ਫੇਰ ਵੀ ਲੋਕਾਂ ਦਾ ਸਾਂਝਾ ਸਭਿਆਚਾਰ ਹਮੇਸ਼ਾ ਕਾਇਮ ਹੈ। ਜੇਕਰ ਪਿੰਡ ਨੂੰ ਇਕ ਯੂਨਿਟ ਮੰਨ ਲਿਆ ਜਾਵੇ ਤਾਂ ਇਸ ਵਿੱਚ ਸਭਿਆਚਾਰ ਦੇ ਆਪਣੇ ਨਿਯਮ ਹਨ, ਆਪਣੀਆਂ ਖੁੱਲਾਂ ਹਨ ਅਤੇ ਆਪਣੀਆਂ ਬੰਦਸ਼ਾਂ ਹਨ।

## 1.3. ਭੂਗੋਲਿਕ ਖੇਤਰ

ਮਲਵਈ ਉਪਭਾਸ਼ਾ ਦੇ ਖੇਤਰ ਮਾਲਵੇ ਦਾ ਇਲਾਕਾ ਹੈ। ਮਾਲਵੇ ਖੇਤਰ ਤੇ ਮਲਵਈ ਉਪਭਾਸ਼ਾ ਬਾਰੇ ਸਭ ਤੋਂ ਪਹਿਲਾਂ ਵਿਚਾਰ ਡਾ. ਗ੍ਰੀਅਰਸਨ (1961:103) ਨੇ ਪੇਸ਼ ਕੀਤੇ ਹਨ। ਉਹ ਮਾਲਵਾ ਖੇਤਰ ਤੇ ਮਲਵਈ ਉਪਭਾਸ਼ਾ ਬਾਰੇ ਆਖਦਾ ਹੈ ਕਿ "The Malwa is the name of old settled dry country of sikh jats to the east of river sutluj. It includes the whole of British district of Ferozepure and the greater part of Ludhiana. It also includes the states of Faridkot and Malerkotla and the parts of the states of Patiala, Nabha and Jind. Moreover we must

further include Chirk Tehsil of the states of Kalsian, which lies in the Ferozepure district."

ਡਾ. ਬਲਦੇਵ ਰਾਜ ਗੁਪਤਾ (1980:121) ਅਨੁਸਾਰ "ਮਾਝੀ ਦੇ ਇਲਾਕੇ ਵਿੱਚ ਖੜ੍ਹੋ ਕੇ ਪਾਕਿਸਤਾਨ ਦੇ ਸਿਆਲਕੋਟ ਅਤੇ ਗੁਜਰਾਂਵਾਲਾ ਜ਼ਿਲ੍ਹਿਆ ਦੀ ਤਰਫ਼ ਪਿੱਠ ਕਰਕੇ ਅਤੇ ਮਾਝੀ ਦੇ ਦੱਖਣ ਵੱਲ ਮੂੰਹ ਕਰਕੇ ਝਾਤੀ ਮਾਰਿਆਂ ਮਲਵਈ ਹੀ ਮਲਵਈ ਦਿਖਾਈ ਦਿੰਦੀ ਹੈ।"

ਹਰਕੀਰਤ ਸਿੰਘ (1984:154) ਅਨੁਸਾਰ "ਮਲਵਈ ਜ਼ਿਲਾ ਫੀਰੋਜ਼ਪੁਰ, ਬਠਿੰਡਾ, ਲੁਧਿਆਣਾ ਦੇ ਵਧੇਰੇ ਹਿੱਸੇ ਅਤੇ ਸੰਗਰੂਰ ਅਤੇ ਪਟਿਆਲੇ ਦੇ ਪੱਛਮੀ ਖੇਤਰਾਂ ਵਿੱਚ ਬੋਲੀ ਜਾਂਦੀ ਹੈ। ਜ਼ਿਲਾ ਜਲੰਧਰ, ਹੁਸ਼ਿਆਰ ਤੇ ਕਪੂਥਲਾ ਦੀ ਬੋਲੀ ਨੂੰ ਦੁਆਬੀ ਕਿਹਾ ਜਾਂਦਾ ਹੈ। ਪਰ ਅਸੀਂ ਇਹਨੂੰ ਵੱਖਰੀ ਉਪ-ਬੋਲੀ ਨਹੀਂ ਮੰਨਿਆ, ਇਸ ਲਈ ਅਸੀਂ ਇਹਨਾਂ ਤਿੰਨਾਂ ਜਿਲਿਆਂ ਦੀ ਬੋਲੀ ਨੂੰ ਮਲਵਈ ਦਾ ਹੀ ਇਕ ਰੂਪ ਗਿਣਾਂਗੇ।"

ਪ੍ਰੇਮ ਪ੍ਰਕਾਸ਼ ਸਿੰਘ (1974:312) ਅਨੁਸਾਰ "ਮਲਵਈ ਉਪਭਾਸ਼ਾ ਪੰਜਾਬ ਦੇ ਸਾਰੇ ਮਾਲਵਾ ਇਲਾਕੇ ਵਿੱਚ ਬੋਲੀ ਜਾਂਦੀ ਹੈ। ਮਲਵਈ ਦੇ ਖੇਤਰ ਵਿੱਚ ਬਠਿੰਡਾ, ਫੀਰੋਜ਼ਪੁਰ, ਸੰਗਰੂਰ, ਫਰੀਦਕੋਟ,ਮੋਗਾ ਅਤੇ ਲੁਧਿਆਣਾ ਸਾਰੇ ਸਾਲਮ ਜ਼ਿਲ੍ਹੇ ਸ਼ਾਮਲ ਹਨ। ਪਟਿਆਲੇ ਜ਼ਿਲ੍ਹੇ ਦੇ ਪੱਛਮੀ ਭਾਗ ਵਿੱਚ ਵੀ ਮਲਵਈ ਬੋਲੀ ਜਾਂਦੀ ਹੈ। ਇਸ ਤੋਂ ਛੁਟ ਫ਼ਾਜ਼ਿਲਕਾ ਵਾਲੀ ਗੁੱਠ ਤੋਂ ਪਾਰ ਮੈਕਲੋਡਗੰਜ ਰੋਡ, ਮਿੰਚਨਾਬਾਦ, ਬਹਾਵਲਪੁਰ (ਹੁਣ ਪਾਕਿਸਤਾਨ) ਦੇ ਪਿੰਡਾਂ ਵਿੱਚ ਵੱਸਦੀ ਹਿੰਦੂ-ਸਿੱਖਾਂ ਦੀ ਵਸੋਂ ਵੀ ਮਲਵਈ ਬੋਲਦੀ ਹੈ। ਪਰ ਹੁਣ ਇਹ ਵੱਸੋਂ ਹਿੰਦ-ਪਾਕ ਵੰਡ ਤੋਂ ਬਾਅਦ ਖਿਲਰ ਗਈ ਹੈ।"

ਡਾ. ਬੂਟਾ ਸਿੰਘ ਬਰਾੜ (2004 : 108) ਅਨੁਸਾਰ ਬਠਿੰਡੇ ਤੋਂ ਉਤਲੇ ਵਾਲੇ ਪਾਸੇ ਦੀ ਬੋਲੀ ਨੂੰ ਉਤਾੜ (ਮਲਵਈ) ਅਤੇ ਫਰੀਦਕੋਟ ਦੇ ਹੇਠਲੇ ਵਾਲੇ ਪਾਸੇ ਦੀ ਬੋਲੀ ਨੂੰ ਹਿਠਾੜ (ਮਲਵਈ) ਕਿਹਾ ਜਾਂਦਾ ਹੈ। ਇਸ ਸਾਰੇ ਖੇਤਰ ਵਿੱਚ ਮਲਵਈ ਉਪਭਾਸ਼ਾ ਬੋਲੀ ਜਾਂਦੀ ਹੈ।

ਉਪਰੋਕਤ ਵਿਦਵਾਨਾਂ ਦੀ ਰਾਇ-ਰੋਸ਼ਨੀ ਵਿੱਚ ਅਸੀਂ ਆਖ ਸਕਦੇ ਹਾਂ ਕਿ ਮਲਵਈ ਉਪਭਾਸ਼ਾ ਪੰਜਾਬ ਦੇ ਸਭ ਤੋਂ ਵੱਡੇ ਇਲਾਕੇ ਵਿੱਚ ਬੋਲੀ ਜਾਣ ਵਾਲੀ ਉਪਭਾਸ਼ਾ ਹੈ। ਮਲਵਈ

ਉਪਭਾਸ਼ਾ ਮੁਕਤਸਰ, ਫਰੀਦਕੋਟ, ਫ਼ਾਜਿਲਕਾ, ਬਠਿੰਡਾ, ਮਾਨਸਾ, ਬਰਨਾਲਾ, ਸੰਗਰੂਰ, ਮੋਗਾ, ਲੁਧਿਆਣਾ ਸਾਲਮ ਜ਼ਿਲ੍ਹਿਆਂ ਵਿੱਚ ਬੋਲੀ ਜਾਂਦੀ ਹੈ। ਇਸ ਤੋਂ ਜ਼ਿਲ੍ਹਾ ਫਿਰੋਜ਼ਪੁਰ ਦੇ ਪੂਰਬੀ-ਪੱਛਮੀ ਭਾਗ, ਜ਼ਿਲ੍ਹਾ ਪਟਿਆਲਾ ਅਤੇ ਫਤਹਿਗੜ੍ਹ ਦੇ ਪੱਛਮੀ ਭਾਗ ਤੇ ਜ਼ਿਲ੍ਹਾ ਫਤਿਆਬਾਦ ਦੇ ਪੂਰਬੀ ਭਾਗ (ਰਤੀਆ ਤੋਂ ਟੋਹਾਣੇ ਤੱਕ ਦਾ ਇਲਾਕਾ) ਵਿੱਚ ਵੀ ਮਲਵਈ ਉਪਭਾਸ਼ਾ ਬੋਲੀ ਜਾਂਦੀ ਹੈ। ਇਹ ਪੰਜਾਬ ਦੇ 12 ਜ਼ਿਲ੍ਹਿਆਂ ਹਰਿਆਣੇ ਦੇ ਜ਼ਿਲ੍ਹੇ ਫਤਿਆਬਾਦ ਵਿੱਚ ਬੋਲੀ ਜਾਂਦੀ ਹੈ। ਮਲਵਈ ਉਪਭਾਸ਼ਾ ਦੇ ਖੇਤਰ ਨੂੰ ਨਿਮਨ ਚਿੱਤਰ ਰਾਹੀਂ ਦਿਖਾਇਆ ਗਿਆ ਹੈ:



## 2.0. ਵਾਕ ਬਣਤਰ : ਵਾਕੰਸ਼ ਉਸਾਰੀ ਪੱਖ

### 2.1 ਵਾਕ ਸਰੂਪ ਦਾ ਸਿਧਾਂਤ

ਪਰੰਪਰਾਈ ਵਿਆਕਰਨਾਂ ਵਿੱਚ ਵਾਕ ਸਰੂਪ ਨੂੰ ਉਦੇਸ਼ ਅਤੇ ਵਿਧੇਅ ਆਦਿ ਦੋ ਹਿੱਸਿਆਂ ਵਿੱਚ ਵੰਡਿਆ ਜਾਂਦਾ ਸੀ ਅਤੇ ਵਾਕਾਂ ਦਾ ਅਧਿਐਨ ਇਨ੍ਹਾਂ ਅਰਥਕੀ ਮਦਾਂ ਦੇ ਆਧਾਰ ਉੱਤੇ ਕੀਤਾ ਜਾਂਦਾ ਸੀ। ਆਧੁਨਿਕ ਭਾਸ਼ਾ ਵਿਗਿਆਨ ਵਿੱਚ ਲਾਇਨਜ (1968) ਰੈਂਡੋਲਫ ਕੁਅਕ ਅਤੇ ਗ੍ਰੀਨ ਬੌਮ (1970) ਆਦਿ ਨੇ ਉਦੇਸ਼ ਅਤੇ ਵਿਧੇਅ ਦੇ ਸੰਕਲਪਾਂ ਨੂੰ ਹੋਰ ਬਰੀਕੀ ਨਾਲ ਵਿਚਾਰਿਆ ਹੈ ਅਤੇ ਵਿਆਕਰਨਿਕ ਉਦੇਸ਼ ਅਤੇ ਤਾਰਕਿਕ ਉਦੇਸ਼ ਜਿਹੇ ਸੰਕਲਪ ਪੇਸ਼ ਕੀਤੇ ਹਨ। ਦੂਜੇ ਪਾਸੇ ਆਧੁਨਿਕ ਵਾਕ-ਵਿਆਕਰਨ ਵਿੱਚ ਇਨ੍ਹਾਂ ਮਦਾਂ ਦੇ ਸਮਾਂਨ-ਅੰਤਰ ਨਾਂਵ ਵਾਕੰਸ਼ ਅਤੇ ਕਿਰਿਆ ਵਾਕੰਸ਼ ਆਦਿ ਦੀਆਂ ਕਾਰਜੀ ਇਕਾਈਆਂ ਸਥਾਪਿਤ ਕੀਤੀਆਂ ਹਨ। ਖਾਸ ਕਰਕੇ ਰੂਪਾਂਤਰੀ ਵਿਆਕਰਨ[1] (ਚੌਮਸਕੀ: 1957 ਅਤੇ 1965) ਵਿੱਚ ਤੱਤ ਵਾਕ (Kernal Sentence) ਦਾ ਸੂਤਰ ਹੇਠ ਲਿਖੇ ਅਨੁਸਾਰ ਪੇਸ਼ ਕੀਤਾ ਹੈ:




ਰੂਪਾਂਤਰੀ ਵਿਆਕਰਨ ਦੇ ਤਿੰਨ ਮੂਲ ਅੰਗ ਮੰਨੇ ਗਏ ਹਨ:

1. ਵਾਕ ਵਿਉਂਤ
2. ਧੁਨੀ ਵਿਉਂਤ
3. ਅਰਥ ਵਿਉਂਤ

---

[1] ਰੂਪਾਂਤਰੀ ਵਿਆਕਰਨ ਦਾ ਪੂਰਾ ਨਾਮ ਰੂਪਾਂਤਰੀ ਸਿਰਜਨਾਤਮਕ ਵਿਆਕਰਨ (Transformation Generative Grammar) ਹੈ। ਇਸਨੂੰ ਸੰਖੇਪ ਰੂਪ ਵਿੱਚ ਰੂਪਾਂਤਰੀ ਵਿਆਕਰਨ ਨਾਮ ਨਾਲ ਵਿਚਾਰ ਰਹੇ ਹਾਂ।

ਚੌਮਸਕੀ ਨੇ ਆਪਣੀ ਪਹਿਲੀ ਪੁਸਤਕ (1957) ਵਿੱਚ ਰੂਪਾਂਤਰੀ ਸਿਧਾਂਤ ਦੀ ਸੀਮਾਂ ਵਾਕ ਵਿਉਂਤ ਤੱਕ ਹੀ ਰੱਖੀ ਸੀ। ਦੂਜੇ ਦੋਵੇਂ ਅੰਗ ਉਸਨੇ ਆਪਣੀ ਦੂਸਰੀ ਪੁਸਤਕ (1965) ਵਿੱਚ ਸ਼ਾਮਿਲ ਕੀਤੇ। ਇਸ ਪੁਸਤਕ (1965:75) ਵਿੱਚ ਉਸਨੇ ਲਿਖਿਆ ਹੈ:

> "I am assuming throughout that semantic component, like the phonological component, is purely interpretive. It follows that all information utilized in semantic interpretation must be presented in the in syntactic component of the grammar..."

ਚੌਮਸਕੀ ਦੀ ਇਸ ਟਿੱਪਣੀ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਦੂਸਰੇ ਦੋਵੇਂ ਪੱਖ ਵਿਆਕਰਨ ਦਾ ਜ਼ਰੂਰੀ ਅੰਗ ਨਹੀਂ ਬਲਕਿ ਇਹ ਦੋਵੇਂ ਪੱਖ ਪਹਿਲੇ ਪੱਖ ਦੀ ਵਿਆਖਿਆ ਲਈ ਹਨ। ਇਸ ਤਰ੍ਹਾਂ ਇਸ ਸਿਧਾਂਤ ਦਾ ਮੂਲ ਅੰਗ ਵਾਕ ਵਿਆਖਿਆ ਹੀ ਹੈ। ਰੂਪਾਂਤਰੀ ਵਿਆਕਰਨ ਵਿੱਚ ਵਾਕ ਨੂੰ ਭਾਸ਼ਾ ਦੀ ਬੁਨਿਆਦੀ ਇਕਾਈ ਮੰਨਿਆ ਗਿਆ ਹੈ। ਇਸ ਲਈ ਰੂਪਾਂਤਰੀ ਵਿਆਕਰਨ ਨੂੰ ਵਾਕ ਵਿਆਕਰਨ ਵੀ ਕਿਹਾ ਜਾਂਦਾ ਹੈ। ਵਾਕ ਵਿਉਂਤ ਵਾਲਾ ਅੰਗ ਰੂਪਾਂਤਰੀ ਵਿਆਕਰਨ ਵਿੱਚ ਵਿਸ਼ੇਸ਼ ਮਹੱਤਵ ਦਾ ਧਾਰਨੀ ਹੈ। ਇਸਦੇ ਅੱਗੇ ਤਿੰਨ ਪੱਖ ਹਨ:

1. ਵਾਕੰਸ਼ ਉਸਾਰੀ ਪੱਖ
2. ਭਾਵੰਸ਼ੀ ਪੱਖ
3. ਰੂਪਾਂਤਰੀ ਪੱਖ

ਇਹਨਾਂ ਵਿੱਚੋਂ ਵਾਕੰਸ਼ ਉਸਾਰੀ ਵਾਲਾ ਪੱਖ ਸੁਤੰਤਰ ਸੁਭਾ ਵਾਲਾ ਹੈ ਅਤੇ ਦੂਜੇ ਦੋਵੇਂ ਪੱਖ ਇਸਦੇ ਅਧੀਨ ਹੀ ਆਉਂਦੇ ਹਨ। ਇਸ ਲਈ ਅਸੀਂ ਆਪਣਾ ਅਧਿਐਨ ਵਾਕੰਸ਼ ਉਸਾਰੀ ਤੋਂ ਹੀ ਅਰੰਭ ਕਰਦੇ ਹਾਂ।

## 2.2 ਵਾਕੰਸ਼

ਸ਼ਬਦ 'ਵਾਕੰਸ਼' ਅੰਗਰੇਜ਼ੀ ਭਾਸ਼ਾ ਦੇ ਸ਼ਬਦ Phrase ਦਾ ਪਰਿਆਇ ਹੈ। ਜੋ ਲੈਟਿਨ ਭਾਸ਼ਾ ਦੇ ਸ਼ਬਦ Phrasis ਤੋਂ ਆਇਆ ਹੈ। ਪੰਜਾਬੀ ਵਿਆਕਰਨ ਦੇ ਖੇਤਰ ਵਿੱਚ ਇਸ ਸ਼ਬਦ ਲਈ ਸ਼ਬਦ 'ਵਾਕੰਸ਼' ਸਰਬ-ਪ੍ਰਵਾਨਿਤ ਹੈ। ਵਾਕੰਸ਼ ਭਾਵ ਵਾਕ ਦਾ ਅੰਸ਼। ਵਾਕ-ਵਿਆਕਰਨਾਂ

ਵਿੱਚ ਵਾਕੰਸ਼ ਨੂੰ ਵਾਕ ਦੀ ਮੁੱਢਲੀ ਇਕਾਈ ਮੰਨ ਕੇ ਭਾਸ਼ਾ ਅਧਿਐਨ ਦਾ ਮੁੱਖ ਆਧਾਰ ਬਣਾਇਆ ਜਾਂਦਾ ਹੈ। ਵਾਕ ਵਿੱਚ ਵਿਚਰਨ ਵਾਲੀਆਂ ਵਾਕਾਤਮਿਕ ਇਕਾਈਆਂ ਦੀ ਆਪਸ ਵਿੱਚ ਵਿਆਕਰਨਿਕ ਸਾਂਝ ਹੁੰਦੀ ਹੈ, ਭਾਵ ਵਾਕ ਵਿੱਚ ਵਿਚਰਨ ਵਾਲੀਆਂ ਵਾਕਾਤਮਿਕ ਇਕਾਈਆਂ ਆਪਸ ਵਿਰੋਧੀ ਨਹੀਂ ਹੁੰਦੀਆਂ ਹਨ। ਵਾਕੰਸ਼ ਸ਼ਬਦ ਜਾਂ ਸ਼ਬਦਾਂ ਦਾ ਸਮੂਹ ਹੁੰਦਾ ਹੈ ਜੋ ਇਕ ਇਕਾਈ ਵਜੋਂ ਕਾਰਜ ਕਰਦਾ ਹੈ। ਵਾਕੰਸ਼ ਇਕ ਜਾਂ ਇਕ ਤੋਂ ਜ਼ਿਆਦਾ ਸ਼ਬਦਾਂ ਦਾ ਹੋ ਸਕਦਾ ਹੈ। ਵਾਕ ਵਾਕੰਸ਼ਾਂ ਦਾ ਕੜੀਦਾਰ ਸਮੁੱਚ ਹੁੰਦਾ ਹੈ। ਵਾਕੰਸ਼, ਉਪਵਾਕਾਂ ਵਿੱਚ ਅਤੇ ਉਪਵਾਕ ਵਾਕਾਂ ਵਿੱਚ ਆਪਣਾ ਉੱਚਿਤਮ ਭਾਸ਼ਾਈ ਇਕਾਈ ਰੂਪ ਗ੍ਰਹਿਣ ਕਰਦੇ ਹਨ। ਵਾਕ ਵਿੱਚ ਵਿਚਰ ਰਿਹਾ ਵਾਕੰਸ਼ ਕਿਸੇ ਨਾਂ ਕਿਸੇ ਸ਼ਬਦ ਸ਼੍ਰੇਣੀ ਨਾਲ ਸੰਬੰਧਿਤ ਹੁੰਦਾ ਹੋਇਆ ਵਾਕ ਵਿੱਚ ਆਪਣਾ ਵਿਸ਼ੇਸ਼ ਸਥਾਨ ਰੱਖਦਾ ਹੈ। Robert D. Van Vallin (2001:86) ਅਨੁਸਾਰ "Modern linguistics lexical categories are defined nor in terms of their meaning but in terms of their Morphosyntactic properties." (ਆਧੁਨਿਕ ਭਾਸ਼ਾ ਵਿਗਿਆਨ ਵਿੱਚ ਕੋਸ਼ਿਕ ਸ਼੍ਰੇਣੀਆ ਨੂੰ ਸਿਰਫ਼ ਰੂਪ ਦੇ ਅਰਥਾਂ ਵਿੱਚ ਹੀ ਨਹੀਂ ਬਲਕਿ ਰੂਪ-ਵਾਕ ਵਿਗਿਆਨਿਕ (Morphosyntactic) ਸੰਪਤੀ ਦੇ ਰੂਪ ਵਿੱਚ ਪਰਿਭਾਸ਼ਿਤ ਕੀਤਾ ਜਾਂਦਾ ਹੈ।) ਪ੍ਰਮੁੱਖ ਸ਼ਬਦਿਕ ਸ਼੍ਰੇਣੀਆਂ ਦੇ ਆਧਾਰ 'ਤੇ ਹੀ ਵਾਕੰਸ਼ ਇਕਾਈਆਂ ਬਣਦੀਆਂ ਹਨ। ਵਾਕੰਸ਼ ਬਣਤਰ ਨੂੰ ਜਾਣਣ ਤੋਂ ਪਹਿਲਾਂ ਵਾਕੰਸ਼ ਦੀ ਪਰਿਭਾਸ਼ਾ ਤੇ ਗੌਰ ਕਰਨਾ ਬਹੁਤ ਜ਼ਰੂਰੀ ਹੈ:

> "A Phrase is a syntactic unit which typically consists of more than one word and is intermediate between WORD and CLUASE level in SENTENCE" (Geaffrey Finch 2000:112)
>
> "...any group of words which is grammatically equivalent to single word and which does not have own Subject and Predicate is a Phrase."(John Loyns : 1968:71)
>
> "A phrase is a group of words functioning as a single unit in the syntax of sentence." (P.K. Choudhary 2012:27)

ਇਹਨਾਂ ਪਰਿਭਾਸ਼ਾਵਾਂ ਅਨੁਸਾਰ ਅਸੀਂ ਆਖ ਸਕਦੇ ਹਾਂ ਕਿ ਵਾਕੰਸ਼ ਸ਼ਬਦਾਂ ਦਾ ਇਕ ਅਜਿਹਾ ਸਮੂਹ ਹੁੰਦਾ ਹੈ ਜੋ ਵਾਕ ਵਿੱਚ ਇਕ ਇਕਾਈ ਵਜੋਂ ਕਾਰਜ ਕਰਦਾ ਹੈ ਅਤੇ ਇਹ ਇਕ ਜਾਂ ਇਕ ਤੋਂ ਜ਼ਿਆਦਾ ਸ਼ਬਦਾਂ ਦਾ ਵੀ ਹੋ ਸਕਦਾ ਹੈ।

ਵਾਕ ਨੂੰ ਦੋ ਮੁੱਖ ਭਾਗਾਂ ਵਿੱਚ ਵੰਡਿਆ ਜਾਂਦਾ ਹੈ, ਨਾਂਵ ਵਾਕੰਸ਼ ਅਤੇ ਕਿਰਿਆ ਵਾਕੰਸ਼। ਅਜਿਹੇ ਭਾਸ਼ਾਈ ਵਾਕ ਨੂੰ ਇਕਾਈਗਤ ਸ੍ਰੇਣੀਆਂ (Syntactic categories) ਵਾਕੰਸ਼ੀ ਸ੍ਰੇਣੀਆਂ (Phrasal Categories) ਅਤੇ ਕੋਸ਼ਿਕ ਸ੍ਰੇਣੀਆਂ (Lexical Categories) ਵਿੱਚ ਵੰਡਣ ਲਈ ਕੀਤਾ ਜਾਂਦਾ ਹੈ। ਵਾਕੰਸ਼ੀ ਇਕਾਈਆਂ ਵਿੱਚ ਨਾਂਵ ਵਾਕੰਸ਼, ਕਿਰਿਆ ਵਾਕੰਸ਼, ਸੰਬੰਧਕੀ ਵਾਕੰਸ਼, ਵਿਸ਼ੇਸ਼ਣ ਵਾਕੰਸ਼ ਅਤੇ ਕਿਰਿਆ ਵਿਸ਼ੇਸ਼ੇਣ ਵਾਕੰਸ਼ ਨੂੰ ਸ਼ਾਮਿਲ ਕੀਤਾ ਜਾਂਦਾ ਹੈ ਅਤੇ ਕੋਸ਼ਿਕ ਸ੍ਰੇਣੀਆਂ ਵਿੱਚ ਨਾਂਵ, ਕਿਰਿਆ, ਵਿਸ਼ੇਸ਼ਣ, ਕਿਰਿਆ ਵਿਸ਼ੇਸ਼ਣ, ਸੰਬੰਧਕ ਆਦਿ ਨੂੰ ਸ਼ਾਮਿਲ ਕੀਤਾ ਜਾਂਦਾ ਹੈ। ਕੋਸ਼ਿਕ ਸ੍ਰੇਣੀਆਂ ਨੂੰ ਪੰਜਾਬੀ ਭਾਸ਼ਾ ਦੇ ਇਕ ਵਾਕ ਰਾਹੀਂ ਸਮਝਣ ਦਾ ਯਤਨ ਕਰਦੇ ਹਾਂ:

1. ਮੋਟਾ ਮੁੰਡਾ ਪਤਲੇ ਮੁੰਡੇ ਨਾਲੋਂ ਜਿਆਦਾ ਪੜ੍ਹਦਾ ਐ।

moTa mŨDa pətəle mŨDe nalõ jIada pəRə̃da ɛ.

ਉਪਰੋਕਤ ਵਾਕ ਵਿੱਚ ਵਰਤੇ ਗਏ ਸ਼ਬਦਾਂ ਦੇ ਗੁਣ ਰੂਪ (Attributes) ਹੇਠ ਲਿਖੇ ਅਨੁਸਾਰ ਹਨ:

ਮੋਟਾ- ਵਿਸ਼ੇਸ਼ਣ, ਪੁਲਿੰਗ, ਇਕਵਚਨ, ਸਾਧਾਰਨ ਕਾਰਕ

ਮੁੰਡਾ – ਨਾਂਵ, ਪੁਲਿੰਗ, ਇਕਵਚਨ, ਸਾਧਾਰਨ (ਕਾਰਕ)

ਪਤਲੇ - ਵਿਸ਼ੇਸ਼ਣ, ਪੁਲਿੰਗ, ਇਕਵਚਨ, ਸੰਬੰਧਕੀ (ਕਾਰਕ)

ਮੁੰਡੇ - ਨਾਂਵ, ਪੁਲਿੰਗ, ਇਕਵਚਨ, ਸੰਬੰਧਕੀ (ਕਾਰਕ)

ਨਾਲੋਂ – ਸੰਬੰਧਕ, ਅਪਾਦਾਨ (ਕਾਰਕ)

ਜਿਆਦਾ – ਕਿਰਿਆ ਵਿਸ਼ੇਸ਼ਣ, ਵਿਸ਼ੇਸ਼ਣ

ਪੜ੍ਹਦਾ – ਕਿਰਿਆ, ਪੁਲਿੰਗ, ਇਕਵਚਨ, ਪੂਰਨ-ਪੱਖ

ਐ – ਸਹਾਇਕ ਕਿਰਿਆ, ਵਰਤਮਾਨ ਕਾਲ

ਉਪਰੋਕਤ ਕੋਸ਼ਕੀ ਸ਼੍ਰੇਣੀਆਂ (ਸ਼ਬਦ) ਪਹਿਲਾਂ ਵਾਕੰਸ਼ ਅਤੇ ਫਿਰ ਵਾਕ ਬਣਾਉਂਦੀਆਂ ਹਨ। ਆਧੁਨਿਕ ਵਿਆਕਰਨਾਂ ਵਿੱਚ ਇਸ ਸਾਰੀ ਪ੍ਰਕਿਰਿਆ ਨੂੰ 'ਪੌੜੀਦਾਰ' ਵਰਗੀਕਰਨ ਦਾ ਨਾਮ ਦਿੱਤਾ ਗਿਆ ਹੈ। ਇਸ ਵਾਕ ਬਣਨ ਦੀ ਪ੍ਰਕਿਰਿਆ ਨੂੰ ਇਕ ਨਿਮਨ ਆਰੇਖ ਰਾਹੀਂ ਅਸਾਨੀ ਨਾਲ ਸਮਝਿਆ ਜਾ ਸਕਦਾ ਹੈ:




ਉਪਰੋਕਤ ਵਾਕ ਵਿੱਚਲੇ ਸਾਰੇ ਸ਼ਬਦ ਵਿਸ਼ੇਸ਼ ਸ਼ਬਦ ਸ਼੍ਰੇਣੀਆਂ ਨਾਲ ਸੰਬੰਧਿਤ ਹਨ। ਹਰੇਕ ਸ਼ਬਦ ਇਕੱਲੇ ਤੌਰ ਤੇ ਆਪਣੀ ਸ਼ਬਦਿਕ ਸ਼੍ਰੇਣੀ ਜਾਂ ਵਾਕੰਸ਼ ਦੀ ਪ੍ਰਤੀਨਿੱਧਤਾ ਕਰਦਾ ਹੈ ਅਤੇ ਇਹ ਸ਼ਬਦ ਕਿਸੇ ਹੋਰ ਵਿਆਕਰਨਿਕ ਸ਼੍ਰੇਣੀ ਨਾਲ ਮਿਲਕੇ ਇਕ ਇਕਾਈ ਬਣਾਉਂਦਾ ਹੈ ਅਤੇ ਹਰੇਕ ਇਕਾਈ ਵਿੱਚੋਂ ਇਕ ਸ਼ਬਦ ਪ੍ਰਮੁੱਖ ਹੁੰਦਾ ਹੈ ਜੋ ਮੁੱਖ ਸ਼ਬਦ ਦੀ ਭੂਮਿਕਾ ਨਿਭਾਉਂਦਾ ਹੈ। ਇਸੇ ਮੁੱਖ ਸ਼ਬਦ ਨੂੰ ਆਧੁਨਿਕ ਵਿਆਕਰਨਾਂ ਵਿੱਚ Head ਆਖਿਆ ਜਾਂਦਾ ਹੈ। ਉਪਰੋਕਤ ਵਾਕ ਵਿੱਚ (ਮੋਟਾ, ਪਤਲਾ) ਵਿਸ਼ੇਸ਼ਣ, (ਮੁੰਡਾ, ਮੁੰਡੇ) ਨਾਂਵ, (ਨਾਲੋਂ) ਸੰਬੰਧਕ, (ਜ਼ਿਆਦਾ) ਕਿਰਿਆ ਵਿਸ਼ੇਸ਼ਣ, (ਪੜ੍ਹਦਾ) ਕਿਰਿਆ ਅਤੇ (ਐ) ਸਹਾਇਕ ਕਿਰਿਆ ਸ਼੍ਰੇਣੀਆਂ ਨਾਲ ਸੰਬੰਧਿਤ ਹਨ।

### 2.2.1 ਵਾਕੰਸ਼ ਪਛਾਣ

ਵਾਕ ਵਿੱਚ ਵਾਕੰਸ਼ ਆਪਸ ਵਿੱਚ ਸੰਗੱਠਿਤ ਹੁੰਦੇ ਹਨ, ਜਿਸ ਕਾਰਨ ਉਹਨਾਂ ਨੂੰ ਨਿਖੇੜਨਾ ਮੁਸ਼ਕਿਲ ਹੋ ਜਾਂਦਾ ਹੈ। (Vallin. JR 2001:111) ਪਰ ਵਾਕੰਸ਼ ਨੂੰ ਨਿਖੇੜੇ

ਬਿਨ੍ਹਾਂ ਵਾਕੰਸ਼ ਦੀ ਬਣਤਰ ਦਾ ਅਧਿਐਨ ਨਹੀਂ ਕੀਤਾ ਜਾ ਸਕਦਾ। ਇਸ ਲਈ ਵਾਕੰਸ਼ ਬਣਤਰ ਬਾਰੇ ਕੁਝ ਕਹਿਣ ਤੋਂ ਪਹਿਲਾਂ ਵਾਕੰਸ਼ਾਂ ਨੂੰ ਨਿਖੇੜਣਾ ਬਹੁਤ ਜ਼ਰੂਰੀ ਹੈ ਤਾਂ ਜੋ ਵਾਕੰਸ਼ ਦੀ ਪਛਾਣ ਅਤੇ ਅਧਿਐਨ ਕੀਤਾ ਜਾ ਸਕੇ। ਵਾਕੰਸ਼ ਦੀ ਪਛਾਣ ਲਈ ਹੇਠ ਲਿਖੇ ਮਾਪਦੰਡ ਸਥਾਪਿਤ ਕੀਤੇ ਜਾਂਦੇ ਹਨ:

### 2.2.1.1 ਪੁਨਰਸਥਾਪਨ

ਕਿਸੇ ਵਾਕ ਵਿੱਚ ਵਾਕੰਸ਼ ਦੀ ਪਛਾਣ ਕਰਨ ਲਈ ਉਸਦਾ ਪੜਨਾਵੀਂ ਰੂਪ ਆ ਜਾਂਦਾ ਹੈ ਜੋ ਨਾਂਵ ਵਾਕੰਸ਼ ਜਾਂ ਕਿਰਿਆ ਵਾਕੰਸ਼ ਤੇ ਆ ਕੇ ਸਮੁੱਚੇ ਵਾਕੰਸ਼ ਦੀ ਜਗ੍ਹਾ ਲੈ ਲੈਂਦਾ ਹੈ। ਜੇਕਰ ਅਸੀਂ ਅਧੂਰੇ ਵਾਕੰਸ਼ ਦੀ ਜਗ੍ਹਾ ਪੜਨਾਵੀਂ ਰੂਪ ਦਾ ਪ੍ਰਯੋਗ ਕਰਾਂਗੇ ਤਾਂ ਵਾਕ ਅਵਿਆਕਰਨਿਕ ਹੋ ਜਾਂਦਾ ਹੈ। ਜਿਵੇਂ:

2. ਪਿੰਡ ਦੇ ਸਾਰੇ ਲੋਕਾਂ ਬਿਸਨੇ ਦਾ ਬੱਡਾ ਮੁੰਡਾ ਸਰਬ-ਸੰਮਤੀ ਕੰਨੈ ਸਰਪੰਚ ਬਣਾ ਤਾ।

   ਕਰਤਾ ਨਾਂਵਾ ਕਰਮ ਨਾਂਵਾ ਸੰਬੰਧਕੀ ਵਾ. ਪੂਰਕ ਵਾ. ਕਿਰਿਆ ਵਾ.

   pĨnD de sare lokã bIsəne da bəDDa mŨDa sərəb sə̃mti kə̃nɛ sərəpə̃c bəɳa ta.

3. ਉਹਨਾਂ ਬਿਸਨੇ ਦਾ ਬੱਡਾ ਮੁੰਡਾ ਸਰਬ-ਸੰਮਤੀ ਕੰਨੈ ਸਰਪੰਚ ਬਣਾ ਤਾ।

   ਕਰਤਾ ਨਾਂਵਾ ਕਰਮ ਨਾਂਵਾ ਸੰਬੰਧਕੀ ਵਾ. ਪੂਰਕ ਵਾ. ਕਿਰਿਆ ਵਾ.

   Uəhəna bIsəne da bəDDa mŨDa sərəb sə̃mti kə̃nɛ sərəpə̃c bəɳa ta.

4. ਪਿੰਡ ਦੇ ਸਾਰੇ ਲੋਕਾਂ ਉਹ ਸਰਬ-ਸੰਮਤੀ ਕੰਨੈ ਸਰਪੰਚ ਬਣਾ ਤਾ।

   ਕਰਤਾ ਨਾਂਵਾ ਕਰਮ ਨਾਂਵਾ ਸੰਬੰਧਕੀ ਵਾ. ਪੂਰਕ ਵਾ. ਕਿਰਿਆ ਵਾ.

   pĨnD de sare lokã Uəh sərəb sə̃mti kə̃nɛ sərəpə̃c bəɳa ta.

ਵਾਕ (2,3,4) ਤਿੰਨੋਂ ਵਿਆਕਰਨਿਕ ਵਾਕ ਹਨ। ਉਪਰੋਕਤ ਵਾਕ (2) ਵਿੱਚ 'ਪਿੰਡ ਦੇ ਸਾਰੇ ਲੋਕਾਂ' ਕਰਤਾ ਨਾਂਵ ਵਾਕੰਸ਼ ਅਤੇ 'ਬਿਸਨੇ ਦਾ ਬੱਡਾ ਮੁੰਡਾ' ਕਰਮ ਨਾਂਵ ਵਾਕੰਸ਼ ਹਨ, ਜਿਨ੍ਹਾਂ ਦਾ ਕ੍ਰਮਵਾਰ 'ਉਹਨਾਂ' ਅਤੇ 'ਉਹ' ਪੜਨਾਵਾਂ ਦੁਆਰਾ ਪੁਨਰਸਥਾਪਨ ਕੀਤਾ ਗਿਆ ਹੈ।

ਜੇਕਰ ਉਪਰੋਕਤ ਵਾਕ ਦਾ ਪੁਨਰਸਥਾਪਨ ਹੇਠ ਲਿਖੇ ਅਨੁਸਾਰ ਕੀਤਾ ਜਾਵੇ ਤਾਂ ਵਾਕ ਅਵਿਆਕਰਨਿਕ ਹੋ ਜਾਂਦੇ ਹਨ:

*5. ਪਿੰਡ ਦੇ ਸਾਰੇ <u>ਉਹਨਾਂ</u> ਬਿਸਨੇ ਦਾ ਬੱਡਾ ਮੁੰਡਾ ਸਰਬ-ਸੰਮਤੀ ਕੰਨੈ ਸਰਪੰਚ ਬਣਾ ਤਾ।

pĨnD de sare <u>Uəhəna</u> bIsəne da bəDDa mŨDa sərəb sə̃mti kə̃nɛ sərəpə̃c bəɳa ta.

*6. ਪਿੰਡ ਦੇ ਸਾਰੇ ਲੋਕਾਂ ਬਿਸਨੇ ਦਾ ਬੱਡਾ <u>ਉਹ</u> ਸਰਬ-ਸੰਮਤੀ ਕੰਨੈ ਸਰਪੰਚ ਬਣਾ ਤਾ।

pĨnD de sare lokã bIsəne da bəDDa <u>Uəh</u> sərəb sə̃mti kə̃nɛ sərəpə̃c bəɳa ta.

ਉਪਰੋਕਤ ਵਾਕ (5,6) ਅਵਿਆਕਰਨਿਕ ਹਨ। ਇਸ ਤਰ੍ਹਾਂ ਪੁਨਰਸਥਾਪਨ ਦੁਆਰਾ ਵਾਕੰਸ਼ਾਂ ਨੂੰ ਬੜੀ ਸਫਲਤਾ ਨਾਲ ਨਿਖੇੜਿਆ ਜਾ ਸਕਦਾ ਹੈ।

### 2.2.1.2 ਕ੍ਰਮ ਪਰਿਵਰਤਨ

'ਕ੍ਰਮ ਪਰਿਵਰਤਨ' ਰਾਹੀਂ ਵੀ ਵਾਕ ਵਿਚਲੇ ਵਾਕੰਸ਼ਾਂ ਨੂੰ ਨਿਖੇੜਿਆ ਜਾ ਸਕਦਾ ਹੈ, ਭਾਵ ਕਿਸੇ ਵਾਕ ਵਿਚਲਾ ਵਾਕੰਸ਼ ਸਮੁੱਚੀ ਬਣਤਰ ਰਾਹੀਂ ਹੀ ਵਾਕ ਵਿੱਚ ਸਥਾਨ ਬਦਲੀ ਕਰ ਸਕਦਾ ਹੈ। ਜੇਕਰ ਅਧੂਰੇ ਵਾਕੰਸ਼ ਦੀ ਸਥਾਨ ਬਦਲੀ ਕੀਤੀ ਜਾਵੇ ਤਾਂ ਵਾਕ ਅਵਿਆਕਰਨਿਕ ਹੋ ਜਾਂਦਾ ਹੈ।

7. ਪਿੰਡ ਦੇ ਸਾਰੇ ਲੋਕਾਂ ਬਿਸਨੇ ਦਾ ਬੱਡਾ ਮੁੰਡਾ ਸਰਬ-ਸੰਮਤੀ ਕੰਨੈ ਸਰਪੰਚ ਬਣਾ ਤਾ।

pĨnD de sare lokã bIsəne da bəDDa mŨDa sərəb sə̃mti kə̃nɛ sərəpə̃c bəɳa ta.

8. ਬਿਸਨੇ ਦਾ ਬੱਡਾ ਮੁੰਡਾ ਪਿੰਡ ਦੇ ਸਾਰੇ ਲੋਕਾਂ ਸਰਬ-ਸੰਮਤੀ ਕੰਨੈ ਸਰਪੰਚ ਬਣਾ ਤਾ।

bIsəne da bəDDa mŨDa pĨnD de sare lokã sərəb sə̃mti kə̃nɛ sərəpə̃c bəɳa ta.

9. ਸਰਬ-ਸੰਮਤੀ ਕੰਨੈ ਪਿੰਡ ਦੇ ਸਾਰੇ ਲੋਕਾਂ ਬਿਸਨੇ ਦਾ ਬੱਡਾ ਮੁੰਡਾ ਸਰਪੰਚ ਬਣਾ ਤਾ।

sərəb sə̃mti kə̃nɛ pĨnD de sare lokã bIsəne da bəDDa mŨDa sərəpə̃c bəɳa ta.

10. ਪਿੰਡ ਦੇ ਸਾਰੇ ਲੋਕਾਂ ਬਿਸਨੇ ਦਾ ਬੱਡਾ ਮੁੰਡਾ ਸਰਪੰਚ ਸਰਬ-ਸੰਮਤੀ ਕੰਨੈ ਬਣਾ ਤਾ।

pĨnD de sare lokã bIsəne da bəDDa mŨDa sərəpə̃c sərəb sə̃mti kə̃nɛ bəɳa ta.

*11. ਸਰਬ-ਸੰਮਤੀ ਪਿੰਡ ਦੇ ਸਾਰੇ ਲੋਕਾਂ ਬਿਸਨੇ ਦਾ ਬੱਡਾ ਮੁੰਡਾ ਕੰਨੈ ਸਰਪੰਚ ਬਣਾ ਤਾ।

sərəb sə̃mti pĨnD de sare lokã bIsəne da bəDDa mŨDa kə̃nɛ sərəpə̃c bəɳa ta.

*12. ਬਿਸਨੇ ਦੇ ਬੱਡਾ ਪਿੰਡ ਦੇ ਸਾਰੇ ਲੋਕਾਂ ਮੁੰਡਾ ਸਰਬ-ਸੰਮਤੀ ਕੰਨੈ ਸਰਪੰਚ ਬਣਾ ਤਾ।

bIsəne da bəDDa pĨnD de sare lokã mŨDa sərəb sə̃mti kə̃nɛ sərəpə̃c bəɳa ta.

ਉਪਰੋਕਤ ਵਾਕ (7) ਵਾਕ ਵਿਚਲੇ ਕਰਤਾ ਨਾਂਵ ਵਾਕੰਸ਼, ਕਰਮ ਨਾਂਵ ਵਾਕੰਸ਼, ਸੰਬੰਧਕੀ ਵਾਕੰਸ਼ ਅਤੇ ਪੂਰਕ ਵਾਕੰਸ਼ ਦਾ ਪੂਰਨ ਵਾਕੰਸ਼ ਕ੍ਰਮ ਪਰਿਵਰਤਨ ਵਾਕ (8,9,10) ਵਿੱਚ ਕੀਤਾ ਗਿਆ ਹੈ। ਜਿਸ ਨਾਲ ਵਾਕਾਂ ਦੀ ਵਿਆਕਰਨਿਕਤਾ ਭੰਗ ਨਹੀਂ ਹੁੰਦੀ ਪ੍ਰੰਤੂ ਜੇਕਰ ਅਧੂਰਾ ਕ੍ਰਮ ਪਰਿਵਰਤਨ ਕੀਤਾ ਜਾਵੇ ਤਾਂ ਵਾਕ ਅਵਿਆਕਰਨਿਕ ਹੋ ਜਾਂਦੇ ਹਨ। ਜਿਵੇ ਵਾਕ (11) ਵਿੱਚ ਸੰਬੰਧਕੀ ਵਾਕੰਸ਼ 'ਸਰਬ-ਸੰਮਤੀ ਕੰਨੈ' ਦਾ ਅਧੂਰਾ ਕ੍ਰਮ ਪਰਿਵਰਤਨ ਕੀਤਾ ਗਿਆ ਹੈ। ਇਸ ਵਾਕ ਵਿੱਚ ਸੰਬੰਧਕ 'ਕੰਨੈ' ਦਾ ਕ੍ਰਮ ਪਰਿਵਰਤਨ ਆਪਣੇ ਵਿਸ਼ੇਸ਼ਕ ਸਰਬ-ਸੰਮਤੀ ਦੇ ਨਾਲ ਹੋਣਾ ਚਾਹੀਦਾ ਸੀ। ਪ੍ਰੰਤੂ ਅਜਿਹਾ ਨਾ ਹੋਣ ਕਾਰਨ ਵਾਕ ਅਪ੍ਰਸੰਗਕ ਹੋ ਗਿਆ ਹੈ। ਵਾਕ (12) ਵਿੱਚ ਕਰਮ ਨਾਂਵ ਵਾਕੰਸ਼ 'ਬਿਸਨੇ ਦਾ ਬੱਡਾ ਮੁੰਡਾ' ਦਾ ਅਧੂਰਾ ਕ੍ਰਮ ਪਰਿਵਰਤਨ ਕੀਤਾ ਗਿਆ ਹੈ। ਇਸ ਅਣਵਿਆਕਰਨਿਕਤਾ ਦਾ ਕਾਰਨ, ਉਪਰੋਕਤ ਕਰਮ ਨਾਂਵ ਵਾਕੰਸ਼ ਵਿੱਚ 'ਮੁੱਖ ਸ਼ਬਦ' ਮੁੰਡਾ ਦਾ ਕਰਤਾ ਨਾਂਵ ਵਾਕੰਸ਼ ਤੋਂ ਬਾਅਦ ਕੋਈ ਪ੍ਰਸੰਗ ਨਹੀਂ ਬਣਦਾ, ਮਲਵਈ ਉਪਭਾਸ਼ਾ ਦੀ ਵਾਕ-ਵਿਗਿਆਨਕ ਅਤੇ ਅਰਥ-ਵਿਗਿਆਨਕ ਬਣਤਰ ਅਨੁਸਾਰ 'ਮੁੰਡਾ' ਦਾ ਵਾਕ ਵਿੱਚ ਕਰਤਾ ਨਾਂਵ ਵਾਕੰਸ਼ ਤੋਂ ਬਾਅਦ ਆਉਣਾ ਠੀਕ ਨਹੀਂ। ਜਿਸ ਨਾਲ ਵਾਕ ਦੀ ਅਰਥ ਬਣਤਰ ਅਤੇ ਵਾਕ ਦੀ ਵਿਆਕਰਨਿਕ ਬਣਤਰ ਅਵਿਆਕਰਨਿਕ ਹੋ ਗਈ ਹੈ। ਇਸ ਤਰ੍ਹਾਂ ਕਿਸੇ ਵਾਕੰਸ਼ ਨੂੰ ਕ੍ਰਮ ਪਰਿਵਰਤਨ ਰਾਹੀਂ ਵੀ ਪਛਾਣਿਆ ਜਾ ਸਕਦਾ ਹੈ।

### 2.2.1.3 ਸੰਯੋਗੀਕਰਨ

ਵਾਕੰਸ਼ ਨੂੰ ਨਿਖੇੜਣ ਦਾ ਇਕ ਹੋਰ ਢੰਗ 'ਸੰਯੋਗੀਕਰਨ' ਹੈ। ਵਾਕੰਸ਼ਾਂ ਨੂੰ ਯੋਜਕ ਮਿਲਾਉਂਦੇ ਹਨ, ਵਾਕੰਸ਼ਾਂ ਦੇ ਇਸ ਤਰ੍ਹਾਂ ਦੇ ਸੰਯੋਗ ਨੂੰ ਸੰਯੋਗੀਕਰਨ ਕਿਹਾ ਜਾਂਦਾ ਹੈ।

'ਸੰਯੋਗੀਕਰਨ' ਰਾਹੀਂ ਉਹਨਾਂ ਵਾਕਾਂ ਦਾ ਨਿਖੇੜਾ ਕੀਤਾ ਜਾਂਦਾ ਹੈ, ਜਿਨ੍ਹਾਂ ਦੇ ਕੁਝ ਤੱਤ ਸਾਂਝੇ ਹੁੰਦੇ ਹਨ ਅਤੇ ਜੇ ਇਕ ਵਾਕੰਸ਼ ਦੇ ਕਿਸੇ ਤੱਤ ਵਿੱਚ ਕੋਈ ਤਬਦੀਲੀ ਕੀਤੀ ਜਾਵੇ ਤਾਂ ਦੂਜਾ ਸੰਯੋਗੀ ਵਾਕੰਸ਼ ਅਸਪਸ਼ਟ ਅਤੇ ਅਵਿਆਕਰਨਿਕ ਹੋ ਜਾਂਦਾ ਹੈ:

13. ਉਹ ਸੋਹਣੇ ਮੁੰਡੇ ਤੇ ਕੁੜੀਆਂ

Uəh sohəṇe mŨDe te kURiã

14. ਉਹ ਸੋਹਣੇ ਤੇ ਕੁੜੀਆਂ

Uəh sohəṇe te kURiã

15. ਛਤੜੇ ਥੱਲੇ ਤੇ ਅਲਾਣੀ ਮੰਜੀ ਤੇ ਹੀ ਪਿਆ ਸੀ

chətəRe thəlle te əlaṇi mə̃ji te hi pIa si

16. ਥੱਲੇ ਤੇ ਅਲਾਣੀ ਮੰਜੀ ਤੇ ਹੀ ਪਿਆ ਤੀ

thəlle te əlaṇi mə̃ji te hi pIa ti

ਉਪਰੋਕਤ ਵਾਕੰਸ਼ਾਂ ਵਿੱਚ ਵਿਸ਼ੇਸ਼ਣੀ ਵਾਕੰਸ਼ਾਂ, ਪੂਰਕਾਂ ਦਰਮਿਆਨ ਸੰਯੋਗੀਕਰਨ ਹੋਇਆ ਹੈ। ਵਾਕੰਸ਼ (13) ਵਿੱਚ ਵਿਸ਼ੇਸ਼ਣ 'ਉਹ ਸੋਹਣੇ' ਦਾ ਨਾਂਵ ਵਾਕੰਸ਼ 'ਮੁੰਡੇ ਤੇ ਕੁੜੀਆਂ' ਨਾਲ ਸੰਯੋਗੀਕਰਨ ਹੈ ਜੋ ਕਿ ਦੋਵਾਂ ਨਾਂਵਾਂ ਲਈ ਵਰਤਿਆ ਗਿਆ ਹੈ, ਜਦੋਂ ਵਾਕੰਸ਼ (14) ਵਿੱਚ ਯੋਜਕ (ਤੇ) ਹਟਾਏ ਬਿਨ੍ਹਾਂ ਨਾਂਵ (ਮੁੰਡੇ) ਹਟਾ ਦਿੱਤਾ ਗਿਆ ਹੈ ਤਾਂ ਵਾਕੰਸ਼ ਅਣਵਿਆਕਰਨਿਕ ਹੋ ਗਿਆ ਹੈ। ਇਸੇ ਵਾਕੰਸ਼ (16) ਵਿੱਚ ਜਦੋਂ ਪੂਰਕ (ਛਤੜੇ) ਹਟਾ ਦਿੱਤਾ ਗਿਆ ਅਤੇ ਸੰਬੰਧਕਾਂ (ਉੱਤੇ, ਥੱਲੇ) ਦੀ ਸਥਾਨ ਬਦਲੀ ਕਰ ਦਿੱਤੀ ਗਈ ਤਾਂ ਵਾਕੰਸ਼ ਅਣਵਿਆਕਰਨਿਕ ਹੋ ਗਿਆ ਹੈ। ਜਿਸ ਦਾ ਕਾਰਨ ਇਕੱਲਾ ਸੰਬੰਧਕ ਨਹੀਂ ਵਿਚਰ ਸਕਦਾ ਅਤੇ ਇਕਾਈ ਅਧੂਰੀ ਹੋਣ ਕਾਰਨ ਵਾਕੰਸ਼ ਅਣਵਿਆਕਰਨਿਕ ਹੋ ਜਾਂਦਾ ਹੈ।

### 2.2.2 ਵਾਕੰਸ਼ ਬਣਤਰ

'ਵਾਕੰਸ਼ ਬਣਤਰ' ਦਾ ਸੰਕਲਪ ਭਾਸ਼ਾ ਵਿਗਿਆਨ ਵਿੱਚ ਇਕ ਦਲੀਲ ਦੇ ਰੂਪ ਵਿੱਚ ਪੇਸ਼ ਹੋਇਆ। Robert A. Chametzky (2000:4) ਅਨੁਸਾਰ ਇਹ ਦਲੀਲ ਨੋਮ ਚੌਮਸਕੀ ਦੁਆਰਾ ਸੰਰਚਨਾਤਮਕ ਭਾਸ਼ਾ ਵਿਗਿਆਨ ਦੇ ਖਿਲਾਫ 1950 ਵਿੱਚ ਪੇਸ਼ ਕੀਤੀ ਗਈ, ਜੋ ਕਿ

ਮੂਲ ਰੂਪ ਵਿੱਚ ਅਮਰੀਕਨ ਵਰਨਣਾਤਮਿਕ ਪ੍ਰਤੀਰੂਪ ਸੀ। ਜਿਸ ਨੂੰ ਬਾਅਦ ਵਿੱਚ ਨੋਮ ਚਮਸਕੀ ਨੇ 'ਵਾਕੰਸ਼ ਉਸਾਰੀ ਵਿਆਕਰਨ' (Phrase Structure Grammar) ਦਾ ਨਾਮ ਦਿੱਤਾ। ਵਾਕੰਸ਼ ਵਿਆਕਰਨਾਂ ਅਨੁਸਾਰ 'ਵਾਕੰਸ਼' ਵੀ ਵਾਕ ਦੀ ਤਰ੍ਹਾਂ 'ਪੌੜੀਦਾਰ' ਇਕਾਈਗਤ ਸੰਰਚਨਾ ਹੈ, ਜਿਸ ਵਿਚਲਾ ਹਰੇਕ ਸ਼ਬਦ ਕਿਸੇ ਸ਼ਬਦ ਸ਼੍ਰੇਣੀ ਨਾਲ ਸੰਬੰਧ ਰੱਖਦਾ ਹੈ ਪਰ ਵਾਕੰਸ਼ ਵਿੱਚ ਕੋਈ ਇਕ ਸ਼੍ਰੇਣੀ ਦਾ ਸ਼ਬਦ ਬਾਕੀ ਸ਼ਬਦਾਂ ਨਾਲੋਂ ਪ੍ਰਮੁੱਖ ਭੂਮਿਕਾ ਨਿਭਾਉਂਦਾ ਹੈ, ਜਿਸ ਨੂੰ ਮੁਖੀ ਕਿਹਾ ਜਾਂਦਾ ਹੈ। ਇਸ ਮੁਖੀ ਦੇ ਆਧਾਰ ਤੇ ਹੀ ਕਿਸੇ ਵਾਕੰਸ਼ ਦੀ ਸ਼੍ਰੇਣੀ ਨਿਸ਼ਚਿਤ ਕੀਤੀ ਜਾਂਦੀ ਹੈ, ਜਿਵੇਂ ਕਿਸੇ ਵਾਕੰਸ਼ ਵਿੱਚ ਨਾਂਵ, ਕਿਰਿਆ ਜਾਂ ਸੰਬੰਧਕਾਂ ਦੀ ਪ੍ਰਮੁੱਖ ਭੂਮਿਕਾ ਹੋਵੇ ਤਾਂ ਉਸ ਸੰਰਚਨਾਬੱਧ ਸ਼ਬਦਿਕ ਇਕਾਈਆਂ ਨੂੰ ਨਾਂਵ ਵਾਕੰਸ਼, ਕਿਰਿਆ ਵਾਕੰਸ਼ ਜਾਂ ਸੰਬੰਧਕੀ-ਵਾਕੰਸ਼ ਨਾਮ ਦਿੱਤੇ ਜਾਂਦੇ ਹਨ।

ਆਧੁਨਿਕ ਵਾਕ-ਵਿਗਿਆਨ ਵਿੱਚ ਵਾਕੰਸ਼ ਬਣਤਰ ਦਾ ਅਧਿਐਨ ਕਰਨ ਲਈ 'ਵਾਕੰਸ਼ ਬਣਤਰ ਨਿਯਮ' ਨਿਰਧਾਰਿਤ ਕੀਤੇ ਗਏ ਹਨ। ਵਿਆਕਰਨ ਜਿਸ ਵਿੱਚ ਵਾਕੰਸ਼ ਬਣਤਰ ਦਾ ਅਧਿਐਨ ਕਰਨ ਲਈ ਵਾਕੰਸ਼ ਬਣਤਰ ਦੇ ਨਿਯਮ ਵਰਤੇ ਜਾਂਦੇ ਹਨ, ਜਿਸ ਨੂੰ 'ਵਾਕੰਸ਼ ਉਸਾਰੀ ਵਿਆਕਰਨ' (Phrase Structure Grammar) ਆਖਿਆ ਜਾਂਦਾ ਹੈ। ਨੋਮ ਚਮਸਕੀ 1986 ਦੁਆਰਾ ਪਹਿਲੀ ਵਾਰ ਇਹ ਪਰਿਕਲਪਨਾ ਕੀਤੀ ਗਈ ਕਿ ਵਾਕੰਸ਼ ਵਾਕ-ਵਿਗਿਆਨ ਦਾ ਕਾਰਜ-ਖੇਤਰ ਹੈ। ਉਸ ਨੇ ਪ੍ਰਸਤਾਵਿਤ ਕੀਤਾ ਕਿ ਸਿਰਫ਼ ਕੋਸ਼ਿਕ ਇਕਾਈਆਂ ਜਿਵੇਂ ਨਾਂਵ ਅਤੇ ਕਿਰਿਆ ਹੀ ਨਹੀਂ ਬਲਕਿ ਕਾਰਜੀ ਇਕਾਈਆਂ ਜਿਵੇਂ ਪੂਰਕ ਅਤੇ ਸਹਾਇਕ ਕਿਰਿਆ ਆਦਿ ਨੂੰ ਵਾਕੰਸ਼ ਪੱਧਰ ਤੇ ਤਜ਼ਵੀਜ ਕਰਨਾ ਚਾਹੀਦਾ ਹੈ। ਇਸ ਲਈ ਕਿਰਿਆ ਵਾਕੰਸ਼ ਦੇ ਵਾਧੇ ਲਈ, ਕਾਰਜੀ ਸ਼੍ਰੇਣੀਆਂ ਪੂਰਕ ਵਾਕੰਸ਼ (CP) ਅਤੇ ਵਿਭਕਤੀ ਵਾਕੰਸ਼ (IP) ਹੁਣ ਕੋਸ਼ਿਕ ਮੁਖੀ ਦੇ ਤੌਰ 'ਤੇ ਸਥਾਪਿਤ ਹੋ ਚੁੱਕੀਆਂ ਹਨ।

1. ਕੋਸ਼ਿਕ ਇਕਾਈਆਂ ਦੇ ਨਾਲ ਨਾਲ ਕਾਰਜੀ ਇਕਾਈਆਂ ਨੂੰ ਵੀ ਵਾਕੰਸ਼ ਪੱਧਰ ਤੇ ਤਜ਼ਵੀਜ ਕਰਨਾ ਚਾਹੀਦਾ ਹੈ।
2. ਨਿਸ਼ਚਿਤ ਸਥਾਨ (Specifier positions) ਵਾਕੰਸ਼ੀ ਸ਼੍ਰੇਣੀਆਂ ਨੂੰ ਕੋਲ ਰੱਖਦਾ ਹੈ (wh-ਵਾਕੰਸ਼ ਵਿੱਚ ਪੂਰਕ ਵਾਕੰਸ਼ (CP), ਵਿਸ਼ਾ ਨਾਂਵ ਵਾਕੰਸ਼ ਵਿੱਚ ਵਿਭਕਤੀ ਵਾਕੰਸ਼ (IP)।

Generative ਗਰਾਮਰ ਦਾ ਬੁਨਿਆਦੀ ਸਰੋਕਾਰ ਕਿਸੇ ਭਾਸ਼ਾ ਦੇ ਬੁਲਾਰੇ ਦੇ ਭਾਸ਼ਾਈ ਗਿਆਨ ਨੂੰ ਮਿਥਣਾ ਅਤੇ ਵਿਸ਼ੇਸ਼ਤਾ ਦਾ ਵਰਣਨ ਕਰਨਾ ਹੈ।

ਵਾਕੰਸ਼ ਦੀ ਬਣਤਰ ਨੂੰ ਸਮਝਣ ਲਈ ਵਾਕ ਵਿਗਿਆਨ ਵਿੱਚ ਵਾਕੰਸ਼-ਅੰਕੀ (Phrase-Marker) ਵਿਧੀ ਦੀ ਵਰਤੋਂ ਕੀਤੀ ਜਾਂਦੀ ਹੈ। ਵਾਕੰਸ਼-ਅੰਕੀ ਵਾਕੰਸ਼ ਦੀ ਸੰਰਚਨਾ ਨੂੰ ਵਰਣਨ ਕਰਨ ਲਈ ਅਕ੍ਰਿਤੀ ਹੈ ਜਿਸ ਨੂੰ Tree Structure (TS) ਕਿਹਾ ਜਾਂਦਾ ਹੈ। ਇਸ ਦੀ ਵਿਆਖਿਆ ਲਈ ਅੰਤਲੇ ਬਿੰਦੂ, ਅਧਿਕਾਰ ਅਤੇ ਪੂਰਵਵਰਤੀ ਤਕਨੀਕੀ ਸੰਕਲਪਾਂ ਦਾ ਪ੍ਰਯੋਗ ਕੀਤਾ ਜਾਂਦਾ ਹੈ। ਅੰਤਲੇ ਬਿੰਦੂ TS ਦੇ ਬਿਲਕੁਲ ਅਖੀਰ ਤੇ ਆਉਂਦੇ ਬਿੰਦੂਆਂ ਨੂੰ ਕਿਹਾ ਜਾਂਦਾ ਹੈ ਅਤੇ ਦੂਸਰੇ ਬਿੰਦੂ ਜੋ TS ਦੇ ਸ਼ੁਰੂ ਤੋਂ ਲੈ ਕੇ ਅੰਤਲੇ ਬਿੰਦੂਆਂ ਦੇ ਵਿਚਕਾਰ ਆਉਂਦੇ ਹਨ, ਉਹਨਾਂ ਨੂੰ ਗੈਰ-ਅੰਤਲੇ ਬਿੰਦੂ ਕਿਹਾ ਜਾਂਦਾ ਹੈ। ਹਰੇਕ ਬਿੰਦੂ ਦਾ ਕੋਈ ਨਾ ਕੋਈ ਸ਼੍ਰੇਣੀਗਤ ਪੱਧਰ ਹੁੰਦਾ ਹੈ। ਮੁੱਢਲੇ ਬਿੰਦੂਆਂ ਤੋਂ ਅੰਤਲੇ ਬਿੰਦੂਆਂ ਤੱਕ ਇਹਨਾਂ ਦਾ ਪੱਧਰ ਵਿਆਕਰਨਿਕ ਸ਼੍ਰੇਣੀਆਂ ਤੋਂ ਲੈ ਕੇ ਸ਼ਬਦ ਸ਼੍ਰੇਣੀਆਂ ਦੇ ਕੋਸ਼ਕੀ ਸ਼ਬਦਾਂ ਤੱਕ ਹੁੰਦਾ ਹੈ। ਇਹ ਕੋਸ਼ਕੀ ਸ਼ਬਦ ਨਾਂਵ, ਕਿਰਿਆ ਆਦਿ ਦੇ ਪੱਧਰ ਤੱਕ ਹੁੰਦੇ ਹਨ। ਕਿਸੇ ਵੀ ਵਾਕੰਸ਼-ਅੰਕੀ ਦਾ ਇਕ ਜੋੜਾ ਦੋ ਤਰ੍ਹਾਂ ਨਾਲ ਸੰਬੰਧਿਤ ਹੁੰਦਾ ਹੈ।

#### 2.2.2.1 ਅਧਿਕਾਰ (Dominance)

ਵਾਕੰਸ਼-ਅੰਕੀ ਵਿੱਚ ਕੋਈ ਇਕ ਬਿੰਦੂ ਕਿਸੇ ਇਕ ਜਾਂ ਇਕ ਤੋਂ ਵੱਧ ਜੋੜਿਆਂ ’ਤੇ ਆਪਣਾ ਅਧਿਕਾਰ ਰੱਖਦਾ ਹੈ। ਜੇਕਰ ਇਕ ਬਿੰਦੂ ਦੂਸਰੇ ਬਿੰਦੂ ’ਤੇ ਅਧਿਕਾਰ ਰੱਖਦਾ ਹੈ ਤਾਂ ਉਹ ਆਪਣੇ ਅਧਿਕਾਰ ਹੇਠਲੇ ਬਿੰਦੂ ਤੋਂ ਉੱਪਰਲੇ ਪੱਧਰ ’ਤੇ ਹੈ। ਉਪਰੋਕਤ ਸੰਕਲਪਾਂ ਦੀ ਵਿਆਖਿਆ ਲਈ ਅਸੀਂ ਨਿਮਨ ਵਾਕ ਰਾਹੀਂ TS ਅੰਦਰ ਵਿਚਰਦੇ ਤੱਤਾਂ ਨੂੰ ਵਿਚਾਰਾਂਗੇ:




ਉਪਰੋਕਤ ਵਾਕ ਵਿੱਚ TS ਵਿੱਚ 'ਵਾਕ' ਆਪਣੇ ਤੋਂ ਨਿਮਨ ਬਿੰਦੂ 'ਨਾਂਵ ਵਾਕੰਸ਼' ਅਤੇ 'ਕਿਰਿਆ ਵਾਕੰਸ਼' ਉੱਪਰ ਅਧਿਕਾਰ ਰੱਖਦਾ ਹੈ। ਨਾਂਵ ਵਾਕੰਸ਼ ਆਪਣੇ ਤੋਂ ਨਿਮਨ ਬਿੰਦੂ 'ਨਾਂਵ' ਅਤੇ 'ਸੰਬੰਧਕ' ਉੱਪਰ ਅਧਿਕਾਰ ਰੱਖਦਾ ਹੈ ਅਤੇ ਇਸੇ ਤਰ੍ਹਾਂ ਕਿਰਿਆ ਵਾਕੰਸ਼ ਆਪਣੇ ਤੋਂ ਨਿਮਨ ਬਿੰਦੂ 'ਨਾਂਵ' ਅਤੇ 'ਕਿਰਿਆ' ਉੱਪਰ ਅਧਿਕਾਰ ਰੱਖਦਾ ਹੈ। ਪ੍ਰੰਤੂ ਵਾਕ ਵਿੱਚ ਵਿਚਰ ਰਹੇ ਨਾਂਵ, ਸੰਬੰਧਕ ਅਤੇ ਕਿਰਿਆ ਨਾਂਵ ਵਾਕੰਸ਼ ਅਤੇ ਕਿਰਿਆ ਵਾਕੰਸ਼ ਉੱਪਰ ਕੋਈ ਅਧਿਕਾਰ ਨਹੀਂ ਰੱਖਦੇ, ਭਾਵ TS ਵਿੱਚ ਅੰਤਲੇ ਬਿੰਦੂ ਕਿਸੇ ਇਕਾਈ ਉੱਪਰ ਅਧਿਕਾਰ ਨਹੀਂ ਰੱਖਦੇ ਪਰ ਗੈਰ-ਅੰਤਲੇ ਬਿੰਦੂ ਆਪਣੇ ਤੋਂ ਨਿਮਨ ਸਥਾਨ ਤੇ ਵਿਚਰ ਰਹੇ ਬਿੰਦੂਆਂ ਤੇ ਅਧਿਕਾਰ ਰੱਖਦੇ ਹਨ। TS ਵਿੱਚ ਵਿਚਰ ਰਹੇ ਬਿੰਦੂਆਂ ਨੂੰ ਹੋਰ ਅਸਾਨੀ ਨਾਲ ਸਮਝਣ ਲਈ ਆਧੁਨਿਕ ਭਾਸ਼ਾ ਵਿਗਿਆਨੀਆਂ ਨੇ ਪਰਿਵਾਰਕ ਰਿਸ਼ਤਿਆਂ ਦੇ ਆਧਾਰ ਤੇ 'ਫੈਮਿਲੀ ਟਰੀ' ਦਾ ਸੰਕਲਪ ਪੇਸ਼ ਕੀਤਾ। ਜਿਸ ਅਨੁਸਾਰ ਵਾ-ਅੰਕੀ ਦੇ ਬਿੰਦੂਆਂ ਨੂੰ ਪਰਿਵਾਰਕ ਰਿਸ਼ਤਿਆਂ ਦੇ ਨਾਂ ਦੇ ਕੇ ਅਸਾਨੀ ਨਾਲ ਸਮਝਿਆ ਜਾ ਸਕਦਾ ਹੈ।

#### 2.2.2.1.1. **ਨੇੜਲਾ ਅਧਿਕਾਰ (Immediate Dominance)**

TS ਬਣਤਰ ਵਿੱਚ ਸੰਕਲਪ 'ਅਧਿਕਾਰ' ਤੋਂ ਇਲਾਵਾ ਇਕ ਹੋਰ ਸੰਕਲਪ 'ਨੇੜਲਾ ਅਧਿਕਾਰ' (Immediate Dominance) ਹੈ। ਜਿਸ ਤੋਂ ਭਾਵ ਕੋਈ ਵੀ ਬਿੰਦੂ ਆਪਣੇ ਤੋਂ ਬਾਅਦ ਵਾਲੇ ਬਿੰਦੂ ਤੇ ਨੇੜਲਾ ਅਧਿਕਾਰ ਰੱਖਦਾ ਹੈ। ਪਰ ਆਪਣੇ ਅਧਿਕਾਰਿਤ ਬਿੰਦੂ ਤੋਂ

ਨਿਮਨ ਵਿਚਰਨ ਵਾਲੇ ਬਿੰਦੂਆਂ ਤੇ ਸਿਰਫ਼ ਅਧਿਕਾਰ ਰੱਖਦਾ ਹੈ, ਨੇੜਲਾ ਅਧਿਕਾਰ ਨਹੀਂ। Radford (1988) ਨੇ ਇਸਨੂੰ Immediate Constitute ਦਾ ਨਾਮ ਦਿੱਤਾ ਹੈ। ਜਿਵੇ ਉਪਰੋਕਤ ਆਰੇਖ (2) ਵਿੱਚ 'ਵਾਕ' 'ਨਾਂਵ ਵਾਕੰਸ਼' ਅਤੇ 'ਕਿਰਿਆ ਵਾਕੰਸ਼' ਉੱਪਰ ਨੇੜਲਾ ਅਧਿਕਾਰ ਰੱਖਦਾ ਹੈ, ਜਦ ਕਿ ਬਾਕੀ ਬਿੰਦੂਆਂ ਨਾਂਵ, ਸੰਬੰਧਕ ਅਤੇ ਕਿਰਿਆ ਉੱਪਰ ਸਿਰਫ਼ ਅਧਿਕਾਰ ਰੱਖਦਾ ਹੈ। ਇਸੇ ਨਾਂਵ ਵਾਕੰਸ਼ ਅਤੇ ਕਿਰਿਆ ਵਾਕੰਸ਼ ਕ੍ਰਮਵਾਰ 'ਰਾਮ ਨੇ' ਅਤੇ 'ਰੋਟੀ ਖਾਦੀ' ਉੱਪਰ ਨੇੜਲਾ ਅਧਿਤਾਰ ਰੱਖਦੇ ਹਨ।

#### 2.2.2.1.2. ਪੂਰਵਵਰਤਤਾ (Precedence)

ਪੂਰਵਵਰਤਤਾ ਤੋਂ ਭਾਵ ਹੈ ਕਿ ਵਾਕ ਦਾ ਵਿਸ਼ਾ ਹਮੇਸ਼ਾਂ ਕਿਰਿਆ ਵਾਕੰਸ਼ ਦੇ ਪਹਿਲੇ ਸਥਾਨ 'ਤੇ ਹੁੰਦਾ ਹੈ। ਪ੍ਰੰਤੂ ਖੱਬੇ ਪੱਖੀ ਭਾਸ਼ਾਵਾਂ ਵਿੱਚ ਇਹ ਜ਼ਰੂਰੀ ਨਹੀਂ ਕਿ ਵਾਕ ਦਾ ਵਿਸ਼ਾ ਹਮੇਸ਼ਾਂ ਪੂਰਵਵਰਤੀ ਸਥਾਨ 'ਤੇ ਹੋਵੇ, ਜਿਵੇਂ ਕਿ ਇਹ ਅੰਗਰੇਜੀ ਭਾਸ਼ਾ ਵਿੱਚ ਹੈ। ਮਲਵਈ ਉਪਭਾਸ਼ਾ ਵਿੱਚ ਇਹ ਪੂਰਵਵਰਤੀ ਸਥਾਨ 'ਤੇ ਹੋ ਵੀ ਸਕਦਾ ਹੈ ਅਤੇ ਨਹੀਂ ਵੀ। ਜੇਕਰ ਵਾਕ ਕਰਮ-ਵਾਕੰਸ਼, ਸੰਬੰਧਕ-ਵਾਕੰਸ਼ ਆਦਿ ਵਿਚਰ ਰਹੇ ਹੋਣ ਤਾਂ ਉਹ ਕਿਰਿਆ ਵਾਕੰਸ਼ ਦੇ ਪੂਰਵਵਰਤੀ ਸਥਾਨ ਤੇ ਵਿਚਰਦੇ ਹਨ।

### 2.2.3 ਨਾਂਵ ਵਾਕੰਸ਼

ਨਾਂਵ ਵਾਕੰਸ਼ ਵਾਕ ਮੂਲ ਅੰਗਾਂ ਵਿੱਚੋਂ ਇਕ ਹੈ। ਜਿਸ ਸ਼ਬਦ ਸਮੂਹ ਦਾ ਮੁੱਖ ਸ਼ਬਦ ਨਾਂਵ ਹੋਵੇ ਉਹ ਨਾਂਵ ਵਾਕੰਸ਼ ਹੁੰਦਾ ਹੈ। ਵਾਕ ਬਣਤਰ ਵਿੱਚ ਨਾਂਵ ਵਾਕੰਸ਼ ਕਰਤਾ ਕਰਮ ਜਾਂ ਪੂਰਕ ਦਾ ਕਾਰਜ ਕਰਦਾ ਹੈ। ਇਕ ਸਾਧਾਰਨ ਵਾਕ ਵਿੱਚ ਕਰਤਾ ਨਾਂਵ ਵਾਕੰਸ਼, ਕਰਮ ਨਾਂਵ ਵਾਕੰਸ਼ ਅਤੇ ਪੂਰਕ ਨਾਂਵ ਵਾਕੰਸ਼ ਵਿਚਰ ਸਕਦੇ ਹਨ। ਕਰਤਾ ਸਾਹਿਤ ਕਰਮਣੀਵਾਚੀ ਵਾਕਾਂ ਵਿੱਚ ਕਰਤਾ ਨਾਂਵ ਵਾਕੰਸ਼ ਉਦੇਸ਼ ਦਾ ਸਥਾਨ ਗ੍ਰਹਿਣ ਕਰਦਾ ਹੈ ਅਤੇ ਕਰਮ ਨਾਂਵ ਵਾਕੰਸ਼ ਕਿਰਿਆ ਵਾਕੰਸ਼ ਦੀ ਅਧੀਨਤਾ ਸਵੀਕਾਰ ਕਰਦਾ ਹੈ। ਕਰਤਾ ਰਹਿਤ ਕਰਮਣੀਵਾਚੀ ਵਾਕਾਂ ਵਿੱਚ ਕਰਮ ਨਾਂਵ ਵਾਕੰਸ਼ ਉਦੇਸ਼ ਦੇ ਸਥਾਨ ਤੇ ਹੁੰਦਾ ਹੈ ਅਤੇ ਕਰਤਾ ਨਾਂਵ ਵਾਕੰਸ਼ ਗੈਰ ਹਾਜ਼ਰ ਰਹਿੰਦਾ ਹੈ। ਜੇਕਰ ਇਕੋ ਵਾਕ ਵਿੱਚ ਕਰਤਾ ਨਾਂਵ ਵਾਕੰਸ਼, ਕਰਮ ਨਾਂਵ ਵਾਕੰਸ਼ ਅਤੇ ਪੂਰਕ ਨਾਂਵ ਵਾਕੰਸ਼ ਵਿਚਰ ਰਹੇ ਹੋਣ ਤਾਂ ਵਾਕੰਸ਼ਾ ਦੀ ਤਰਤੀਬ ਹੇਠ ਲਿਖੇ ਅਨੁਸਾਰ ਹੁੰਦੀ ਹੈ।

ਕਰਤਾ ਨਾਂਵ ਵਾਕੰਸ਼ + ਕਰਮ ਨਾਂਵ ਵਾਕੰਸ਼ + ਪੂਰਕ ਨਾਂਵ ਵਾਕੰਸ਼

ਮਲਵਈ ਉਪਭਾਸ਼ਾ ਦੇ ਸਾਧਾਰਨ ਵਾਕ ਵਿੱਚ ਵੀ ਕਰਤਾ ਨਾਂਵ ਵਾਕੰਸ਼, ਕਰਮ ਨਾਂਵ ਵਾਕੰਸ਼ ਅਤੇ ਪੂਰਕ ਨਾਂਵ ਵਾਕੰਸ਼ ਆਉਂਦੇ ਹਨ। ਇਕ ਸਕਰਮਕ ਵਾਕ ਵਿੱਚ ਕਰਮ ਨਾਂਵ ਵਾਕੰਸ਼ ਕਿਰਿਆ ਨਾਂਵ ਵਾਕੰਸ਼ ਦੀ ਅਧੀਨਤਾ ਸਵੀਕਾਰ ਕਰਦਾ ਹੈ। ਕਰਤਾ ਰਹਿਤ ਕਰਮਵਾਚੀ ਵਾਕਾਂ ਵਿੱਚ ਕਰਮ ਨਾਂਵ ਵਾਕੰਸ਼ ਸਾਧਾਰਨ ਕਾਰਕ ਦੇ ਸਥਾਨ ’ਤੇ ਹੁੰਦਾ ਹੈ ਅਤੇ ਕਰਤਾ ਨਾਂਵ ਵਾਕੰਸ਼ ਗੈਰ-ਹਾਜ਼ਰ ਰਹਿੰਦਾ ਹੈ। ਜਿਵੇਂ:


ਵਾਕ (1)
ਨਾਂਵਾ
ਕਿਵਾ
ਕਰਤਾ ਨਾਂਵਾ
ਕਰਮ ਨਾਂਵਾ
ਕਿਵਾ
ਮੁੱਕਿ
ਸਕਿ
ਜੀਤੂ ਤੇ ਕਾਰੂ
ਰੁਗ
ਲਾਉਂਦੇ
ਸਨ


ਵਾਕ (2)
ਨਾਂਵਾ
ਕਿਵਾ
ਵਿਵਾ
ਕਰਤਾ ਨਾਂਵਾ
ਨਾਂਵਾ
ਕਿਵਾ
ਵਿਵਾ
ਕਰਮ ਨਾਂਵਾ
ਮੁੱਕਿ
ਸਕਿ
ਹੰਸੇ ਦਾ ਬੱਡਾ
ਮੁੰਡਾ
ਬੜੀ ਸੋਹਣੀ
ਕਬੱਡੀ
ਖੇਡਦਾ
ਐ


ਵਾਕ (3)
ਨਾਂਵਾ
ਕਿਵਾ
ਇਕੱਠਵਾਚਕ ਨਾਂਵ
ਨਾਂਵਾ
ਕਿਵਾ
ਕਰਮ ਨਾਂਵਾ
ਪੂਰਕ ਨਾਂਵਾ
ਮੁੱਕਿ
ਸਕਿ
ਵਿ
ਪੂਰਕ
ਪਿੰਡ ਆਲਿਆਂ
ਬਿਸਨੇ ਨੂੰ
ਬੱਡਾ
ਭੰਤ
ਥਾਪ
ਤਾ


ਵਾਕ (4)
ਨਾਂਵਾ
ਕਿਵਾ
ਕਰਮ ਨਾਂਵਾ
ਮੁੱਕਿ
ਸਕਿ
ਪਲੇਗ
ਪੈਗੀ
ਤੀ

ਉਪਰੋਕਤ ਨੰ. 1. 2. ਸਕਰਮਕ ਵਾਕਾਂ ਵਿੱਚ ਕਰਮ 'ਰੁਗ' ਤੇ ਕਬੱਡੀ 'ਕਿਰਿਆ' ਵਾਕੰਸ਼ ਦਾ ਹਿੱਸਾ ਹਨ। ਨਾਂਵ ਵਾਕੰਸ਼ ਵਿੱਚ ਮੁੱਖ ਸ਼ਬਦ 'ਜੀਤੂ ਤੇ ਕਾਰੂ' ਤੇ 'ਮੁੰਡਾ' ਸਾਧਾਰਨ ਕਾਰਕੀ ਰੂਪ ਵਿੱਚ ਹਨ। ਜੋ ਕਿਰਿਆ ਨਾਲ ਲਿੰਗ, ਵਚਨ ਤੇ ਕਾਰਕ ਦਾ ਸੰਬੰਧ ਸਥਾਪਿਤ ਕਰਦੇ ਹਨ। ਵਾਕ ਨੰ. 3. ਵਿੱਚ ਕਰਤਾ, ਕਰਮ ਤੇ ਪੂਰਕ ਤਿੰਨ ਨਾਂਵ ਵਾਕੰਸ਼ ਵਿਚਰ ਰਹੇ ਹਨ। ਬਹੁਵਚਨੀ ਇਕੱਠਵਾਚਕ ਨਾਂਵ 'ਪਿੰਡ ਆਲਿਆਂ' ਕਰਤਾ ਨਾਂਵ ਵਾਕੰਸ਼, ਨਾਂਵ 'ਬਿਸਨਾ' ਕਰਮ ਨਾਂਵ ਵਾਕੰਸ਼ ਅਤੇ 'ਬੱਡਾ ਮਹੰਤ' ਪੂਰਕ ਨਾਂਵ ਵਾਕੰਸ਼ ਹਨ। ਵਾਕ ਵਿੱਚ 'ਪਿੰਡ ਆਲਿਆਂ' ਕਰਤਾ ਕਾਰਕ ਰੂਪ ਵਿੱਚ ਅਤੇ 'ਬਿਸਨਾ' ਕਰਮ ਕਾਰਕ ਰੂਪ ਵਿੱਚ ਹਨ। ਜਦ ਕਿ ਕਿਰਿਆ ਬਣਾ ਦਿਤਾ ਸੁਤੰਤਰ ਰੂਪ ਵਿੱਚ ਵਿਚਰ ਰਹੀ ਹੈ, ਭਾਵ ਕਿਰਿਆ ਵਾਕ ਵਿੱਚ ਕਿਸੇ ਨਾਂਵ ਨਾਲ ਲਿੰਗ, ਵਚਨ ਤੇ ਕਾਰਕ ਪੱਖੋਂ ਕੋਈ ਸੰਬੰਧ ਸਥਾਪਿਤ ਨਹੀਂ ਕਰਦੀ। ਵਾਕ ਨੰ. 4 ਇਕ ਕਰਮਵਾਚੀ ਵਾਕ ਹੈ, ਜਿਸ ਵਿੱਚ ਕਰਮ ਨਾਂਵ 'ਪਲੇਗ' ਸਾਧਾਰਨ ਕਾਰਕੀ (Object Nominative) ਰੂਪ ਵਿੱਚ ਵਿਚਰਦਾ ਕਿਰਿਆ ਨਾਲ ਲਿੰਗ, ਵਚਨ ਤੇ ਕਾਰਕ ਦਾ ਸੰਬੰਧ ਸਥਾਪਿਤ ਕਰਦਾ ਹੈ।

### 2.2.3.1. ਨਾਂਵ ਵਾਕੰਸ਼ ਅੰਦਰੂਨੀ ਸੰਰਚਨਾ

ਡਾ. ਬਲਬੀਰ ਸਿੰਘ ਸੰਧੂ (1968:79) ਅਨੁਸਾਰ ਨਾਂਵ ਵਾਕੰਸ਼ ਦੀ ਅੰਦਰੂਨੀ ਸੰਰਚਨਾ ਦੀ ਗੱਲ ਕਰਦੇ ਆਖਦੇ ਹਨ ਕਿ ਪੁਆਧੀ ਦੇ ਇਕ ਵਾਕ ਵਿੱਚ ਇਕ ਤੋਂ ਲੈ ਕੇ ਚਾਰ ਤੱਕ ਵਿਸ਼ੇਸ਼ਕ ਇਕੱਠੇ ਵਿਚਰ ਸਕਦੇ ਹਨ। ਉਹਨਾਂ ਅਨੁਸਾਰ ਸੰਕੇਤਬੋਧਕ, ਸੰਬੰਧਬੋਧਕ, ਸੰਖਿਆਬੋਧਕ ਤੇ ਗੁਣਬੋਧਕ ਵਿਸ਼ੇਸ਼ਕ ਇਕੱਠੇ ਆ ਸਕਦੇ ਹਨ। ਟਕਸਾਲੀ ਪੰਜਾਬੀ ਵਿੱਚ ਨਾਂਵ ਨਾਲ /ਦਾ/ ਸੰਬੰਧਕ ਦੀ ਵਰਤੋਂ ਨਾਲ ਵਿਸ਼ੇਸ਼ਕਾਂ ਦੀ ਗਿਣਤੀ ਨੂੰ ਵਧਾਇਆ ਜਾ ਸਕਦਾ ਹੈ। ਮਲਵਈ ਉਪਭਾਸ਼ਾ ਵਿੱਚ ਵੀ ਅਜਿਹਾ ਵਰਤਾਰਾ ਮਿਲਦਾ ਹੈ ਪਰ ਇਥੇ /ਕਾ/ ਸੰਬੰਧਕ ਦੀ ਵਰਤੋਂ ਹੁੰਦੀ ਹੈ।

ਮਲਵਈ ਉਪਭਾਸ਼ਾ ਵਿੱਚ 'ਨਾਂਵ ਵਾਕੰਸ਼' ਦੀ ਬਣਤਰ ਦੇ ਪੈਟਰਨ ਹੇਠ ਲਿਖੇ ਅਨੁਸਾਰ ਮਿਲਦੇ ਹਨ।

#### 2.2.3.1.1. ਮੁੱਖ ਸ਼ਬਦ

ਅਜਿਹੀ ਬਣਤਰ ਵਾਲੇ ਨਾਂਵ ਵਾਕੰਸ਼ ਵਿੱਚ ਮੁੱਖ ਸ਼ਬਦ ਦੇ ਤੌਰ ਤੇ ਸਿਰਫ਼ ਇਕੋ ਸ਼ਬਦ ਵਿਚਰਦਾ ਹੈ ਜੋ ਨਾਂਵ ਜਾਂ ਪੜਨਾਂਵ ਹੋ ਸਕਦਾ ਹੈ।

1. **ਕਾਂਟੋ** ਫੁਲਾਂ ਤੇ ਖੇਡਦੀ ਐ।

   kã̃To phUlã̃ te kheDədi ɛ.

2. **ਹੰਸਾ** ਕਬੱਡੀ ਖੇਡਦਾ ਤੀ।

   hã̃sa kəbəDDi kheDəda ti.

ਉਪਰੋਕਤ ਵਾਕ ਨੰ. 1 ਅਤੇ 2 ਵਿੱਚ ‘ਕਾਂਟੋ’ ਅਤੇ ‘ਹੰਸਾ’ ਕਰਤਾ ਨਾਂਵ ਵਾਕੰਸ਼ ਦੇ ਮੁੱਖ ਸ਼ਬਦ ਵਜੋਂ ਵਿਚਰ ਰਹੇ ਹਨ।

**2.2.3.1.2. ਵਿਸ਼ੇਸ਼ਕ + ਮੁੱਖ ਸ਼ਬਦ**

ਅਜਿਹੀ ‘ਨਾਂਵ ਵਾਕੰਸ਼’ ਬਣਤਰ ਵਿੱਚ ਮੁੱਖ ਸ਼ਬਦ ਨਾਂਵ ਜਾਂ ਪੜਨਾਂਵ ਦੇ ਨਾਲ ਸਿਰਫ਼ ਇਕ ਵਿਸ਼ੇਸ਼ਕ ਵਰਤਿਆ ਜਾਂਦਾ ਹੈ। ਵਿਸ਼ੇਸ਼ਕ ਦੇ ਸਥਾਨ ਤੇ ਨਿਸ਼ਚਿਤ ਵਿਸ਼ੇਸ਼ਕਾਂ ਜਾਂ ਅਨਿਸ਼ਚਿਤ ਵਿਸ਼ੇਸ਼ਕਾਂ ਵਿੱਚੋਂ ਕੋਈ ਇਕ ਵਰਤਿਆ ਜਾ ਸਕਦਾ ਹੈ। ਜਿਵੇਂ:

**ਅਨਿਸ਼ਚਿਤ ਵਿਸ਼ੇਸ਼ਕ + ਮੁੱਖ ਸ਼ਬਦ**

ਅਜਿਹੀ ਬਣਤਰ ਵਿੱਚ ਮੁੱਖ ਸ਼ਬਦ ਤੋਂ ਪਹਿਲਾਂ ਅਨਿਸ਼ਚਿਤ ਵਿਸ਼ੇਸ਼ਕ ਆਉਂਦੇ ਹਨ, ਜਿਨ੍ਹਾਂ ਤੋਂ ਨਾਂਵਾਂ ਦੀ ਨਿਸ਼ਚਿਤ ਸੰਖਿਆ ਦਾ ਪਤਾ ਨਹੀਂ ਲੱਗਦਾ ਹੈ। ਇਸ ਸ਼੍ਰੇਣੀ ਵਿੱਚ ‘ਕੁਝ’, ‘ਥੋੜੇ’, ‘ਕਈ’, ਆਦਿ ਅਨਿਸ਼ਚਿਤ ਵਿਸ਼ੇਸ਼ਕ ਵਰਤੇ ਜਾਂਦੇ ਹਨ।

3. ਕੁਛ-ਕ ਮੁੰਡੇ ਖੇਤ ਗਏ ਨੇ।

   kUch-k mŨDe khet gəe ne.

4. ਥੋੜੇ-ਜੇ ਖਿਡਾਰੀ ਅਜੇ ਬੀ ਬਾਹਰ ਤੀ।

   thoRe-je khIDari əje bi bahər ti.

5. ਕਈ ਬਿਦਿਆਰਥੀ ਖੇਡਣਾ ਨਹੀ ਚਾਹੁੰਦੇ ਤੇ।

   kəi bIdIarəthi khedəɳa nəhi cahõde te.

ਮਲਵਈ ਉਪਭਾਸ਼ਾ ਵਿੱਚ 'ਕੁਛ-ਕ', 'ਥੋੜੇ-ਜੇ', 'ਕਈ', ਹਰੇਕ', ਆਦਿ ਅਨਿਸ਼ਚਿਤ ਵਿਸ਼ੇਸ਼ਕ ਵਰਤੇ ਜਾਂਦੇ ਹਨ। ਮਲਵਈ ਉਪਭਾਸ਼ਾ ਵਿੱਚ ਵਰਤੇ ਜਾਂਦੇ ਸਾਰੇ ਅਨਿਸ਼ਚਿਤ ਵਿਸ਼ੇਸ਼ਕ ਸਿਰਫ਼ ਮੁੱਖ ਸ਼ਬਦ ਬਹੁਵਚਨ ਰੂਪ ਨਾਲ ਹੀ ਵਰਤੇ ਜਾਂਦੇ ਹਨ। ਇਹ ਵਿਸ਼ੇਸ਼ਕ ਆਪਣੇ ਵਿਸ਼ੇਸ਼ ਦੇ ਲਿੰਗ ਅਨੁਸਾਰ ਆਪਣਾ ਰੂਪ ਵਟਾ ਵੀ ਲੈਂਦੇ ਹਨ ਅਤੇ ਨਹੀਂ ਵੀ ਵਟਾਉਂਦੇ। ਜਿਵੇਂ ਨਿਮਨ ਵਾਕਾਂ ਵਿੱਚ ਵਿਸ਼ੇਸ਼ਕ 'ਕੁਛ-ਕ' ਆਪਣੇ ਵਿਸ਼ੇਸ਼ ਅਨੁਸਾਰ ਆਪਣਾ ਰੂਪ ਨਹੀਂ ਬਦਲਦਾ ਪਰ ਵਿਸ਼ੇਸ਼ਕ ਥੋੜੀਆਂ-ਜਈਆਂ ਆਪਣੇ ਲਿੰਗ ਅਨੁਸਾਰ ਆਪਣਾ ਰੂਪ ਬਦਲਦਾ ਹੈ।

6. ਕੁਛ-ਕ ਕੁੜੀਆਂ ਖੇਤ ਗਈਆਂ ਨੇ।

kUch-k kuriã khet gəiã ne.

7. ਥੋੜੀਆਂ-ਜਈਆਂ ਖਿਡਾਰਣਾ ਅਜੇ ਵੀ ਬਾਹਰ ਤੀ।

thoRiã-jəiã khIDarɳa əje bi bahər ti.

**ਕ੍ਰਮਬੋਧਕ ਵਿਸ਼ੇਸ਼ਕ + ਮੁੱਖ ਸ਼ਬਦ**

ਜਿਨ੍ਹਾਂ ਵਿਸ਼ੇਸ਼ਕਾਂ ਤੋਂ ਕਰਤਾ/ਕਰਮ ਦੇ ਕ੍ਰਮ ਦਾ ਬੋਧ ਹੁੰਦਾ ਹੈ, ਇਨ੍ਹਾ ਨੂੰ ਕ੍ਰਮਬੋਧਕ ਵਿਸ਼ੇਸ਼ਣ ਆਖਿਆ ਜਾਂਦਾ ਹੈ। ਮਲਵਈ ਉਪਭਾਸ਼ਾ ਵਿੱਚ ਮੂਰਲਾ, ਪਿਛਲਾ, ਪਹਿਲਾ, ਦੂਸਰਾ ਆਦਿ ਕ੍ਰਮਬੋਧਕ ਵਿਸ਼ੇਸ਼ਕ ਵਰਤੇ ਜਾਂਦੇ ਹਨ।

8. ਅਗਲਾ ਖਿਡਾਰੀ ਜਿੱਤ ਜਾਊਗਾ।

əgəla mũDa jItt jauga.

9. ਪਹਿਲਾ ਮੁੰਡਾ ਤੇਜ ਭਜਦਾ ਐ।

pəhIa mũDa tej p`əjəda ɛ.

10. ਮੂਰਲੀ ਮੈਂਸ ਬੱਧ ਦੁੱਧ ਦਿੰਦੀ ਐ।

murəli mɛ̃s bəddə́ doddə́ dĨdi ɛ.

ਮਲਵਈ ਉਪਭਾਸ਼ਾ ਵਿੱਚ ਵਰਤੇ ਜਾਂਦੇ ਸਾਰੇ ਕ੍ਰਮਬੋਧਕ ਵਿਸ਼ੇਸ਼ਕ ਆਪਣੇ ਵਿਸ਼ੇਸ਼ ਦੇ ਲਿੰਗ ਅਤੇ ਵਚਨ ਅਨੁਸਾਰ ਆਪਣਾ ਰੂਪ ਵਟਾਉਂਦੇ ਹਨ। ਜਿਵੇਂ:-

11. ਅਗਲਿਆਂ ਖਿਡਾਰੀਆਂ ਨੇ ਤਮਗਾ ਜਿੱਤ ਲਿਆ।

əgəlIã khIDariã ne təməga jItt lIa.

12. ਪਹਿਲੀ ਕੁੜੀ ਤੇਜ ਭਜਦੀ ਐ।

pəhIli kUri tej p`əjədi ɛ.

13. ਮੂਰਲੀਆਂ ਮੈਂਸਾ ਵੱਧ ਦੁੱਧ ਦਿੰਦੀਆ ਨੇ।

murəliã mɛ̃sa bəddə́ doddə́ dĨdiã ne.

**ਪੂਰਨ ਸੰਖਿਆ ਬੋਧਕ ਵਿਸ਼ੇਸ਼ਣ + ਮੁੱਖ ਸ਼ਬਦ**

14. ਛੱਤੀ ਘਰਾਂ ਨੇ ਪਹਿਲਬਾਨ ਪਾਲਿਆ ਹੋਇਆ ਤੀ।

chətti k`ərã ne pəhIləban palIa hoIa ti.

15. ਦੋ ਬੱਕਰੀਆਂ ਸੌਲਾਂ ਸੇਰ ਦੁੱਧ ਦਿੰਦੀਆਂ ਨੇ।

do bəkkəriã s>lã ser doddə́ dĨdiã ne.

16. ਇਕ ਸੌ ਸਤਾਰਾਂ ਘੋੜੇ ਦੌੜੇ ਤੀ।

Ik s> sətarã kòRe d>Re ti.

ਉਪਰੋਕਤ ਵਾਕਾਂ ਵਿੱਚ ਛੱਤੀ, ਦੋ, ਇਕ ਸੌ ਦੋ ਆਦਿ ਪੂਰਨ ਸੰਖਿਆ ਬੋਧਕ ਵਿਸ਼ੇਸ਼ਕ ਵਰਤੇ ਗਏ ਹਨ। ਇਕ ਤੋਂ ਸੌ ਤੱਕ ਦੀ ਪੂਰੀ ਸਾਰੀ ਗਿਣਤੀ ਇਸ ਸ਼੍ਰੇਣੀ ਦੇ ਅਧੀਨ ਆਉਂਦੀ ਹੈ। ਭਾਵ ਸਾਰੀਆਂ ਗਿਣਤਕ ਸੰਖਿਆਵਾਂ ਨੂੰ ਪੂਰਨ ਸੰਖਿਆ ਬੋਧਕ ਵਿਸ਼ੇਸ਼ਕ ਦੇ ਤੌਰ ਤੇ ਵਰਤਿਆ ਜਾ ਸਕਦਾ ਹੈ। ਵਾਕ ਨੰ. 16 ਵਿੱਚ ਪੂਰਨ ਸੰਖਿਆ ਵਿਸ਼ੇਸ਼ਣ ਵਾਕੰਸ਼ ਪੂਰਨ ਸੰਖਿਆ ਬੋਧਕ ਦਾ ਕਾਰਜ ਨਿਭਾਅ ਰਿਹਾ ਹੈ।

**ਸਮੁੱਚਤਾਬੋਧਕ ਵਿਸ਼ੇਸ਼ਕ + ਮੁੱਖ ਸ਼ਬਦ**

17. ਦੋਨੋਂ ਪੁਤ ਮਾਂ ਕੋਲੇ ਬਗ ਗੇ।

donẽ pUtt mã kole bəg ge.

18. ਸਾਰੇ ਮੁੰਡੇ ਮੈਂਸਾਂ ਚਾਰਦੇ ਤੇ।

sare mŨDe mɛ̃sã carəde te

19. ਸਾਰੀਆਂ ਕੁੜੀਆਂ ਘਰਾਂ ਨੂੰ ਮੁੜ ਗੀਆਂ।

Sariã kURiã k`ərã nũ mUR giã.

ਉਪਰੋਕਤ ਵਾਕ ਨੰ. 17-21 ਵਿੱਚ 'ਦੋਨੋਂ', 'ਸਾਰੇ', 'ਸਾਰੀਆਂ' ਸਮੁੱਚਤਾਬੋਧਕ ਵਿਸ਼ੇਸ਼ਕ ਕ੍ਰਮਵਾਰ ਆਪਣੇ ਮੁੱਖ ਸ਼ਬਦ 'ਪੁਤ', 'ਮੁੰਡੇ' ਅਤੇ 'ਕੁੜੀਆਂ' ਤੋਂ ਪਹਿਲਾਂ ਆ ਰਹੇ ਹਨ। ਡਾ. ਕਵਲਜੀਤ ਕੌਰ ਜੱਸਲ (1998:61) ਅਨੁਸਾਰ ਪੂਰਨ ਸੰਖਿਆ ਬੋਧਕ ਵਿਸ਼ੇਸ਼ਕਾਂ ਦੇ ਨਾਲ /-ਓ/ ਜਾਂ /-ਨੋਂ/ ਲਗਾ ਕੇ ਸਮੁੱਚਤਾਬੋਧਕ ਵਿਸ਼ੇਸ਼ਕ ਬਣਾਏ ਜਾ ਸਕਦੇ ਹਨ। ਸਮੁੱਚਤਾਬੋਧਕ ਵਿਸ਼ੇਸ਼ਕ 'ਸਾਰੇ' ਦਾ ਰੂਪ ਆਪਣੇ ਵਿਸ਼ੇਸ਼ ਦੇ ਲਿੰਗ ਅਨੁਸਾਰ ਬਦਲਦਾ ਹੈ, ਜਦਕਿ ਸਮੁੱਚਤਾਬੋਧਕ ਵਿਸ਼ੇਸ਼ਕ ਰੂਪ 'ਸਭ' ਆਪਣੇ ਵਿਸ਼ੇਸ਼ ਦੇ ਲਿੰਗ ਅਨੁਸਾਰ ਆਪਣਾ ਰੂਪ ਨਹੀਂ ਬਦਲਦਾ। ਜਿਵੇਂ :-

20. ਸਾਰਿਆਂ ਬਿਦਿਆਰਥੀਆਂ ਨੇ ਛੁੱਟੀ ਕਰ ਲੀ।

sarIã bIdIarəthiã ne chUTTi kər li.

21. ਸਾਰੇ ਮੁੰਡੇ ਬਗ ਗੇ।

sare mŨDe bəg ge.

22. ਸਾਰੀਆਂ ਕੁੜੀਆਂ ਨੇ ਛੁੱਟੀ ਕਰ ਲੀ।

sariã kURiã ne chUTTi kər li.

**ਸੰਕੇਤਬੋਧਕ ਵਿਸ਼ੇਸ਼ਣ + ਮੁੱਖ ਸ਼ਬਦ**

ਅਜਿਹੇ ਵਿਸ਼ੇਸ਼ ਜੋ ਆਪਣੇ ਮੁੱਖ ਸ਼ਬਦ ਕਰਤਾ ਨਾਲ ਆ ਕੇ, ਕਰਤਾ ਦੀ ਸਥਿਤੀ ਬਾਰੇ ਜਾਣਕਾਰੀ ਦੇਣ, ਅਜਿਹੇ ਵਿਸ਼ੇਸ਼ਕਾਂ ਨੂੰ ਸੰਕੇਤਬੋਧਕ ਵਿਸ਼ੇਸ਼ਕ ਅਖਿਆ ਜਾਂਦਾ ਹੈ।

ਅਜਿਹੇ ਵਿਸ਼ੇਸ਼ਕਾਂ ਨੂੰ ਨਿਸ਼ਚੇਵਾਚਕ ਵਿਸ਼ੇਸ਼ਕ ਆਖਦੇ ਹਨ। ਇਹਨਾਂ ਵਿਸ਼ੇਸ਼ਕਾਂ ਦੀਆਂ ਅੱਗੋਂ ਦੋ ਵੰਨਗੀਆਂ ਹਨ: ਨਿਕਟਵਰਤੀ ਅਤੇ ਦੂਰਵਰਤੀ ਵਿਸ਼ੇਸ਼ਣ। ਮਲਵਈ ਭਾਸ਼ਾ ਵਿੱਚ ਏਹ, ਆਹ, ਐਹ ਨਿਕਟਵਰਤੀ ਵਿਸ਼ੇਸ਼ਕ ਹਨ ਅਤੇ ਔਹ ਤੇ ਉਹ ਦੂਰਵਰਤੀ ਵਿਸ਼ੇਸ਼ਕ ਵਰਤੇ ਜਾਂਦੇ ਹਨ।

23. ਆਹ ਮੁੰਡਾ ਤੇਜ ਦੌੜਦਾ ਐ।

ah mŨDa tej d>Rəda ɛ.

24. ਏਹ ਕੁੜੀ ਗੋਹਾ ਸਿੱਟਦੀ ਐ।

eh kURi goha sITTdi ɛ.

25. ਆਹ ਮੁੰਡੇ ਤੇਜ ਦੌੜਦੇ ਨੇ।

ah mŨDe tej d>Rəde ne.

26. ਏਹ ਕੁੜੀਆਂ ਗੋਹਾ ਸਿੱਟਦੀਆਂ ਨੇ।

eh kURiã goha sITTdiã ne.

27. ਔਹ ਕੁੜੀ ਗੋਹਾ ਸਿੱਟਦੀ ਐ।

>h kURi goha sITTdi ɛ.

28. ਉਹ ਮੁੰਡਾ ਸੇਬ ਖਾਂਦਾ ਐ।

Uh mŨDa seb khãda ɛ.

29. ਔਹ ਕੁੜੀਆਂ ਗੋਹਾ ਸਿੱਟਦੀਆਂ ਨੇ।

>h kURiã goha sITTdiã ne.

30. ਉਹ ਮੁੰਡੇ ਸੇਬ ਖਾਂਦੇ ਨੇ।

Uh mŨDe seb khãde ne.

ਉਪਰੋਕਤ ਵਾਕ (23-26) ਨਿਕਟਵਰਤੀ ਸੰਕੇਤਬੋਧਕ ਵਿਸ਼ੇਸ਼ਕ ਵਰਤੇ ਗਏ ਹਨ ਜਦ ਕਿ ਵਾਕ (27-34) ਦੂਰਵਰਤੀ ਸੰਕੇਤਬੋਧਕ ਵਿਸ਼ੇਸ਼ਕ ਵਰਤੇ ਗਏ ਹਨ। ਮਲਵਈ ਭਾਸ਼ਾ ਵਿੱਚ ਸੰਕੇਤਬੋਧਕ ਵਿਸ਼ੇਸ਼ਕ ਆਪਣੇ ਵਿਸ਼ੇਸ਼ ਕਰਤਾ ਦੇ ਲਿੰਗ ਅਤੇ ਵਚਨ ਅਨੁਸਾਰ ਆਪਣਾ ਰੂਪ ਰੂਪਾਂਤਰਿਤ ਨਹੀਂ ਕਰਦੇ ਹਨ।

**ਗੁਣਬੋਧਕ ਵਿਸ਼ੇਸ਼ਣ + ਮੁੱਖ ਸ਼ਬਦ**

ਮਾਸਟਰ ਕਰਮ ਸਿੰਘ ਗੰਗਾਵਾਲਾ (1929:117) ਅਨੁਸਾਰ ਜੋ ਵਿਸ਼ੇਸ਼ਣ ਗੁਣ ਔਗੁਣ ਦੱਸ ਕੇ ਕਿਸੇ ਨਾਂਵ ਜਾਂ ਪੜਨਾਂਵ ਦੀ ਵਰਤੋਂ ਨੂੰ ਆਮ ਤੋਂ ਖਾਸ ਬਣਾਵੇ, ਉਸਨੂੰ ਗੁਣਵਾਚਕ ਵਿਸ਼ੇਸ਼ਣ ਕਿਹਾ ਜਾਂਦਾ ਹੈ। ਭਾਵ ਨਾਂਵ-ਵਾਕੰਸ਼ ਵਿੱਚ ਅਜਿਹੇ ਵਧਾਇਕੀ ਤੱਤ ਜੋ ਸ਼ਬਦ ਦਾ ਗੁਣ ਔਗੁਣ ਦੱਸਣ ਲਈ ਵਰਤੇ ਜਾਂਦੇ ਹਨ, ਗੁਣਬੋਧਕ ਵਿਸ਼ੇਸ਼ਕ ਅਖਵਾਉਂਦੇ ਹਨ। ਗੁਣਬੋਧਕ + ਮੁੱਖ ਸ਼ਬਦ ਕਰਤਾ ਨਾਂਵ ਵਾਕੰਸ਼ ਬਣਤਰ ਵਿੱਚ ਮੁੱਖ-ਸ਼ਬਦ ਨਾਲ ਇਕ ਗੁਣਬੋਧਕ ਵਿਸ਼ੇਸ਼ਣ

ਵਰਤਿਆ ਜਾਂਦਾ ਹੈ। ਗੁਣਬੋਧਕ ਵਿਸ਼ੇਸ਼ਕ ਦੋ ਪ੍ਰਕਾਰ ਦੇ ਹੁੰਦੇ ਹਨ। ਗੁਣਬੋਧਕ ਵਿਕਾਰੀ ਵਿਸ਼ੇਸ਼ਣ ਅਤੇ ਗੁਣਬੋਧਕ ਅਵਿਕਾਰੀ ਵਿਸ਼ੇਸ਼ਣ।

**ਗੁਣਬੋਧਕ ਵਿਕਾਰੀ ਵਿਸ਼ੇਸ਼ਣ**

31. ਰੱਜੀ ਬੁੜੀ ਕੁਢਰ ਐ।

rəjji bURi kUDə`r ɛ.

32. ਲੰਗੜਾ ਮੁੰਡਾ ਪੜਨ 'ਚ ਛਿਆਰ ਐ।

lə̃gəDa mŨDa pəRən c chIar ɛ.

33. ਠੰਡਾ ਪਾਣੀ ਜਖਾਮ ਕਰਦੈ।

Thə̃Da paɳi jəkham kərədɛ.

34. ਠੰਡੀ ਕੁਲਫੀ ਦੰਦ ਠਾਰਦੀ ਐ।

ThənDi kUləphi də̃d Tharədi ɛ.

35. ਕਾਲੇ ਮੁੰਡੇ ਤੇਜ ਦੌੜਦੇ ਨੇ।

kale mŨDe tej d>Rəde ne.

36. ਕਾਲਿਆਂ ਮੁੰਡਿਆਂ ਨੇ ਰੇਸ ਜਿੱਤ ਲਈ।

kallã mŨDeã ne res jItt ləi.

ਉਪਰੋਕਤ ਵਾਕਾਂ ਵਿੱਚ ਰੱਜੀ, ਕਾਲਾ, ਕਾਲੇ, ਕਾਲਿਆ, ਲੰਗੜਾ, ਠੰਡਾ, ਠੰਡੀ ਆਦਿ ਵਿਕਾਰੀ ਗੁਣਬੋਧਕ ਵਿਸ਼ੇਸ਼ਕ ਵਰਤੇ ਗਏ ਹਨ। ਜੋ ਆਪਣੇ ਵਿਸ਼ੇਸ਼ ਤੋਂ ਪਹਿਲਾਂ ਵਿਚਰ ਕੇ ਉਸਦੇ ਗੁਣ,ਔਗੁਣ ਦੋ ਬੋਧ ਕਰਵਾਉਂਦੇ ਹਨ। ਇਹ ਵਿਸ਼ੇਸ਼ਕ ਆਪਣੇ ਵਿਸ਼ੇਸ਼ ਦੇ ਲਿੰਗ ਵਚਨ ਤੇ ਕਾਰਕ ਅਨੁਸਾਰ ਆਪਣਾ ਰੂਪ ਰੁਪਾਂਤਰਿਤ ਕਰਦੇ ਹਨ।

**ਗੁਣਬੋਧਕ ਅਵਿਕਾਰੀ ਵਿਸ਼ੇਸ਼ਣ**

37. ਲਾਲ ਘੋੜਾ ਤੇਜ ਦੌੜਿਆ।

lal gòRa tej d>RIa.

38. ਲਾਲ ਘੋੜੀ ਤੇਜ ਦੌੜੀ।

lal gòRi tej d>Ri.

39. ਚਾਹ ਜਮਾਂ ਗਰਮ ਤੀ।

cah jəmã gərəm ti.

ਉਪਰੋਕਤ ਵਾਕਾਂ ਵਿੱਚ ਲਾਲ, ਗਰਮ ਆਦਿ ਅਵਿਕਾਰੀ ਗੁਣਬੋਧਕ ਵਿਸ਼ੇਸ਼ਕ ਵਰਤੇ ਗਏ ਹਨ। ਜੋ ਲਿੰਗ, ਵਚਨ ਤੇ ਕਾਰਕ ਅਨੁਸਾਰ ਆਪਣਾ ਰੂਪ ਰੁਪਾਂਤਰਿਤ ਨਹੀਂ ਕਰਦੇ ਹਨ।

**2.2.3.1.3. ਵਿਸ਼ੇਸ਼ਕ + ਵਿਸ਼ੇਸ਼ਕ + ਮੁੱਖ ਸ਼ਬਦ**

ਅਜਿਹੀ ਕਰਤਾ ਨਾਂਵ ਵਾਕੰਸ਼ ਬਣਤਰ ਵਾਲੇ ਵਾਕਾਂ ਵਿੱਚ ਮੁੱਖ ਸ਼ਬਦ ਨਾਂਵ ਜਾਂ ਪੜਨਾਂਵ ਦੇ ਨਾਲ ਦੋ ਵਿਸ਼ੇਸ਼ਕ ਵਰਤੇ ਜਾਂਦੇ ਹਨ। ਕਵਲਜੀਤ ਕੌਰ ਜੱਸਲ (1998:73) ਅਨੁਸਾਰ ਅਜਿਹੀ ਬਣਤਰ ਵਾਲੇ ਨਾਂਵ ਵਾਕੰਸ਼ ਵਿੱਚ ਇਕ ਵਿਸ਼ੇਸ਼ਕ ਅਨਿਸ਼ਚਿਤ ਵਿਸ਼ੇਸ਼ਕਾਂ ਦੀ ਸ਼੍ਰੇਣੀ ਅਤੇ ਦੂਸਰਾ ਵਿਸ਼ੇਸ਼ਕ ਨਿਸ਼ਚਿਤ ਵਿਸ਼ੇਸਕਾਂ ਦੀ ਸ਼੍ਰੇਣੀ ਵਿੱਚੋਂ ਵਰਤਿਆ ਜਾਂਦਾ ਹੈ ਜਾਂ ਦੋਵੇਂ ਵਿਸ਼ੇਸ਼ਕ ਨਿਸ਼ਚਿਤ ਵਿਸ਼ੇਸ਼ਕਾਂ ਦੀ ਸ਼੍ਰੇਣੀ ਵਿੱਚੋਂ ਵਰਤੇ ਜਾਂਦੇ ਹਨ। ਇਸ ਲਈ ਇਸ ਤਰਤੀਬ ਨੂੰ ਅਨਿਸ਼ਚਿਤ + ਨਿਸ਼ਚਿਤ + ਮੁੱਖ ਸ਼ਬਦ, ਨਿਸ਼ਚਿਤ + ਅਨਿਸ਼ਚਿਤ + ਮੁੱਖ ਸ਼ਬਦ ਅਤੇ ਨਿਸ਼ਚਿਤ + ਨਿਸ਼ਚਿਤ + ਮੁੱਖ ਸ਼ਬਦ ਵਿੱਚ ਵੰਡਿਆ ਗਿਆ ਹੈ।

**ਅਨਿਸ਼ਚਿਤ + ਨਿਸ਼ਚਿਤ + ਮੁੱਖ ਸ਼ਬਦ**

ਮਲਵਈ ਉਪਭਾਸ਼ਾ ਵਿੱਚ ਅਜਿਹੀ ਬਣਤਰ ਵਾਲੇ ਕਰਤਾ ਨਾਂਵ ਵਾਕੰਸ਼ ਵਿੱਚ ਮੁੱਖ ਸ਼ਬਦ ਨਾਂਵ ਜਾਂ ਪੜਨਾਂਵ ਨਾਲ ਇਕ ਅਨਿਸ਼ਚਿਤ ਅਤੇ ਇਕ ਨਿਸ਼ਚਿਤ ਵਿਸ਼ੇਸਕ ਵਰਤਿਆ ਜਾਂਦਾ ਹੈ। ਮਲਵਈ ਉਪਭਾਸ਼ਾ ਦੀ ਅਜਿਹੀ ਬਣਤਰ ਵਿੱਚ ਅਨਿਸ਼ਚਿਤ ਵਿਸ਼ੇਸ਼ਕਾਂ ਨਾਲ, ਨਿਸ਼ਚਿਤ ਵਿਸ਼ੇਸ਼ਕ ਸ਼੍ਰੇਣੀ ਦੇ ਕੇਵਲ ਗੁਣਬੋਧਕ ਵਿਸ਼ੇਸ਼ਕ ਅਤੇ ਵਾਕੰਸ਼ੀ ਵਿਸ਼ੇਸ਼ਕ ਹੀ ਵਰਤੇ ਜਾਂਦੇ ਹਨ। ਮਿਕਬੋਧਕ, ਸਮੁੱਚਤਾਬੋਧਕ, ਸੰਕੇਤਬੋਧਕ ਅਤੇ ਸੰਬੰਧਬੋਧਕ ਵਿਸ਼ੇਸ਼ਕ ਨਹੀਂ ਵਰਤੇ ਜਾਂਦੇ ਹਨ।

40. ਹਰੇਕ ਸੋਹਣਾ ਖਿਡਾਰੀ ਸੋਹਣਾ ਨਹੀਂ ਖੇਡਦਾ।

hərek sohəɳa khIDari sohəɳa nəhĩ khedda.

41. ਕੁਛ ਕਾਲੇ ਘੋੜੇ ਤੇਜ ਦੌੜੇ ਤੀ।

kUch kale gòRe tej d>Re ti.

ਅਜਿਹੀ ਬਣਤਰ ਵਿੱਚ ਅਨਿਸ਼ਚਿਤ ਸੰਖਿਆਬੋਧਕ ਵਿਸ਼ੇਸ਼ਣ ਦਾ ਸਥਾਨ ਪਹਿਲਾ, ਗੁਣਬੋਧਕ ਵਿਸ਼ੇਸ਼ਕ ਦਾ ਸਥਾਨ ਦੂਸਰਾ ਅਤੇ ਮੁੱਖ ਸ਼ਬਦ ਤੀਸਰੇ ਸਥਾਨ ਉੱਤੇ ਹੁੰਦਾ ਹੈ। ਉਪਰੋਕਤ ਵਾਕ 40 ਅਤੇ 41 ਵਿੱਚ ਅਨਿਸ਼ਚਿਤ ਵਿਸ਼ੇਸ਼ਕ ਸ਼ਬਦ 'ਹਰੇਕ', 'ਕੁਛ' ਪਹਿਲੇ

ਸਥਾਨ ਅਤੇ ਗੁਣਬੋਧਕ ਨਿਸ਼ਚਿਤ ਵਿਸ਼ੇਸ਼ਕ ਸ਼ਬਦ 'ਸੋਹਣਾ', 'ਕਾਲੇ' ਦੂਸਰੇ ਸਥਾਨ ਉੱਤੇ ਵਿਚਰ ਰਹੇ ਹਨ।

**ਨਿਸ਼ਚਿਤ + ਅਨਿਸ਼ਚਿਤ + ਮੁੱਖ ਸ਼ਬਦ**

ਮਲਵਈ ਉਪਭਾਸ਼ਾ ਵਿੱਚ ਅਜਿਹੀ ਬਣਤਰ ਵਾਲੇ ਕਰਤਾ ਨਾਂਵ ਵਾਕੰਸ਼ ਵਿੱਚ ਮੁੱਖ ਸ਼ਬਦ ਨਾਂਵ ਜਾਂ ਪੜਨਾਂਵ ਨਾਲ ਇਕ ਨਿਸ਼ਚਿਤ ਅਤੇ ਇਕ ਅਨਿਸ਼ਚਿਤ ਵਿਸ਼ੇਸਕ ਵਰਤਿਆ ਜਾਂਦਾ ਹੈ। ਮਲਵਈ ਉਪਭਾਸ਼ਾ ਦੀ ਅਜਿਹੀ ਬਣਤਰ ਵਿੱਚ ਅਨਿਸ਼ਚਿਤ ਵਿਸ਼ੇਸ਼ਕਾਂ ਨਾਲ, ਨਿਸ਼ਚਿਤ ਵਿਸ਼ੇਸ਼ਕ ਸ਼੍ਰੇਣੀ ਦੇ ਕੇਵਲ ਸੰਕੇਤਬੋਧਕ ਵਿਸ਼ੇਸ਼ਕ ਹੀ ਵਰਤੇ ਜਾਂਦੇ ਹਨ। ਮਿਕਬੋਧਕ, ਸਮੁੱਚਤਾਬੋਧਕ, ਗੁਣਬੋਧਕ ਅਤੇ ਸੰਬੰਧਬੋਧਕ ਵਿਸ਼ੇਸ਼ਕ ਨਹੀਂ ਵਰਤੇ ਜਾਂਦੇ ਹਨ।

42. ਆਹ ਕੁਛ ਲੋਕ ਬਹਾਵਲਪੁਰ ਤੋਂ ਆਏ ਨੇ।

ah kUch lok bəhavəlpur tõ ae ne.

43. ਔਹ ਥੋੜੇ-ਜੇ ਖਿਡਾਰੀ ਬਧੀਆ ਖੇਡੇ ਤੀ।

>h thoRe-je khIDari bədía kheDe ti.

44. ਏਹ ਕੁਛ-ਕ ਮ੍ਹੈਂਸਾਂ ਚਰ ਕੇ ਆਈਆਂ ਨੇ।

Eh kUch-k mɛ̃sã cər ke aiã ne.

ਉਪਰੋਕਤ ਵਾਕਾਂ ਵਿੱਚ ਆਹ, ਔਹ, ਏਹ ਸੰਕੇਤਬੋਧਕ ਨਿਸ਼ਚਿਤ ਵਿਸ਼ੇਸ਼ਕ ਹਨ ਅਤੇ ਕੁਛ, ਥੋੜੇ-ਜੇ, ਕੁਛ-ਕ ਅਨਿਸ਼ਚਿਤ ਵਿਸ਼ੇਸ਼ਕ ਹਨ। ਮਲਵਈ ਉਪਭਾਸ਼ਾ ਵਿੱਚ ਜੇਕਰ ਸੰਕੇਤਬੋਧਕ ਵਿਸ਼ੇਸ਼ਣ ਅਤੇ ਅਨਿਸ਼ਚਿਤ ਵਿਸ਼ੇਸ਼ਣ ਇਕੱਠੇ ਵਿਚਰ ਰਹੇ ਹੋਣ ਤਾਂ ਨਿਸ਼ਚਿਤ ਵਿਸ਼ੇਸ਼ਣ ਦਾ ਸਥਾਨ ਪਹਿਲਾ ਅਤੇ ਅਨਿਸ਼ਚਿਤ ਵਿਸ਼ੇਸਣ ਦਾ ਸਥਾਨ ਦੂਸਰਾ ਹੁੰਦਾ ਹੈ।

**ਨਿਸ਼ਚਿਤ + ਨਿਸ਼ਚਿਤ + ਮੁੱਖ ਸ਼ਬਦ**

ਅਜਿਹੀ ਬਣਤਰ ਵਿੱਚ ਮੁੱਖ ਸ਼ਬਦ ਨਾਂਵ ਜਾਂ ਪੜਨਾਂਵ ਨਾਲ ਦੋ ਨਿਸ਼ਚਿਤ ਵਿਸ਼ੇਸ਼ਕ ਵਿਚਰ ਰਹੇ ਹੁੰਦੇ ਹਨ। ਮਲਵਈ ਉਪਭਾਸ਼ਾ ਵਿੱਚ ਦੋ ਨਿਸ਼ਚਿਤ ਵਿਸ਼ੇਸ਼ਕਾਂ ਦੀ ਵਰਤੋਂ ਨਿਮਨ ਅਨੁਸਾਰ ਹੁੰਦੀ ਹੈ।

45. ਐਹ ਚਿੱਟਾ ਢੱਗਾ ਬਧੀਆ ਬਗਦੈ।

ɛh cITTa Tə`ga bədía bəgədɛ.

46. ਏਹ ਸੁੱਕੀ ਲੱਕੜ ਬਧੀਆ ਬਲਦੀ ਐ।

eh sUkki ləkkəR bədía bələdi ɛ.

47. ਆਹ ਗਭਰੂਟ ਮੁੰਡੇ ਪਿੰਡ ਦੀ ਸਾਨ ਨੇ।

ah gəbə´rut mŨDe pĨD di san ne.

ਜੇਕਰ ਇਕ ਨਾਂਵ ਵਾਕੰਸ਼ ਵਿੱਚ ਸੰਕੇਤਬੋਧਕ ਵਿਸ਼ੇਸ਼ਕ ਅਤੇ ਗੁਣਬੋਧਕ ਵਿਸ਼ੇਸ਼ਕ ਇਕੱਠੇ ਵਿੱਚ ਰਹੇ ਹੋਣ ਤਾਂ ਕਰਤਾ ਨਾਂਵ ਵਾਕੰਸ਼ ਤੱਤਾਂ ਦੀ ਤਰਤੀਬ ਸੰਕੇਤਬੋਧਕ ਵਿਸ਼ੇਸ਼ਕ + ਗੁਣਬੋਧਕ ਵਿਸ਼ੇਸ਼ਕ + ਮੁੱਖ ਸ਼ਬਦ ਵਾਲੀ ਹੁੰਦੀ ਹੈ। ਅਜਿਹੀ ਬਣਤਰ ਵਿੱਚ ਸੰਕੇਤਬੋਧਕ ਵਿਸ਼ੇਸ਼ਕ ਮੁੱਖ ਸ਼ਬਦ ਦੇ ਲਿੰਗ ਅਨੁਸਾਰ ਆਪਣਾ ਰੂਪ ਨਹੀਂ ਬਦਲਦੇ ਹਨ, ਜਦਕਿ ਕੁਝ ਗੁਣਬੋਧਕ ਵਿਸ਼ੇਸ਼ਕ ਮੁੱਖ ਸ਼ਬਦ ਦੇ ਲਿੰਗ ਅਤੇ ਵਚਨ ਅਨੁਸਾਰ ਆਪਣੇ ਰੂਪ ਬਦਲਦੇ ਹਨ ਅਤੇ ਕੁਝ ਗੁਣਬੋਧਕ ਵਿਸ਼ੇਸ਼ਕ ਮੁੱਖ ਸ਼ਬਦ ਦੇ ਲਿੰਗ ਅਤੇ ਵਚਨ ਅਨੁਸਾਰ ਆਪਣੇ ਰੂਪ ਨਹੀਂ ਬਦਲਦੇ।

### 2.2.3.1.4. ਵਿਸ਼ੇਸ਼ਕ + ਵਿਸ਼ੇਸ਼ਕ + ਵਿਸ਼ੇਸ਼ਕ + ਮੁੱਖ ਸ਼ਬਦ

ਅਜਿਹੀ ਬਣਤਰ ਵਾਲੇ ਵਾਕ ਵਿੱਚ ਤਿੰਨ ਵਿਸ਼ੇਸ਼ਕ ਆਉਂਦੇ ਹਨ। ਇਹ ਤਿੰਨੋਂ ਵਿਸ਼ੇਸ਼ਕ ਨਿਸ਼ਚਿਤ ਵਿਸ਼ੇਸ਼ਕਾਂ ਦੀ ਸ਼੍ਰੇਣੀ ਦੇ ਹੋ ਸਕਦੇ ਹਨ ਜਾਂ ਦੋ ਨਿਸ਼ਚਿਤ ਵਿਸ਼ੇਸ਼ਕ ਅਤੇ ਇਕ ਅਨਿਸ਼ਚਿਤ ਵਿਸ਼ੇਸ਼ਕ ਹੋ ਸਕਦਾ ਹੈ। ਮਲਵਈ ਉਪਭਾਸ਼ਾ ਵਿੱਚ ਵਰਤੇ ਜਾਂਦੇ ਨਾਂਵ ਵਾਕੰਸ਼ ਵਿੱਚ ਜੇਕਰ ਤਿੰਨ ਵਿਸ਼ੇਸ਼ਕ ਵਰਤੇ ਜਾਣ ਤਾਂ ਉਹਨਾਂ ਦੀ ਬਣਤਰ ਨਿਮਨ ਅਨੁਸਾਰ ਹੁੰਦੀ ਹੈ। ਜਿਵੇਂ:

**ਨਿਸ਼ਚਿਤ +ਅਨਿਸ਼ਚਿਤ+ਨਿਸ਼ਚਿਤ+ਮੁੱਖ ਸ਼ਬਦ**

48. ਆਹ ਬਾਹਲ਼ਾ ਛਿਆਰ ਬਿਦਿਆਰਥੀ ਐ।

ah bahLa chIar bIdIarəthi ɛ.

49. ਆਹ ਬਾਹਲ਼ੇ ਛਿਆਰ ਬਿਦਿਆਰਥੀ ਨੇ।

ah bahLe chIar bIdIarəthi ne.

**ਨਿਸ਼ਚਿਤ+ਨਿਸ਼ਚਿਤ+ਨਿਸ਼ਚਿਤ+ਮੁੱਖ ਸ਼ਬਦ**

50. ਆਹ ਕਾਲੀ ਲਵੇਰੀ ਮੈਂਸ ਕਿਹਦੀ ਐ।

ah kali ləeri mɛ̃s kÍdi ɛ.

51. ਆਹ ਕਾਲੀਆਂ ਲਵੇਰੀਆਂ ਮੈਂਸਾਂ ਕਿਹਦੀਆਂ ਨੇ।

ah kaliã ləeriã mɛ̃sã kÍdiã ne.

### 2.2.3.1.5. **ਵਿਸ਼ੇਸ਼ਕ + ਵਿਸ਼ੇਸ਼ਕ + ਵਿਸ਼ੇਸ਼ਕ +ਵਿਸ਼ੇਸ਼ਕ + ਮੁੱਖ ਸ਼ਬਦ**

ਅਜਿਹੀ ਬਣਤਰ ਵਾਲੇ ਨਾਂਵ ਵਾਕੰਸ਼ ਵਿੱਚ ਮੁੱਖ ਸ਼ਬਦ ਨਾਂਵ ਜਾਂ ਪੜਨਾਂਵ ਦੇ ਨਾਲ ਚਾਰ ਵਿਸ਼ੇਸ਼ਕ ਆ ਸਕਦੇ ਹਨ। ਅਜਿਹੀ ਬਣਤਰ ਵਿੱਚ ਚਾਰੇ ਵਿਸ਼ੇਸ਼ਕ ਨਿਸ਼ਚਿਤ ਸ਼੍ਰੇਣੀ ਦੇ ਹੋ ਸਕਦੇ ਹਨ ਜਾਂ ਇਕ ਵਿਸ਼ੇਸ਼ਕ ਅਨਿਸ਼ਚਿਤ ਸ਼੍ਰੇਣੀ ਅਤੇ ਤਿੰਨ ਵਿਸ਼ੇਸ਼ਕ ਨਿਸ਼ਚਿਤ ਸ਼੍ਰੇਣੀ ਦੇ ਹੋ ਸਕਦੇ ਹਨ। ਅਜਿਹੀ ਬਣਤਰ ਵਿੱਚ ਵਿਸ਼ੇਸ਼ਕਾਂ ਦੀ ਤਰਤੀਬ ਵਿਸ਼ੇਸ਼ ਅਨੁਸਾਰ ਤਬਦੀਲ ਹੋ ਸਕਦੀ ਹੈ। ਜਿਵੇਂ

**ਨਿਸ਼ਚਿਤ + ਅਨਿਸ਼ਚਿਤ + ਨਿਸ਼ਚਿਤ + ਨਿਸ਼ਚਿਤ +ਮੁੱਖ ਸ਼ਬਦ**

52. ਔਹ ਬਾਹਲੀ ਜਿਆਦਾ ਡੂੰਘੀ ਨਹਿਰ ਐ।

>h bahəli jIada Dũgí nəhIr ɛ.

53. ਔਹ ਬਾਹਲੀਆਂ ਜਿਆਦਾ ਡੂੰਘੀਆਂ ਨਹਿਰਾਂ ਨੇ।

>h bahəliã jIada Dũgíã nəhIrã ne.

**ਨਿਸ਼ਚਿਤ + ਨਿਸ਼ਚਿਤ + ਨਿਸ਼ਚਿਤ + ਨਿਸ਼ਚਿਤ + ਮੁੱਖ ਸ਼ਬਦ**

54. ਆਹ ਇਕ ਖੌਢਾ ਕਾਲਾ ਘੋੜਾ ਕਿਹਦਾ ਐ।

ah Ik kh>dá kala kòRa kIhda ɛ.

55. ਆਹ ਖੌਢੇ ਨੁਕਰੇ ਕਾਲੇ ਘੋੜੇ ਕਿਹਦੇ ਨੇ।

ah kh>dè nUkəre kale kòRe kIhde ne.

### 2.2.3.1.6. **ਵਿਸ਼ੇਸ਼ਕ+ ਵਿਸ਼ੇਸ਼ਕ+ ਵਿਸ਼ੇਸ਼ਕ+ ਵਿਸ਼ੇਸ਼ਕ+ ਵਿਸ਼ੇਸ਼ਕ+ਮੁੱਖ ਸ਼ਬਦ**

ਅਜਿਹੀ ਬਣਤਰ ਵਾਲੇ ਨਾਂਵ ਵਾਕੰਸ਼ ਵਿੱਚ ਪੰਜ ਵਿਸ਼ੇਸ਼ਕ ਮੌਜੂਦ ਹੁੰਦੇ ਹਨ। ਪਰ ਸੰਕੇਤਬੋਧਕ, ਸੰਖਿਆਬੋਧਕ ਤੇ ਗੁਣਬੋਧਕ ਵਿਸ਼ੇਸ਼ਕਾਂ ਤੋਂ ਇਲਾਵਾ ਨਾਂਵ ਵਾਕੰਸ਼ ਵਿੱਚ ਬੋਧਕ ਕਿਰਿਆਵੀ ਵਿਸ਼ੇਸ਼ਕ ਵੀ ਮੌਜੂਦ ਹੁੰਦੇ ਹਨ। ਕਿਰਿਆਵੀ ਵਿਸ਼ੇਸ਼ਕ ਦਾ ਸਥਾਨ ਨਾਂਵ ਵਾਕੰਸ਼ ਵਿੱਚ ਮੁਢਲੇ ਸਥਾਨ ਵਾਲਾ ਹੁੰਦਾ ਹੈ। ਗੁਣਬੋਧਕ ਵਿਸ਼ੇਸ਼ ਦਾ ਸਥਾਨ ਆਪਣੇ ਵਿਸ਼ੇਸ਼ ਦੇ ਨਾਲ ਹੁੰਦਾ ਹੈ।

ਇਸ ਤੋਂ ਇਲਾਵਾ ਨਾਂਵ ਵਾਕੰਸ਼ ਵਿੱਚ ਵਿਚਰ ਰਹੇ ਵਿਸ਼ੇਸ਼ਕ ਕਿਸੇ ਵੀ ਸਥਾਨ ਤੇ ਆ ਸਕਦੇ ਹਨ। ਭਾਵ ਬਾਕੀ ਵਿਸ਼ੇਸ਼ਕ ਆਪਸ ਵਿੱਚ ਸਥਾਨ ਬਦਲੀ ਕਰ ਸਕਦੇ ਹਨ।

56. ਭੱਜਿਆ ਜਾਂਦਾ ਉਹ ਕਾਲਾ ਨੁਕਰਾ ਘੋੜਾ ਕਿਹਦਾ ਐ।

bə´jjIa jãda Uh kala nUkəra kòRa kIhda ɛ.

57. ਭੱਜੇ ਜਾਂਦੇ ਔਹ ਕਾਲੇ ਨੁਕਰੇ ਘੋੜੇ ਕਿਹਦੇ ਨੇ।

bə´jje jãde >h kale nUkəre kòRe kIhde ne.

**2.2.4. ਕਿਰਿਆ ਵਾਕੰਸ਼**

ਵਾਕ ਵਿੱਚ ਜੋ ਸ਼ਬਦ ਸਮੂਹ ਉਦੇਸ਼ ਦੇ ਵਿਧੇ ਦਾ ਕਾਰਜ, ਕਾਲ ਵਿੱਚ ਪ੍ਰਗਟ ਕਰੇ, ਉਸਨੂੰ ਕਿਰਿਆ ਵਾਕੰਸ਼ ਕਿਹਾ ਜਾਂਦਾ ਹੈ। ਕਿਰਿਆ ਵਾਕੰਸ਼ ਵਿਧੇ ਦੇ ਲਾਜਮੀ ਤੱਤ ਵੱਜੋਂ ਕਾਰਜਸ਼ੀਲ ਹੁੰਦਾ ਹੈ। Ymuna Kachru (2006:142) ਅਨੁਸਾਰ ਇਕ ਸਾਧਾਰਨ ਕਿਰਿਆ ਵਾਕੰਸ਼ ਵਿੱਚ ਵਿਆਕਰਨਿਕ ਪ੍ਰਵਰਗਾਂ ਸਮੇਤ ਇਕ ਕਿਰਿਆ ਹੁੰਦੀ ਹੈ, ਭਾਵ ਕਿਰਿਆ ਵਾਕੰਸ਼ ਵਿੱਚ ਵਿਚਰ ਰਹੀ ਮੁੱਖ ਕਿਰਿਆ ਰੂਪ ਤੋਂ ਵਿਆਕਰਨਿਕ ਪ੍ਰਵਰਗਾਂ ਦੀ ਜਾਣਕਾਰੀ ਪ੍ਰਾਪਤ ਹੁੰਦੀ ਹੈ। ਇਕ ਮਿਸ਼ਰਿਤ ਕਿਰਿਆ ਵਾਕੰਸ਼ ਵਿੱਚ ਕਰਮ, ਪੂਰਕ ਤੇ ਕਿਰਿਆਵੀ ਵਿਸ਼ੇਸ਼ਣ ਕਿਰਿਆ ਵਾਕੰਸ਼ ਦੇ ਹੋਰ ਸੰਘਟਕ ਅੰਗ ਹੋ ਸਕਦੇ ਹਨ। ਹੇਠਾਂ ਦਿੱਤੇ ਵਾਕ ਸਾਧਾਰਨ ਅਤੇ ਮਿਸ਼ਰਤ ਕਿਰਿਆ ਵਾਕੰਸ਼ਾਂ ਦੀਆਂ ਉਦਾਹਰਨਾਂ ਹਨ :

1. ਰਾਮ ਬੈਠ।

ram bɛTh.

2. ਕੀ ਤੁਸੀਂ ਸੋ ਰਏ ਓ?

ki tUsĩ so rəe o.

3. ਕੀ ਰਮੇਸ ਕੱਲ੍ਹ ਆਬੇਗਾ?

ki rəmes kələ´ abega?

4. ਉਹ ਮੂਰਖ ਐ।

Uh murəkh ɛ.

5. ਤੁਸੀਂ ਕੱਲ੍ਹ ਭੱਤੇਬੇਲਾ ਨਹੀਂ ਬਣਾਇਆ ਤੀ।

t̲usĩ kələ´ pə`ttebela nəhĩ bəɳala ti.

6. ਕੀ ਅਸੀਂ ਸਾਰਿਆਂ ਨੂੰ ਸਫਲ ਮੰਨੀਏ ?

ki əsĩ sarlã nũ səphəl mə̃nie?

7. ਮੈਂ ਹੁਣੇ ਤੈਨੂੰ ਚਾਹ ਪਿਆਉਂਦੀ ਆਂ।

mɛ̃ hUɳe tɛnũ cá plaŬdo ã.

ਉਪਰੋਕਤ ਵਾਕਾਂ ਵਿੱਚ ਅੰਡਰ-ਲਾਇਨ ਕੀਤੇ ਗਏ ਸ਼ਬਦ ਕਿਰਿਆ ਵਾਕੰਸ਼ ਦਾ ਹਿੱਸਾ ਹੁੰਦੇ ਹਨ। ਉਪਰੋਕਤ ਅਨੁਸਾਰ ਅਸੀਂ ਵੇਖਦੇ ਹਾਂ ਕਿ ਕਿਰਿਆ ਵਾਕੰਸ਼ ਇਕ, ਦੋ, ਤਿੰਨ ਜਾਂ ਇਸਤੋਂ ਜ਼ਿਆਦਾ ਸ਼ਬਦਾਂ ਦੀ ਵੀ ਹੋ ਸਕਦੀ ਹੈ। ਪ੍ਰੰਤੂ ਹਰ ਕਿਰਿਆ ਵਾਕੰਸ਼ ਦਾ ਇਕ ਮੁੱਖ ਸ਼ਬਦ ਕਿਰਿਆ ਰੂਪ ਹੁੰਦਾ ਹੈ ਜਿਸਨੂੰ ਮੁੱਖ ਕਿਰਿਆ ਆਖਿਆ ਜਾਂਦਾ ਹੈ। ਉਪਰੋਕਤ ਵਾਕਾਂ ਵਿੱਚ ਬੈਠ, ਸੋ, ਆਬੇਗਾ, ਐ, ਬਣ, ਮੰਨਣਾ ਆਦਿ ਮੁੱਖ ਕਿਰਿਆ ਰੂਪ ਵਰਤੇ ਗਏ ਹਨ। ਇਹ ਕਿਰਿਆ ਰੂਪ ਵਾਕ ਵਿਚਲੇ ਕਰਤਾ ਜਾਂ ਕਰਮ ਰੂਪ ਅਨੁਸਾਰ ਆਪਣਾ ਰੂਪ ਰੂਪਾਂਤਰਿਤ ਕਰਦੇ ਹਨ। ਧਿਆਨ ਦੇਣ ਯੋਗ ਗੱਲ ਇਹ ਹੈ ਕਿ ਇਹਨਾਂ ਰੂਪਾਂਤਰਿਤ ਰੂਪਾਂ ਜਾਂ ਪੂਰਵ-ਰੂਪਾਂਤਰਿਤ ਰੂਪਾਂ ਵਿੱਚ ਹੀ ਵਿਆਕਰਨਿਕ ਪ੍ਰਵਰਗ ਨਿਹਿਤ ਹੁੰਦੇ ਹਨ। ਉਪਰੋਕਤ ਵਾਕ (1) ਇਕ ਆਗਿਆਵਾਚਕ ਵਾਕ ਹੈ, (2),(3) ਤੇ (6) ਪ੍ਰਸ਼ਨਵਾਚਕ ਵਾਕ ਹਨ, (4) ਤੇ (7) ਨਿਸ਼ਚੇਆਤਮਕ ਵਾਕ ਹਨ, (5) ਨਾਂਹਵਾਚਕ ਵਾਕ ਹੈ। ਸੰਯੋਜਕ ਦੇ ਰੂਪ ਵਿੱਚ ਵਾਕ (4) ਵਿਚਲੀ ਕਿਰਿਆ ਇਕ ਸ਼ਬਦੀ ਸੰਜੋਗੀ ਕਿਰਿਆ ਵਾਕੰਸ਼ ਹੈ। ਵਾਕ 1-3 ਵਿਚਲੇ ਕਿਰਿਆ-ਵਾਕੰਸ਼ਾਂ ਵਿੱਚ ਅਕਰਮਕ ਕਿਰਿਆਵਾਂ ਵਰਤੀਆਂ ਗਈਆਂ ਹਨ ਜੋ ਇਕੱਹਰੇ ਨਾਂਵ ਵਾਕੰਸ਼ ਨਾਲ ਸੰਬੰਧ ਸਥਾਪਿਤ ਕਰਦੀਆਂ ਹਨ। ਵਾਕ (5) ਵਿੱਚ ਸਕਰਮਕ ਕਿਰਿਆ ਵਰਤੀ ਗਈ ਹੈ ਕਰਤਾ ਤੇ ਕਰਮ ਨਾਲ ਸੰਬੰਧ ਸਥਾਪਿਤ ਕਰਦੀ ਹੈ, ਇਸ ਵਾਕ ਵਿੱਚ ਇਕ ਹੋਰ ਸੰਘਟਕ ਕਿਰਿਆ ਵਿਸ਼ੇਸ਼ਣ (ਕੱਲ੍ਹ) ਹੈ। ਵਾਕ (6) ਵਿੱਚ ਕਿਰਿਆ ਵਾਕੰਸ਼ ਵਿਚਲੀ ਕਿਰਿਆ ਇਕ ਮਿਸ਼ਰਿਤ ਕਿਰਿਆ ਵਾਕੰਸ਼ ਹੈ, ਜਿਸ ਨੂੰ ਦੋ ਅਰਗੂਮੈਂਟ (Argument) ਦੀ ਜ਼ਰੂਰਤ ਹੈ। ਇਸ ਵਾਕ ਵਿੱਚ ਮੁੱਖ ਕਿਰਿਆ 'ਮੰਨਣਾ' ਦੋ ਅਰਗੂਮੈਂਟ ਲੈ ਰਹੀ ਹੈ ਪਹਿਲਾ ਕਰਤਾ ਤੇ ਪ੍ਰਧਾਨ ਕਰਮ ('ਅਸੀਂ' ਤੇ 'ਸਾਰਿਆ ਨੂੰ') ਨਾਲ ਅਤੇ ਦੂਸਰਾ ਪੂਰਕ ('ਸਫਲ') ਨਾਲ ਜੋ ਵਾਪਸ ਪ੍ਰਬੰਧ ਕਰਮ ਨਾਲ ਸੰਬੰਧਿਤ ਹੈ। ਵਾਕ (7) ਵਿਚਲੇ

ਕਿਰਿਆ ਵਾਕੰਸ਼ ਦੋਹਰੀ ਸਕਰਮਕ ਕਿਰਿਆ ਵਰਤੀ ਗਈ ਹੈ। ਇਸ ਵਾਕ ਵਿੱਚ ਵਰਤੀ ਗਈ ਕਿਰਿਆ ਤਿੰਨ ਅਰਗੂਮੈਂਟ ਲੈ ਰਹੀ ਹੈ, ਪਹਿਲਾ ਕਰਤਾ (ਮੈਂ), ਦੂਸਰਾ ਪ੍ਰਧਾਨ ਕਰਮ (ਤੈਨੂੰ) ਅਤੇ ਤੀਸਰਾ ਅਪ੍ਰਧਾਨ ਕਰਮ (ਚਾਹ)। ਧਿਆਨ ਦੇਣ ਯੋਗ ਗੱਲ ਇਹ ਹੈ ਕਿ ਸਾਰੇ ਕਿਰਿਆ ਵਾਕੰਸ਼ਾਂ ਵਿੱਚ ਕਾਲ, ਪੱਖ, ਮਨੋਦਸ਼ਾ ਵਿਆਕਰਨਿਕ ਪ੍ਰਵਰਗ ਅਤੇ ਲਿੰਗ. ਵਚਨ ਅਤੇ ਪੁਰਖ ਦੇ ਪੱਖ ਤੋਂ ਕਰਤਾ ਜਾਂ ਕਰਮ ਨਾਲ ਮੇਲ ਨਿਹਿਤ ਹੁੰਦਾ ਹੈ।

### 2.2.4.1. ਕਾਲਕੀ ਕਿਰਿਆ ਵਾਕੰਸ਼

ਜਿਸ ਕਿਰਿਆ ਵਾਕੰਸ਼ ਵਿੱਚ ਵਰਤੀ ਗਈ ਕਿਰਿਆ ਲਿੰਗ, ਵਚਨ, ਕਾਲ ਆਦਿ ਵਿਆਕਰਨਿਕ ਸ਼੍ਰੇਣੀਆਂ ਦੇ ਪੱਖ ਤੋਂ ਆਪਣੇ ਰੂਪ ਵਿੱਚ ਵਿਕਾਰ ਪੈਦਾ ਕਰਦੀ ਹੈ ਅਤੇ ਕਾਲ ਤੇ ਪੱਖ ਦਾ ਬੋਧ ਕਰਵਾਉਂਦੀ ਹੈ, ਕਾਲਕੀ ਕਿਰਿਆ ਵਾਕੰਸ਼ ਅਖਵਾਉਂਦੀ ਹੈ। ਇਹਨਾਂ ਕਿਰਿਆਵਾਂ ਦੇ ਧਾਤੂਆਂ ਨਾਲ ਬਦਲਵੇਂ ਪਿਛੇਤਰ ਲੱਗਦੇ ਹਨ ਜਾਂ ਸਹਾਇਕ ਕਿਰਿਆ ਰੂਪ ਮੁੱਖ ਕਿਰਿਆ ਨਾਲ ਆ ਕੇ ਕਾਰਜ ਦੇ ਕਾਲ ਦੀ ਪਛਾਣ ਕਰਵਾਉਂਦਾ ਹੈ। ਨਿਮਨ ਪ੍ਰਕਾਰ ਦੇ ਵਾਕ ਮਲਵਈ ਉਪਭਾਸ਼ਾ ਵਿਚਲੇ ਕਾਲਕੀ ਕਿਰਿਆ ਵਾਕੰਸ਼ ਰੂਪਾਂ ਨੂੰ ਪ੍ਰਗਟ ਕਰਦੇ ਹਨ:

**ਵਰਤਮਾਨ ਕਾਲਕੀ ਕਿਰਿਆ ਵਾਕੰਸ਼**

| ਲਿੰਗ | ਇਕਵਚਨ | ਬਹੁਵਚਨ |
|---|---|---|
| ਪੁਲਿੰਗ | 8. ਮੁੰਡਾ ਖੇਡਦੈ। | 10. ਮੁੰਡੇ ਖੇਡਦੇ ਆ। |
| | mŬDa kheDədɛ. | mŬDe kheDəde a. |
| | 9. ਔਹ ਗਿਐ। | 11. ਖਿਡਾਰੀ ਖੇਡਦੇ ਪਏ ਨੇ। |
| | >h gIɛ. | khIDari kheDəde pəe ne. |
| ਇਸਤਰੀਲਿੰਗ | 12. ਕੁੜੀ ਖੇਡਦੀ ਐ/ਆ। | 13. ਕੁੜੀਆਂ ਖੇਡਦੀਆਂ (ਨੇ)। |
| | kURi kheDədi ɛ/a. | kURiã kheDədiã (ne). |

ਸਾਰਨੀ 3.16

ਮਲਵਈ ਉਪਭਾਸ਼ਾ ਵਿੱਚ ਐ, ਆਂ, ਐਂ, ਏ, ਹੈਗਾ ਇਕਵਚਨ ਅਤੇ ਨੇ, ਆ, ਹੈਗੇ ਬਹੁਵਚਨ ਵਰਤਮਾਨ ਸਹਾਇਕ ਕਿਰਿਆ ਰੂਪ ਵਰਤੇ ਜਾਂਦੇ ਹਨ। ਇਹਨਾਂ ਵਿੱਚੋਂ ਕੁਝ ਅਜਿਹੇ ਕਿਰਿਆ ਰੂਪ ਹਨ ਜੋ ਮੁੱਖ ਕਿਰਿਆ ਤੋਂ ਬਾਅਦ ਆ ਕੇ ਕਿਰਿਆ ਦਾ ਕਾਲ ਪ੍ਰਗਟ ਕਰਦੇ ਉਪਰੋਕਤ ਵਾਕ ਹਨ, ਜਿਵੇਂ ਵਾਕ 10 ਅਤੇ 11 ਵਿੱਚ। ਪ੍ਰੰਤੂ ਕੁਝ ਅਜਿਹੇ ਕਿਰਿਆ ਰੂਪ ਹਨ ਜੋ ਮੁੱਖ ਕਿਰਿਆ ਤੋਂ ਬਾਅਦ ਵਿਭਕਤੀ ਵਾਂਗ ਆ ਕੇ ਕਿਰਿਆ ਦਾ ਕਾਲ ਪ੍ਰਗਟ ਕਰਦੇ ਹਨ, ਜਿਵੇ ਵਾਕ 8 ਅਤੇ 9 ਵਿੱਚ।

**ਭੂਤਕਾਲ ਕਾਲਕੀ ਕਿਰਿਆ ਵਾਕੰਸ਼**

| ਲਿੰਗ | ਇਕਵਚਨ | ਬਹੁਵਚਨ |
|---|---|---|
| ਪੁਲਿੰਗ | 14. ਮੁੰਡਾ ਖੇਡਿਆ ਸੀ/ਤੀ/ਸੀਗਾ।<br>mŬDa kheDIa si/ti/siga. | 15. ਮੁੰਡੇ ਖੇਡੇ ਸੀ/ਤੀ/ਸੀਗੇ।<br>mŬDe kheDe si/ti/sige. |
| ਇਸਤਰੀਲਿੰਗ | 16. ਕੁੜੀ ਖੇਡੀ ਸੀ/ਤੀ/ਸੀਗੀ।<br>kURi kheDi si/ti/sigi. | 17. ਕੁੜੀਆਂ ਖੇਡੀਆਂ ਸੀ/ਤੀ/ਸੀਗੀਆਂ।<br>kURiã kheDIã si/ti/sigiã |

**ਭਵਿੱਖਕਾਲ ਕਾਲਕੀ ਕਿਰਿਆ ਵਾਕੰਸ਼**

| ਲਿੰਗ | ਇਕਵਚਨ | ਬਹੁਵਚਨ |
|---|---|---|
| ਪੁਲਿੰਗ | 18. ਮੁੰਡਾ ਖੇਡੂਗਾ।<br>mŬDa kheDuga. | 19. ਮੁੰਡੇ ਖੇਡਣਗੇ।<br>mŬDe kheDəɳge.<br>20. ਅਸੀਂ ਖੇਡਾਂਗੇ।<br>əsĩ khedãge. |
| ਇਸਤਰੀਲਿੰਗ | 21. ਕੁੜੀ ਖੇਡੂਗੀ।<br>kURi kheDugi. | 22. ਕੁੜੀਆਂ ਖੇਡਣਗੀਆਂ।<br>kURiã kheDəɳgiã.<br>23. ਅਸੀਂ ਖੇਡਾਂਗੀਆਂ |

əsĩ kheDãgiã.

### 2.2.4.2. ਅਕਾਲਕੀ ਕਿਰਿਆ ਵਾਕੰਸ਼

ਜਿਸ ਕਿਰਿਆ ਵਾਕੰਸ਼ ਵਿੱਚ ਲਿੰਗ, ਵਚਨ, ਕਾਲ, ਪੱਖ ਤੇ ਕਾਰਕ ਪੱਖੋਂ ਰੂਪਾਂਤਰਨ ਨਹੀਂ ਹੁੰਦਾ, ਅਜਿਹੀ ਕਿਰਿਆ ਵਾਕੰਸ਼ ਨੂੰ ਅਕਾਲਕੀ ਕਿਰਿਆ ਵਾਕੰਸ਼ ਆਖਿਆ ਜਾਂਦਾ ਹੈ। ਅਕਾਲਕੀ ਕਿਰਿਆ ਵਾਕੰਸ਼ ਸੁਤੰਤਰ ਉਪਵਾਕ ਦੀ ਸਿਰਜਣਾ ਕਰਨ ਦੇ ਸਮਰੱਥ ਨਹੀਂ ਹੁੰਦੇ। ਇਹ ਸਿਰਫ਼ ਅਧੀਨ ਉਪਵਾਕਾਂ ਦੀ ਸਿਰਜਣਾ ਹੀ ਕਰ ਸਕਦੇ ਹਨ। ਮਲਵਈ ਉਪਭਾਸ਼ਾ ਵਿੱਚ ਅਕਾਲਕੀ ਕਿਰਿਆ ਵਾਕੰਸ਼ ਦੇ ਨਮੂਨੇ ਹੇਠ ਲਿਖੇ ਅਨੁਸਾਰ ਹਨ:

24. ਬਸੰਤ ਨੂੰ **ਦੱਸਦਿਆਂ** ਇੰਦਰ ਦੇ ਹੰਝੂ ਆ ਗੇ।

    bəsə̃t nũ dəssədIã Ĩdər de hə̃ju´ a ge.

25. ਗੁਰੂ ਪਾਤਸਾਹ **ਕੱਢ ਕੇ** ਰੁਪਈਆ ਫੜਾ ਤਾ।

    gUru patəsah kə´DD ke rUpəia phəRa ta.

26. ਸੇਰ ਓਨੇ ਕਾਬੂ ‘ਚ **ਕਰ ਲਿਆ** ।

    Ser oəne kabu c kər lIa.

ਉਪਰੋਕਤ ਵਾਕਾਂ ਵਿੱਚ ਦੱਸਦਿਆਂ, ਕੱਢ ਕੇ, ਕਰ ਲਿਆ ਅਕਾਲਕੀ ਕਿਰਿਆ ਵਾਕੰਸ਼ ਵਰਤੇ ਗਏ ਹਨ।

### 2.2.4.3. ਅਵੱਸਥਾ (Mood)

ਕਿਸੇ ਵੀ ਭਾਸ਼ਾ ਦੇ ਕਿਰਿਆ ਵਾਕੰਸ਼ ਵਿੱਚ ਅਵੱਸਥਾ ਦੀ ਜਾਣਕਾਰੀ ਕਿਰਿਆਵੀ ਰੂਪਾਂ ਦੁਆਰਾ ਸਾਕਾਰ ਹੁੰਦੀ ਹੈ। ਮਲਵਈ ਉਪਭਾਸ਼ਾ ਵਿਚਲੀ ਕਿਰਿਆ ਵਾਕੰਸ਼ ਅੰਤਰਗਤ ਚਾਰ ਅਵੱਸਥਾਵਾਂ ਸਾਹਮਣੇ ਆਉਂਦੀਆਂ ਹਨ: ਆਗਿਆਰਥੀ, ਇੱਛਾਰਥੀ, ਬਿਆਨਾਰਥੀ, ਅਨੁਮਾਨਅਰਥੀ। ਮਲਵਈ ਉਪਭਾਸ਼ਾ ਦੀ ਕਿਰਿਆ ਵਾਕੰਸ਼ ਵਿੱਚ ਇਹ ‘ਜਾ’ ਕਿਰਿਆ ਦੇ ਹੇਠ ਰੂਪਾਂ ਵਿੱਚ ਅਭਿਵਿਅਕਤ ਹੁੰਦੀ ਹੈ :

ਆਗਿਆਰਥੀ          ਜਾ

ਇੱਛਾਰਥੀ ਜਾਓ

ਬਿਆਨਾਰਥੀ ਜਾਂਦਾ ਐ

ਅਨੁਮਾਨਅਰਥੀ ਜਾਂਦਾ ਹੋਬੇਗਾ/ਹੋਮੇਗਾ

**2.2.4.4. ਕਾਲ**

ਕਾਲ ਕਿਰਿਆ ਦੀ ਵਿਆਕਰਨਿਕ ਸ਼੍ਰੇਣੀ ਹੈ। ਮਲਵਈ ਉਪਭਾਸ਼ਾ ਵਿੱਚ ਕਾਲ ਪ੍ਰਣਾਲੀ ਤਿੰਨ ਕਾਲਾਂ ਵਿੱਚ ਪ੍ਰਗਟ ਹੁੰਦੀ ਹੈ : ਭੂਤ, ਭਵਿੱਖ ਅਤੇ ਵਰਤਮਾਨ। ਮਲਵਈ ਉਪਭਾਸ਼ਾ ਲਈ ਵਰਤਮਾਨ ਅਤੇ ਭੂਤਕਾਲ ਲਈ ਤਰਤੀਬਵਾਰ 'ਐ' ਅਤੇ 'ਤੀ' ਕਾਲ ਪ੍ਰਗਟਾਊ ਸਹਾਇਕ ਕਿਰਿਆਵਾਂ ਵਰਤੀਆਂ ਜਾਂਦੀਆਂ ਹਨ, ਜੋ ਆਪਣੇ ਉਦੇਸ਼ ਦੇ ਲਿੰਗ, ਵਚਨ ਅਤੇ ਪੁਰਖ ਦੇ ਪੱਖ ਤੋਂ ਰੂਪਾਂਤਰਿਤ ਹੁੰਦੀਆਂ ਹਨ। ਭਵਿੱਖ ਕਾਲ ਨੂੰ ਪ੍ਰਗਟ ਕਰਨ ਵਾਸਤੇ ਮੁੱਖ ਕਿਰਿਆ ਰੂਪ ਨਾਲ 'ਗਾ' ਪਿਛੇਤਰ ਲਗਾਇਆ ਜਾਂਦਾ ਹੈ।

**2.2.4.4.1. ਵਰਤਮਾਨ ਕਾਲ**

ਮਲਵਈ ਉਪਭਾਸ਼ਾ ਵਿੱਚ ਵਰਤਮਾਨ ਕਾਲ ਵਾਸਤੇ 'ਐ', ਅਤੇ 'ਨੇ' ਸਹਾਇਕ ਕਿਰਿਆਵਾਂ ਵਰਤੀਆਂ ਜਾਂਦੀਆਂ ਹਨ। ਇਕ ਸਾਧਾਰਨ ਵਰਤਮਾਨ ਕਾਲ ਅਪੂਰਨ ਕ੍ਰਿਦੰਤ ਦੁਆਰਾ ਬਣਦਾ ਹੈ ਜਿਸ ਦੇ ਅਖੀਰ ਵਿੱਚ ਸਹਾਇਕ ਕਿਰਿਆ ਵਰਤੀ ਗਈ ਹੁੰਦੀ ਹੈ। ਹੇਠਾਂ ਮਲਵਈ ਉਪਭਾਸ਼ਾ ਦੇ ਕਿਰਿਆ ਵਾਕੰਸ਼ ਵਿੱਚ ਆਉਂਦੀਆਂ ਵਰਤਮਾਨ ਸਹਾਇਕ ਕਿਰਿਆਵਾਂ ਦਾ ਵਰਣਨ ਕੀਤਾ ਗਿਆ ਹੈ।

27. ਮੈਂ ਹਰ ਰੋਜ ਆਫਿਸ ਜਾਂਦਾਂ (ਜਾਂਦਾ ਆਂ)।

    mɛ̃ hər roj aphIs jã̄dã (jã̄da ã).

28. ਉਹ ਅੰਗਰੇਜੀ ਬੋਲਦਾ ਐ।

    Uh ə̃gəreji boləda ɛ.

29. ਸੂਰਜ ਪੂਰਬ ਚੋਂ ਉੱਗਦਾ ਐ।

    surəj purəb cõ Uəggəda ɛ.

30. ਮੁੰਡਾ ਹਾਕੀ ਖੇਡਦਾ ਐ।

mƱDa haki kheDəda ɛ.

31. ਮੁੰਡੇ ਹਾਕੀ ਖੇਡਦੇ ਨੇ।

mƱDe haki kheDəde ne.

32. ਕੁੜੀ ਹਾਕੀ ਖੇਡਦੀ ਐ।

kURi haki kheDədi ɛ.

33. ਕੁੜੀਆਂ ਹਾਕੀ ਖੇਡਦੀਆਂ ਨੇ।

kURiã haki kheDədiã ne.

34. ਕੁੜੀਆਂ ਪੜਨ ਜਾ ਰਹੀਆਂ ਨੇ।

kURiã pəRən ja rəhiã ne.

35. ਰਾਮ ਕੱਲ੍ਹ ਲੰਡਨ ਗਿਐ।

ram kəllə´ lə̃Dən gIɛ.

36. ਮੁੰਡੇ ਕੱਲ੍ਹ ਲੰਡਨ ਗਏ ਨੇ।

mƱDe kəllə´ lə̃Dən ge ne.

37. ਆਪਾਂ ਸਹਿਰ ਚਲਦੇ ਆਂ।

apã səhIr cələde ã.

ਉਪਰੋਕਤ ਵਾਕਾਂ ਵਿੱਚ ਕਿਰਿਆ ਵਾਕੰਸ਼ਾਂ ਨੂੰ ਅੰਡਰ ਲਾਇਨ ਕੀਤਾ ਗਿਆ ਹੈ। ਇਹਨਾਂ ਕਿਰਿਆ ਵਾਕੰਸ਼ਾਂ ਵਿੱਚ 'ਆਂ', 'ਐ', 'ਨੇ', 'ਗਿਐ' ਆਦਿ ਵਰਤਮਾਨ ਸਹਾਇਕ ਕਿਰਿਆ ਰੂਪ ਵਰਤੇ ਗਏ ਹਨ। ਵਾਕ (27-32, 37) ਤੱਕ ਵਰਤਮਾਨੀ ਅਪੂਰਨ (Present imperfect) ਕਿਰਿਆ ਵਾਕੰਸ਼ ਵਰਤੇ ਗਏ ਹਨ, ਵਾਕ (34) ਵਰਤਮਾਨ ਸੰਚਾਲਕ (Present Progressive) ਕਿਰਿਆ ਵਾਕੰਸ਼ ਹੈ ਅਤੇ ਵਾਕ (35,36) ਵਰਤਮਾਨ ਪੂਰਨ (Present Perfect) ਕਿਰਿਆ ਵਾਕੰਸ਼ ਦੀਆਂ ਉਦਾਹਰਨਾ ਹਨ। ਵਾਕ (27,28, 30-33) ਵਿੱਚ ਆਦਤਨ ਕਾਰਜ ਜਾਂ ਪ੍ਰਕਿਰਿਆ ਹੈ, ਵਾਕ (29) ਵਾਕ ਵਿੱਚ ਵਰਤਮਾਨੀ ਕੁਦਰਤੀ ਪ੍ਰਕਿਰਿਆ ਹੈ।

ਮਲਵਈ ਉਪਭਾਸ਼ਾ ਵਿੱਚ ਵਰਤੀਆਂ ਜਾਂਦੀਆਂ ਸਹਾਇਕ ਕਿਰਿਆਵਾਂ ਉਦੇਸ਼ ਦੇ ਪੁਰਖ ਤੇ ਵਚਨ ਅਨੁਸਾਰ ਆਪਣਾ ਰੂਪ ਬਦਲਦੀਆਂ ਹਨ।

### 2.2.4.4.2. ਭੂਤਕਾਲ

ਮਲਵਈ ਉਪਭਾਸ਼ਾ ਵਿੱਚ ਸਾਧਾਰਨ ਭੂਤਕਾਲੀ ਵਾਕ ਪੂਰਨ ਕ੍ਰਿਦੰਤ ਰਾਹੀਂ ਵਿਅਕਤ ਹੁੰਦੇ ਹਨ। ਹੋਰ ਭੂਤਕਾਲੀ ਵਾਕ ਮੁੱਖ ਕਿਰਿਆ ਨਾਲ ਪਿਛੇਤਰ ਵਿਆਕਰਨਿਕ ਪ੍ਰਵਰਗ 'ਪੱਖ' ਅਤੇ ਸਹਾਇਕ ਕਿਰਿਆ 'ਤੀ' ਰੂਪਾਂ ਨਾਲ ਬਣਦੇ ਹਨ। ਜਿਵੇਂ :

38. ਸਿਮਰਨ ਕਮਰੇ 'ਚੋ ਨਿਕਲੀ।

sImərən kəməre cõ nIkəli.

39. ਔਹ ਲੋਕ ਅਕਸਰ ਬਾਡਰ ਪਾਰ ਕਰਦੇ ਤੀ।

>h lok əkəsər baDər par karəde ti.

40. ਕੈਲੂ ਕੱਲ੍ਹ ਮੰਡੀ ਜਾ ਰਏਆ ਤੀ।

kɛlu kəllə´ mə̃Di ja rəea ti.

41. ਮੈਂ ਕੱਲ੍ਹ ਬਰਨਾਲੇ ਗਈ ਤੀ।

mɛ̃ kəllə´ bərənale gəi ti.

ਉਪੋਰਕਤ ਉਦਾਹਰਨਾਂ ਵਿੱਚ ਵਾਕ (38) ਸਾਧਾਰਨ ਭੂਤਕਾਲੀ, (39) ਅਪੂਰਨ ਭੂਤਕਾਲੀ, (40) ਸੰਚਾਲਕ ਭੂਤਕਾਲੀ, (41) ਪੂਰਨ ਭੂਤਕਾਲੀ ਵਾਕੰਸ਼ ਹਨ। ਮਲਵਈ ਉਪਭਾਸ਼ਾ ਵਿਚਲੀ ਭੂਤਕਾਲੀ ਸਹਾਇਕ ਕਿਰਿਆ ਆਪਣੇ ਉਦੇਸ਼ ਦੇ ਵਚਨ ਤੇ ਪੁਰਖ ਅਨੁਸਾਰ ਆਪਣਾ ਰੂਪ ਰੂਪਾਂਤਰਿਤ ਕਰਦੀ ਹੈ ਜਦਕਿ ਉਦੇਸ਼ ਦੇ ਲਿੰਗ ਅਨੁਸਾਰ ਆਪਣਾ ਰੂਪ ਨਹੀਂ ਵਟਾਉਂਦੀ।

### 2.2.4.4.3. ਭਵਿੱਖ ਕਾਲ

ਮਲਵਈ ਉਪਭਾਸ਼ਾ ਵਿੱਚ ਇੱਛਾਅਰਥੀ ਕਿਰਿਆ ਰੂਪਾਂ ਨਾਲ 'ਗਾ' ਪਿਛੇਤਰ ਲਗਾ ਕੇ ਭਵਿੱਖ ਕਾਲੀ ਵਾਕ ਬਣਾਏ ਜਾਂਦੇ ਹਨ। ਜਿਵੇਂ :

42. ਮੋਹਨ ਅਗਲੇ ਸਾਲ ਕੈਨੇਡਾ ਜਾਏਗਾ। (ਜਾਏਗਾ = ਤੀਜਾ ਪੁਰਖ +ਇਕਵਚਨ+ਪੁਲਿੰਗ)

mohən əgəle sal kɛneDa jaega.

43. ਸੀਤਾ ਅਗਲੇ ਸਾਲ ਕਨੇਡਾ ਜਾਏਗੀ। (ਜਾਏਗਾ = ਤੀਜਾ ਪੁਰਖ +ਇਕਵਚਨ+ਇ.ਲਿੰਗ)

sita əgəle sal kɛneDa jaegi.

44. ਮੈਂ ਸੇਬ ਖਾਉਂਗਾ। (ਖਾਉਂਗਾ = ਪਹਿਲਾ ਪੁਰਖ +ਇਕਵਚਨ+ਪੁਲਿੰਗ)

mɛ̃ seb khaŨga.

45. ਤੁਸੀਂ ਸੇਬ ਖਾਓਗੇ। (ਖਾਓਗੇ = ਦੂਜਾ ਪੁਰਖ +ਬਹੁਵਚਨ)

tusĩ seb khaoge.

46. ਉਹ ਸੇਬ ਖਾਣਗੇ। (ਖਾਣਗੇ = ਤੀਜਾ ਪੁਰਖ +ਬਹੁਵਚਨ+ਪੁਲਿੰਗ)

Uh seb khaɳəge.

47. ਉਹ ਸੇਬ ਖਾਏਗਾ। (ਖਾਏਗਾ = ਤੀਜਾ ਪੁਰਖ +ਇਕਵਚਨ+ਪੁਲਿੰਗ)

Uh seb khaega.

48. ਤੂੰ ਸੇਬ ਖਾਏਂਗਾ। (ਖਾਏਂਗਾ = ਦੂਜਾ ਪੁਰਖ+ਇਕਵਚਨ+ਪੁਲਿੰਗ)

Tũ seb khaẽga.

ਉਪਰੋਕਤ ਅਨੁਸਾਰ ਮਲਵਈ ਉਪਭਾਸ਼ਾ ਵਿਚਲੀ ਮੁੱਖ ਕਿਰਿਆ ਲਿੰਗ, ਵਚਨ ਤੇ ਪੁਰਖ ਦੇ ਪੱਖ ਤੋਂ ਆਪਣਾ ਰੂਪ ਵਟਾਉਂਦੀ ਹੈ।

### 2.2.4.5. ਪੱਖ

ਪੱਖ ਦਾ ਸੰਬੰਧ ਕਿਰਿਆਵੀ ਸ਼ਬਦਾਂ ਅਤੇ ਕਿਰਿਆ ਵਾਕੰਸ਼ ਦੋਹਾਂ ਨਾਲ ਹੀ ਹੁੰਦਾ ਹੈ। ਭਾਵ ਸਮੁੱਚੇ ਕਿਰਿਆ ਵਾਕੰਸ਼ਾਂ ਤੋਂ ਵੀ ਪੱਖ ਦਾ ਬੋਧ ਹੁੰਦਾ ਹੈ। ਮਲਵਈ ਉਪਭਾਸ਼ਾ ਵਿਚਲੇ ਤਿੰਨੇ ਰੂਪ : ਅਪੂਰਨ, ਪੂਰਨ ਅਤੇ ਸੰਚਾਲਕ ਵਿੱਚ ਸਪੱਸ਼ਟ ਅੰਤਰ ਵੇਖਿਆ ਜਾ ਸਕਦਾ ਹੈ। ਪੱਖ ਦੇ ਇਹ ਤਿੰਨੇ ਰੂਪ ਘਟਨਾ, ਕਾਰਜ ਅਤੇ ਪ੍ਰਕਿਰਿਆ ਦੇ ਇਕ ਤੋਂ ਵੱਧ ਕਾਲ ਵਕਫ਼ਿਆਂ ਨਾਲ ਸੰਬੰਧਿਤ ਹਨ। ਮਲਵਈ ਉਪਭਾਸ਼ਾ ਵਿੱਚ ਮਿਲਦੇ ਵਿਆਕਰਨਿਕ ਪ੍ਰਵਰਗ 'ਪੱਖ' ਦਾ ਵਿਸ਼ਲੇਸ਼ਣ ਹੇਠਾਂ ਕੀਤਾ ਗਿਆ ਹੈ।

#### 2.2.4.5.1. ਅਪੂਰਨ ਪੱਖ

ਅਪੂਰਨ ਪੱਖ ਮੁੱਖ ਕਿਰਿਆ ਦੇ ਪਿੱਛੇ 'ਦਾ' ਪਿਛੇਤਰ ਰੂਪ ਜਾਂ ਰੂਪਾਂ ਦੇ ਰੂਪਾਂਤਰਨ ਰਾਹੀਂ ਸਾਕਾਰ ਹੁੰਦਾ ਹੈ। ਇਕ ਸਾਧਾਰਨ ਵਾਕ ਵਿੱਚ 'ਆ' ਪੁਲਿੰਗ ਇਕ ਵਚਨ, 'ਈ' ਇ.ਲਿੰਗ ਇਕ ਵਚਨ, 'ਏ' ਪੁਲਿੰਗ ਬਹੁਵਚਨ ਅਤੇ 'ਈਆਂ' ਇ.ਲਿੰਗ ਬਹੁਵਚਨ ਰੂਪਾਂ ਰਾਹੀ ਸਾਕਾਰ ਹੁੰਦਾ ਹੈ। ਇਕ ਕਾਲਕੀ ਕਿਰਿਆ ਵਾਕੰਸ਼ ਵਿੱਚ ਅਪੂਰਨ ਕਿਰਦੰਤ ਮੁੱਖ ਕਿਰਿਆ ਤੋਂ ਬਾਅਦ ਪਿਛੇਤਰ ਦੇ ਰੂਪ ਵਿੱਚ ਅਤੇ ਸਹਾਇਕ ਕਿਰਿਆ ਤੋਂ ਪਹਿਲਾਂ ਆਉਂਦਾ ਹੈ। ਮਲਵਈ ਉਪਭਾਸ਼ਾ ਵਿੱਚ ਕਾਲਕੀ ਕਿਰਿਆ ਵਾਕੰਸ਼ ਇਕ ਵਚਨ ਪੁਲਿੰਗ ਅਪੂਰਨ ਪੱਖ ਰੂਪ ਆਉਂਦਾ ਹੈ ਤਾਂ ਮਲਵਈ ਉਪਭਾਸ਼ਾ ਵਿੱਚ ਮਿਲਦੀ ਵਰਤਮਾਨ ਸਹਾਇਕ ਕਿਰਿਆ 'ਐ' ਅਪੂਰਨ ਕਿਰਦੰਤ ਦਾ ਪਿਛੇਤਰ ਰੂਪ ਲੈ ਲੈਂਦੀ ਹੈ ਤੇ ਇਕ ਵਚਨ 'ਆ' ਪਿਛੇਤਰ ਲੁਪਤ ਹੋ ਜਾਂਦਾ ਹੈ। ਜਿਵੇਂ ਹੇਠਾਂ ਵਾਕ (49) ਵਿੱਚ ਵੇਖਿਆ ਜਾਵੇਗਾ। ਮਲਵਈ ਉਪਭਾਸ਼ਾ ਵਿਚਲੇ ਵਿਆਕਰਨਿਕ ਪ੍ਰਵਰਗ ਅਪੂਰਨ ਪੱਖ ਨੂੰ ਹੇਠਾਂ ਕੁਝ ਉਦਾਹਰਨਾਂ ਵਿੱਚ ਵੇਖਿਆ ਜਾ ਸਕਦਾ ਹੈ:

49. ਮੁੰਡਾ <u>ਕੰਮ ਕਰਦੈ</u>।

    mƱDa kə̃m kərədɛ.

50. ਕੁੜੀ <u>ਕੰਮ ਕਰਦੀ ਐ</u>।

    kURi kə̃m kkərədi ɛ.

51. ਮੁੰਡੇ <u>ਕੰਮ ਕਰਦੇ ਨੇ</u>।

    mƱDe kə̃m kərəde ne.

52. ਕੁੜੀਆਂ <u>ਕੰਮ ਕਰਦੀਆਂ ਨੇ</u>।

    kURi kə̃m kərədiã ne

53. ਮੁੰਡਾ <u>ਕੰਮ ਕਰਦਾ ਤੀ</u>।

    mƱDa kə̃m kərəda ti.

54. ਕੁੜੀ <u>ਕੰਮ ਕਰਦੀ ਤੀ</u>।

    kURi kə̃m kərədi ti.

55. ਮੁੰਡੇ <u>ਕੰਮ ਕਰਦੇ ਤੇ</u>।

mƱDe kə̃m kərəde te.

56. ਕੁੜੀਆਂ ਕੰਮ ਕਰਦੀਆਂ ਤੀ।

kURiã kə̃m kərədiã ti.

ਉਪਰੋਕਤ ਵਾਕ (49-52) ਵਰਤਮਾਨ ਅਪੂਰਨ ਪੱਖੀ ਵਾਕੰਸ਼ ਅਤੇ (53-56) ਭੂਤਕਾਲੀ ਅਪੂਰਨ ਪੱਖੀ ਵਾਕੰਸ਼ ਹਨ। ਇਹ ਸਾਰੇ ਵਾਕਾਂ ਵਿੱਚ ਅਪੂਰਨ ਪੱਖ ਆਦਤਨ ਕਾਰਜ ਦੱਸਣ ਲਈ ਵਰਤੇ ਗਏ ਹਨ। ਹੇਠਾਂ ਵਾਕ (57) ਕੁਦਰਤੀ ਪ੍ਰਕਿਰਿਆ ਅਤੇ ਵਾਕ (58) ਅਪੂਰਨ ਕਾਰਜ ਵਾਸਤੇ ਵਰਤਿਆ ਗਿਆ ਹੈ।

57. ਅੱਜ ਕੱਲ੍ਹ ਸੂਰਜ ਸਿਦਿੰਹਾ ਉਗਦਾ ਐ।

əjj kəllə´ surəj sIdĩha Ugəda ɛ.

58. ਅਮਨ ਸਕੂਲ ਪੜਦੀ ਐ।

əmən səkul pəRədi ɛ.

### 2.2.4.5.2. ਪੂਰਨ ਪੱਖ

ਪੂਰਨ ਪੱਖ ਉਹ ਹੁੰਦਾ ਹੈ ਜਿੱਥੇ ਕਾਰਜ ਖ਼ਤਮ ਹੋ ਚੁੱਕਿਆ ਹੋਵੇ ਭਾਵ ਉਦੇਸ਼ ਉੱਪਰ ਕਿਰਿਆ ਦੁਆਰਾ ਹੋ ਰਿਹਾ ਕਾਰਜ, ਘਟਨਾ ਦਾਂ ਪ੍ਰਕਿਰਿਆ ਖ਼ਤਮ ਹੋ ਚੁਕੀ ਹੋਵੇ ਤਾਂ ਉਸਨੂੰ ਪੂਰਨ ਪੱਖ ਕਿਹਾ ਜਾਂਦਾ ਹੈ। ਮਲਵਈ ਉਪਭਾਸ਼ਾ ਵਿੱਚ ਪੂਰਨ ਪੱਖ 'ਆ' ਪਿਛੇਤਰ ਰਾਹੀਂ ਸਾਕਾਰ ਹੁੰਦਾ ਹੈ। ਜੋ ਉਦੇਸ਼ ਦੇ ਲਿੰਗ ਵਚਨ ਅਨੁਸਾਰ ਰੂਪਾਂਤਰਿਤ ਹੁੰਦਾ ਹੈ। ਪੂਰਨ ਪੱਖ ਨੂੰ ਪੂਰਨ ਕਿਰਦੰਤ ਸਹਾਇਕ ਕਿਰਿਆਵਾਂ ਰਾਹੀਂ ਦੋ ਹਿੱਸਿਆਂ ਵਿੱਚ ਵੰਡ ਸਕਦੇ ਹਾਂ : ਵਰਤਮਾਨੀ ਪੂਰਨ ਪੱਖ ਅਤੇ ਭੂਤਕਾਲੀ ਪੂਰਨ ਪੱਖ। ਮਲਵਈ ਉਪਭਾਸ਼ਾ ਵਿਚਲੇ ਵਿਆਕਰਨਿਕ ਪ੍ਰਵਰਗ ਪੂਰਨ ਪੱਖ ਨੂੰ ਹੇਠਾਂ ਕੁਝ ਉਦਾਹਰਨਾਂ ਨਾਲ ਵਿਖਆਇਆ ਗਿਆ ਹੈ :

59. ਮੁੰਡਾ ਛੱਪੜ ਬਿੱਚ ਨ੍ਹਾਤਾ।

mƱDa chəpəR bIcc náta.

60. ਕੁੜੀ ਛੱਪੜ ਬਿੱਚ ਨ੍ਹਾਤੀ।

kURi chəpəR bIcc náti

61. ਮੁੰਡੇ ਛੱਪੜ ਬਿੱਚ ਨ੍ਹਾਤੇ।

mʊDe chəpəR bIcc náte

62. ਕੁੜੀਆਂ ਛੱਪੜ ਬਿੱਚ ਨ੍ਹਾਤੀਆਂ।

kURiã chəpəR bIcc nátiã.

63. ਮੁੰਡੇ ਨੇ ਕੁੜੀ ਨੂੰ ਰੁਮਾਲ ਦਿੱਤਾ ਸੀ/ਤੀ।

mʊDe ne kURi nũ rUmal dittta si/ti.

64. ਮੁੰਡੇ ਨੇ ਕੁੜੀ ਨੂੰ ਰੁਮਾਲ ਦਿੱਤਾ ਹੈ/ਐ।

mʊDe ne kURi nũ rUmal ditta hɛ/ɛ.

ਉਪਰੋਕਤ ਵਾਕ (59-62) ਪੂਰਨ ਪੱਖ ਦੀਆਂ ਉਦਾਹਰਨਾਂ ਹਨ ਜਿਨ੍ਹਾਂ ਵਿੱਚ ਪੂਰਾ ਹੋਇਆ ਕਾਰਜ ਬਿਨ੍ਹਾਂ ਕਿਸੇ ਵਿਸ਼ੇਸ਼-ਸਮੇਂ ਦੀ ਜਾਣਕਾਰੀ ਦਿੱਤਿਆਂ ਮੁਕੰਮਲ ਹੋ ਚੁੱਕਾ ਹੈ। ਵਾਕ (63) ਭੂਤਕਾਲੀ ਕਿਰਦੰਤ ਪੂਰਨ ਪੱਖੀ ਵਾਕ ਹੈ ਅਤੇ ਵਾਕ (64) ਵਰਤਮਾਨ ਕਿਰਦੰਤ ਪੂਰਨ ਪੱਖੀ ਵਾਕ ਹੈ।

#### 2.2.4.5.3. ਸੰਚਾਲਕ ਪੱਖ

ਮਲਵਈ ਉਪਭਾਸ਼ਾ ਵਿੱਚ ਸੰਚਾਲਕ ਪੱਖ ਮੁੱਖ ਕਿਰਿਆ ਤੋਂ ਬਾਅਦ ਸੰਚਾਲਕ ਰੂਪ 'ਰਹੇ' ਨਾਲ ਸਾਕਾਰ ਹੁੰਦਾ ਹੈ। ਸੰਚਾਲਕ ਰੂਪ ਰਹੇ ਆਪਣੇ ਉਦੇਸ਼ ਦੇ ਲਿੰਗ, ਵਚਨ ਅਤੇ ਪੁਰਖ ਦੇ ਪੱਖ ਤੋਂ ਰੂਪਾਂਤਰਿਤ ਹੁੰਦਾ ਹੈ। ਸੰਚਾਲਕ ਰੂਪ 'ਰਇਆ' ਕਿਰਿਆ ਦੁਆਰਾ ਹੋ ਰਹੇ ਕਾਰਜ ਜਾਂ ਪ੍ਰਕਿਰਿਆ ਦੀ ਸੰਚਾਲਿਕਤਾ ਨੂੰ ਬਿਆਨ ਕਰਦਾ ਹੈ। ਭਾਵ ਕਿਰਿਆ ਅਜੇ ਸੰਪੂਰਨ ਨਹੀਂ ਹੋਈ। ਸੰਚਾਲਕ ਪੱਖੀ ਵਾਕਾਂ ਨੂੰ ਵਰਤਮਾਨੀ, ਭੂਤਕਾਲੀ ਅਤੇ ਭਵਿੱਖਕਾਲੀ ਬਣਾਉਣ ਵਾਸਤੇ ਕਾਲਿਕ ਸਹਾਇਕ ਕਿਰਿਆਵਾਂ ਦਾ ਪ੍ਰਯੋਗ ਕੀਤਾ ਜਾਂਦਾ ਹੈ। ਪੰਜਾਬੀ ਦੀਆਂ ਹੋਰਨਾਂ ਉਪਭਾਸ਼ਾਵਾਂ ਦੇ ਮੁਕਾਬਲੇ ਮਲਵਈ ਉਪਭਾਸ਼ਾ ਵਿੱਚ ਵਰਤੇ ਜਾਂਦੇ 'ਰਹੇ' ਸੰਚਾਲਕ ਰੂਪ ਵਿੱਚ ਵਰਤੀ ਜਾਂਦੀ /ਹ/ ਧੁਨੀ ਵਿਅੰਜਨ ਰੂਪ ਵਿੱਚ ਬੋਲੀ ਜਾਂਦੀ ਹੈ। ਭਾਵ ਪੰਜਾਬੀ ਦੀਆਂ ਹੋਰ ਉਪਭਾਸ਼ਾਵਾਂ ਵਿੱਚ ਜਿੱਥੇ ਇਹ ਧੁਨੀ ਸੁਰ ਵਿੱਚ ਤਬਦੀਲ ਹੋ ਜਾਂਦੀ ਹੈ ਉਥੇ ਮਲਵਈ ਉਪਭਾਸ਼ਾ ਵਿੱਚ ਇਸਦਾ

ਉਚਾਰਨ ਲਹਿਜਾ ਵਿਅੰਜਨ ਰੂਪ ਵਾਲਾ ਹੀ ਰਹਿੰਦਾ ਹੈ। ਵਿਆਕਰਨਿਕ ਪ੍ਰਵਰਗ ਸੰਚਾਲਕ ਪੱਖ ਨੂੰ ਹੇਠਾਂ ਕੁਝ ਉਦਾਹਰਨਾਂ ਨਾਲ ਵਿਖਆਇਆ ਗਿਆ ਹੈ:

65. ਕੁੜੀ ਕਿਤਾਬ ਪੜ੍ਹ ਰਹੀ ਐ।

kURi kitab pəRə´ rəhi ɛ.

66. ਕੁੜੀਆਂ ਕਿਤਾਬ ਪੜ੍ਹ ਰਹੀਆਂ ਨੇ।

kURiã kitab pəRə´ rəhiã ne.

67. ਮੁੰਡਾ ਕਿਤਾਬ ਪੜ੍ਹ ਰਿਹਾ ਐ।

mŨDa kitab pəRə´ rIha ɛ.

68. ਮੁੰਡੇ ਕਿਤਾਬ ਪੜ੍ਹ ਰਹੇ ਨੇ।

mŨDe kitab pəRə´ rəhe ne.

ਉਪਰੋਕਤ ਵਾਕਾਂ ਵਿੱਚ ਰਹੀ, ਰਹੀਆਂ, ਰਿਹਾ, ਰਹੇ ਆਦਿ ਸੰਚਾਲਕ ਕਿਰਿਆ ਰੂਪ ਵਰਤੇ ਗਏ ਹਨ। ਜੋ ਆਪਣੇ ਉਦੇਸ਼ ਦੇ ਲਿੰਗ, ਵਚਨ ਤੇ ਕਾਰਕ ਅਨੁਸਾਰ ਆਪਣਾ ਰੂਪ ਰੂਪਾਂਤਰਿਤ ਕਰਦੇ ਹਨ।

### 2.2.5. ਵਿਸ਼ੇਸ਼ਣ ਵਾਕੰਸ਼

ਵਿਸ਼ੇਸ਼ਣ ਵਾਕੰਸ਼ ਬਾਰੇ ਭਾਰਤੀ ਅਤੇ ਪੱਛਮੀ ਵਿਦਵਾਨ ਇਕ ਮੱਤ ਨਹੀਂ ਹਨ। ਚੇਫ (1970) ਨੇ ਲਿਖਿਆ ਹੈ ਕਿ ਸਮੂਹ ਵਿਸ਼ੇਸ਼ਣ ਨਾਂਵ ਦੀ ਅਵੱਸਥਾ ਦੀ ਹੀ ਸੂਚਨਾ ਦਿੰਦੇ ਹਨ। ਦਰਅਸਲ ਵਿਸ਼ੇਸ਼ਣ ਵਾਕੰਸ਼ ਦੀ ਵਿਸ਼ੇਸ਼ਤਾ ਇਹ ਹੈ ਕਿ ਇਹ ਕਿਸੇ ਵਾਕ ਵਿੱਚ ਸੁਤੰਤਰ ਰੂਪ ਵਿੱਚ ਆ ਸਕਦਾ ਹੈ ਅਤੇ ਨਾਂਵ ਵਾਕੰਸ਼ ਦੇ ਇਕ ਵਿਸ਼ੇਸ਼ਣ ਦੇ ਰੂਪ ਵਿੱਚ ਵੀ ਆ ਸਕਦਾ ਹੈ। ਜਿਵੇਂ:

1. ਉਸਦਾ ਕੰਮ ਬਹੁਤ ਚੰਗਾ ਐ। (ਵਿਸ਼ੇਸ਼ਣ ਵਾਕੰਸ਼)

   Uəsəda kə̃m bəhUt cə̃ga ɛ.

2. ਉਸਨੇ ਬਹੁਤ ਚੰਗਾ ਕੰਮ ਕੀਤਾ। (ਵਿਸ਼ੇਸ਼ਕ)

   Uəsəne bəhut cə̃ga kə̃m kita.

ਕੋਈ ਵਾਕੰਸ਼ ਵਿਸ਼ੇਸ਼ਣ ਵਾਕੰਸ਼ ਤਦ ਹੀ ਬਣੇਗਾ ਜੇ ਉਸਦਾ ਮੁੱਖ ਸ਼ਬਦ ਵਿਸ਼ੇਸ਼ਣ ਹੋਵੇ। ਸੋਹਣੀ ਕੁੜੀ ਨਾਂਵ ਵਾਕੰਸ਼ ਹੈ। ਇੱਥੇ ਸੋਹਣੀ ਵਿਸ਼ੇਸ਼ਣ ਵਾਕੰਸ਼ ਨਹੀਂ ਕਿਉਂਕਿ ਇਸ ਨਾਲ ਮੁੱਖ ਸ਼ਬਦ ਨਾਂਵ ਆ ਗਿਆ ਹੈ। ਵਿਸ਼ੇਸ਼ਣ ਇਸ ਵਾਕੰਸ਼ ਦਾ ਮੁੱਖ ਸ਼ਬਦ ਨਹੀਂ ਰਿਹਾ। ਇਸ ਸਿਧਾਂਤਕ ਚਰਚਾ ਦੀ ਦਿਸ਼ਾ ਵਿੱਚ ਮਲਵਈ ਉਪਭਾਸ਼ਾ ਵਿੱਚ ਹੇਠ ਲਿਖੇ ਵਿਸ਼ੇਸ਼ਣ ਵਾਕੰਸ਼ ਪ੍ਰਾਪਤ ਹੋਏ ਹਨ।

ਮਲਵਈ ਉਪਭਾਸ਼ਾ ਵਿੱਚ ਕੁਝ ਅਜਿਹੇ ਵਿਸ਼ੇਸ਼ਣ ਵਰਤੇ ਹਨ ਜੋ ਨਾਂਵ ਮੁੱਖ ਸ਼ਬਦ ਦੇ ਪਿਛਲੱਗ ਵਿਸ਼ੇਸ਼ਕ ਵਜੋਂ ਵਿਚਰਕੇ ਆਪਣੇ ਵਿਸ਼ੇਸ਼ ਦੀ ਵਿਸ਼ੇਸ਼ਤਾ ਪ੍ਰਗਟ ਕਰਦੇ ਹਨ। ਮਲਵਈ ਉਪਭਾਸ਼ਾ ਵਿੱਚ ਇਨ੍ਹਾਂ ਪਿੱਛਲੱਗ ਵਿਸ਼ੇਸ਼ਕ ਵਿਸ਼ੇਸ਼ਣਾ ਦੀ ਵਰਤੋਂ ਨਿਮਨ ਵਾਕਾਂ ਵਿੱਚ ਕੀਤੀ ਜਾਂਦੀ ਹੈ :

3. ਮੁੰਡਾ **ਸਿਆਹਰ** ਐ।

mŬDa slár ɛ.

4. ਮੁੰਡਾ **ਬਾਹਲਾ ਸਿਆਹਰ** ਐ।

mŬDa bála slár ɛ.

5. ਮੁੰਡਾ **ਬਾਹਲਾ ਈ ਸਿਆਹਰ** ਐ

mŬDa bála i slár ɛ.

6. ਮਨਜੀਤ **ਕਲੋਤਾ** ਐ।

mənjit kəlota ɛ.

7. ਸੋਡਾ ਮੁੰਡਾ **ਬਾਹਲਾ ਅੱਥਰਾ** ਐ।

soDa mŬDa bahəla əththəra ɛ.

8. ਸਾਡਾ ਮੁੰਡਾ ਤੇ **ਬਹੁਤ ਸਮਝਦਾਰ** ਐ।

saDa mŬDa te bəhUt səməjə´dar ɛ.

ਉਪਰੋਕਤ ਤੋਂ ਇਲਾਵਾ ਮਲਵਈ ਉਪਭਾਸ਼ਾ ਵਿੱਚ ਵਿਸ਼ੇਸ਼ਣ ਵਾਕੰਸ਼ ਨਿਮਨ ਪ੍ਰਕਾਰ ਦੇ ਵਾਕਾਂ ਵਿੱਚ ਮਿਲਦੇ ਹਨ।

9. **ਬਿਸਨੇ ਦਾ ਬੱਡਾ** ਮੁੰਡਾ ਸਰਪੰਚ ਬਣ ਗਿਆ।

bIsəne da bəDDa mŨDa sərəpə̃c bəɳ gla..

10. **ਗੱਡੇ ਤੇ ਬੈਠਾ ਗੱਭਰੂਟ** ਮੁੰਡਾ ਗੀਤ ਗਾ ਰਿਹਾ ਤੀ।

gəDDe te bɛTha gəbə´rut mŨDa git ga rIha ti.

11. **ਰੋਂਦਾ ਹੋਇਆ ਛੋਟਾ** ਬੱਚਾ ਮਾਂ ਕੋਲ ਗਿਆ।

Rõda hola choTa bəcca mã kol gla.

12. **ਛੱਤੀ ਘਰਾਂ ਨੇ** ਪਹਿਲਬਾਨ ਪਾਲਿਆ ਹੋਇਆ ਤੀ।

chətti kə`rã ne pəhIləban palIa hoIa ti.

13. **ਦੋ ਬੱਕਰੀਆਂ ਸੌਲਾਂ ਸੇਰ** ਦੁੱਧ ਦਿੰਦੀਆਂ ਨੇ।

do bəkkəriã s>lã ser doddə́ dĨdiã ne.

### 2.2.6. ਕਿਰਿਆ ਵਿਸ਼ੇਸ਼ਣ ਵਾਕੰਸ਼

ਕਿਰਿਆ ਵਾਕੰਸ਼ ਵਾਕ ਦਾ ਅਹਿਮ ਹਿੱਸਾ ਹੁੰਦਾ ਹੈ। ਕੋਈ ਵੀ ਵਾਕ ਕਿਰਿਆ ਜਾਂ ਕਿਰਿਆ ਵਾਕੰਸ਼ ਤੋਂ ਬਿਨ੍ਹਾਂ ਵਾਕ ਨਹੀਂ ਬਣ ਸਕਦਾ। ਕਿਰਿਆ ਵਾਕੰਸ਼ ਆਪਣੇ ਅੰਦਰ ਬਹੁ-ਅਰਥੀ ਸੰਭਾਵਨਾਵਾਂ ਰੱਖਦਾ ਹੈ। ਕਿਰਿਆਵਾਂ ਵਿੱਚ ਅਰਥ ਪੱਖ ਬਹੁਤ ਅਹਿਮ ਹੁੰਦਾ ਹੈ। ਅਰਥ ਪੱਖ ਜਿਨ੍ਹਾਂ ਗੱਲਾਂ ਦੀ ਮੰਗ ਕਰਦਾ ਹੈ, ਕਿਰਿਆਵਾਂ ਉਹਨਾਂ ਸਾਰੇ ਪੱਖਾਂ ਨੂੰ ਪੂਰਾ ਕਰਨ ਦੀ ਸਮਰੱਥਾ ਨਹੀਂ ਰੱਖਦੀਆਂ ਹਨ। ਇਕ ਵਾਕ ਵਿੱਚ ਕਰਤਾ, ਕਰਮ ਤੇ ਪੂਰਕ ਤੋਂ ਇਲਾਵਾ ਕੁਝ ਹੋਰ ਕਾਰਜ਼ੀ ਤੱਤ ਹੁੰਦੇ ਹਨ, ਜਿਨ੍ਹਾਂ ਵਿੱਚੋਂ ਕਿਰਿਆ ਵਿਸ਼ੇਸ਼ਣ ਵਾਕੰਸ਼ ਪ੍ਰਮੁੱਖ ਤੱਤ ਹੈ। ਵਾਕ ਵਿੱਚ ਕੁਝ ਅਜਿਹੇ ਭਾਵ ਹੁੰਦੇ ਹਨ ਜਿਹਨਾਂ ਦਾ ਪ੍ਰਗਟਾਵਾ ਕਿਰਿਆ ਵਿਸ਼ੇਸ਼ਣ ਵਾਕੰਸ਼ ਹੀ ਕਰ ਸਕਦੇ ਹਨ। ਕਿਰਿਆਵਾਂ ਦੇ ਵਿਭਿੰਨ ਪ੍ਰਸੰਗਾਂ ਵਿੱਚ ਇਹ ਕਾਰਜ਼ਸੀਲ ਹੁੰਦੇ ਹਨ। ਕਿਰਿਆ ਆਪਣੇ ਆਪ ਵਿੱਚ ਇਕ ਘਟਨਾਂ ਜਾਂ ਸਥਿਤੀ ਹੈ, ਜੋ ਕਿਸੇ ਖਾਸ ਸਮੇਂ ਵਿੱਚ ਵਾਪਰਦੀ ਹੈ। ਵਾਕ ਵਿੱਚ ਕਿਰਿਆਵਾਂ ਇਕ ਤਰ੍ਹਾਂ ਨਾਲ ਜੀਵੰਤ ਭੂਮਿਕਾ ਨਿਭਾਉਂਦੀਆਂ ਹਨ। ਕਿਰਿਆਵਾਂ ਦੇ ਰੂਪ ਵਿੱਚ ਬਹੁਤ ਜ਼ਿਆਦਾ ਵਿਭਿੰਨਤਾ ਹੁੰਦੀ ਹੈ। ਇਹ ਵਿਭਿੰਨਤਾ ਆਕਾਰ-ਪ੍ਰਕਾਰ ਅਤੇ ਵੱਖ-ਵੱਖ ਅਰਥਾਂ ਦੀ ਦ੍ਰਿਸ਼ਟੀ ਤੋਂ

ਕਿਰਿਆ ਵਿਸ਼ੇਸ਼ਣ ਵਾਕੰਸ਼ ਦੇ ਰੂਪ ਵਿੱਚ ਪ੍ਰਗਟ ਹੁੰਦੀ ਹੈ। ਜਿਵੇਂ ਵਾਕ ਵਿੱਚ ਕਰਮ ਦੀ ਕਾਰਜ਼ਸੀਲਤਾ ਸਪੱਸ਼ਟ ਕਰਨ ਲਈ ਸਕਰਮਕ ਕਿਰਿਆ ਅਹਿਮ ਸਥਾਨ ਰੱਖਦੀ ਹੈ, ਉਸੇ ਤਰ੍ਹਾਂ ਕਿਰਿਆ ਦੀ ਕਿਸਮ ਵਿਸ਼ੇਸ਼ ਪ੍ਰਕਾਰ ਦੇ ਕਿਰਿਆ ਵਿਸ਼ੇਸ਼ਣ ਵਾਕੰਸ਼ ਦੀ ਮੰਗ ਕਰਦੀ ਹੈ। ਨਛੱਤਰ ਸਿੰਘ (2007:209) ਅਨੁਸਾਰ ਕਿਰਿਆ ਵਾਕੰਸ਼ ਵਿੱਚ ਕਿਰਿਆ ਵਿਸ਼ੇਸ਼ਣ ਵਾਕੰਸ਼ ਦਾ ਸਥਾਨ ਬਹੁਤ ਅਹਿਮ ਹੈ। ਇਹ ਕਿਰਿਆ ਨੂੰ ਸਮੇਂ, ਸਥਾਨ, ਵਿਧੀ ਅਤੇ ਕਾਰਨ ਆਦਿ ਦੀ ਦ੍ਰਿਸ਼ਟੀ ਤੋਂ ਪ੍ਰਭਾਵਿਤ ਕਰਦਾ ਹੈ। ਇਸ ਲਈ ਬਣਤਰ ਦੇ ਆਧਾਰ ਤੇ ਮਲਵਈ ਉਪਭਾਸ਼ਾ ਦੇ ਕਿਰਿਆ ਵਿਸ਼ੇਸ਼ਣ ਵਾਕੰਸ਼ ਨੂੰ ਨਿਮਨ ਪ੍ਰਕਾਰ ਦੀਆਂ ਸ਼੍ਰੇਣੀਆਂ ਵਿੱਚ ਵੰਡਿਆ ਜਾਂਦਾ ਹੈ।

### 2.2.6.1. ਮੂਲ ਕਿਰਿਆ ਵਿਸ਼ੇਸ਼ਣ ਵਾਕੰਸ਼

ਮੂਲ ਕਿਰਿਆ ਵਿਸ਼ੇਸ਼ਣ ਵਾਕੰਸ਼ ਵਿੱਚ ਮੂਲ ਕਿਰਿਆ ਵਿਸ਼ੇਸ਼ਣ, ਕਿਰਿਆ ਵਿਸ਼ੇਸ਼ਣ ਵਾਕੰਸ਼ ਵਿੱਚ ਮੁੱਖ ਸ਼ਬਦ ਵਜੋਂ ਵਿਚਰਦਾ ਹੈ। ਜਿਵੇਂ:

1. ਬੱਡੀ ਮੈੈਂਸ **ਅੰਦਰ** ਬੰਨ੍ਹਦੇ।

   bəDDi mɛ̃s ə̃dər bə̃nə´de.

2. ਉਹ **ਬਾਹਰ** ਖੜ੍ਹੇ ਬੇ ਤੇ।

   Uh bár khəRé be te.

3. ਉਹ ਛੱਜ **ਹੇਠ** ਬੈਠੈ।

   Uh Chəj heth bɛThɛ.

ਉਪਰੋਕਤ ਵਾਕਾਂ ਵਿੱਚ ਅੰਦਰ, ਬਾਹਰ, ਹੇਠ ਮੂਲ ਕਿਰਿਆ ਵਿਸ਼ੇਸ਼ਣ ਵਾਕੰਸ਼ ਵਰਤੇ ਗਏ ਹਨ। ਉਕਤ ਬਣਤਰ ਵਿੱਚ ਸਿਰਫ਼ ਇਕ ਸ਼ਬਦ ਕਿਰਿਆ ਵਿਸ਼ੇਸ਼ਣ ਵਾਕੰਸ਼ ਦਾ ਕਾਰਜ ਨਿਭਾ ਰਿਹਾ ਹੈ। ਅਜਿਹੀ ਬਣਤਰ ਵਿੱਚ ਜੇਕਰ ਕੋਈ ਹੋਰ ਸ਼ਬਦ ਕਿਰਿਆ ਵਿਸ਼ੇਸ਼ਣ ਵਾਕੰਸ਼ ਦਾ ਹਿੱਸਾ ਹੋਵੇ ਤਾਂ ਉਹ ਮੁੱਖ ਸ਼ਬਦ ਕਿਰਿਆ ਵਿਸ਼ੇਸ਼ਣ ਵਾਕੰਸ਼ ਦਾ ਹੀ ਵਿਸਥਾਰ ਕਰ ਰਿਹਾ ਹੁੰਦਾ ਹੈ। ਮਲਵਈ ਉਪਭਾਸ਼ਾ ਦੀ ਸਾਧਾਰਨ ਕਿਰਿਆ ਵਿਸ਼ੇਸ਼ਣ ਵਾਕੰਸ਼ ਦੀ ਬਣਤਰ ਦਾ ਵਿਸਥਾਰ ਨਿਮਨ ਅਨੁਸਾਰ ਹੁੰਦਾ ਹੈ।

4. ਬੱਡੀ ਮ੍ਹੈਂਸ **ਬਾੜੇ ਅੰਦਰ** ਬੰਨ੍ਹਦੇ।

bəDDi mɛ̃s baRe ə̃dər bə̃nə´de.

5. ਬੱਡੀ ਮ੍ਹੈਂਸ **ਖੁਰਲੀ ਤੇ ਬਾੜੇ ਅੰਦਰ** ਬੰਨ੍ਹਦੇ।

bəDDi mɛ̃s khUrli te baRe ə̃dər bə̃nə´de.

6. ਬੱਡੀ ਮ੍ਹੈਂਸ **ਕਿੱਲੇ ਨਾਲ ਖੁਰਲੀ ਤੇ ਬਾੜੇ ਅੰਦਰ** ਬੰਨ੍ਹਦੇ।

bəDDi mɛ̃s kIlle nal khUrli te baRe ə̃dər bə̃nə´de.

7. ਬੱਡੀ ਮ੍ਹੈਂਸ **ਬੱਡੇ ਕਿੱਲੇ ਨਾਲ ਖੁਰਲੀ ਤੇ ਬਾੜੇ ਅੰਦਰ** ਬੰਨ੍ਹਦੇ।

bəDDi mɛ̃s bəDDe kIlle nal khUrli te baRe ə̃dər bə̃nə´de.

8. ਬੱਡੀ ਮ੍ਹੈਂਸ **ਕੱਸਕੇ ਬੱਡੇ ਕਿੱਲੇ ਨਾਲ ਖੁਰਲੀ ਤੇ ਬਾੜੇ ਅੰਦਰ** ਬੰਨ੍ਹਦੇ।

bəDDi mɛ̃s kəssəke bəDDe kIlle nal khUrli te baRe ə̃dər bə̃nə´de.

ਉਕਤ ਕਿਰਿਆ ਵਿਸ਼ੇਸ਼ਣ ਵਾਕੰਸ਼ ਬਣਤਰ ਨੂੰ ਮੂਲ ਤੇ ਜਟਿਲ ਸੰਬੰਧਕਾਂ ਰਾਹੀ ਹੋਰ ਵਧਾਇਆ ਜਾ ਸਕਦਾ ਹੈ।

### 2.2.6.2. ਵਿਉਂਤਪਤ ਕਿਰਿਆ ਵਿਸ਼ੇਸ਼ਣ ਵਾਕੰਸ਼

ਵਿਉਂਤਪਤ ਕਿਰਿਆ ਵਿਸ਼ੇਸ਼ਣ, ਕਿਰਿਆ ਵਿਸ਼ੇਸ਼ਣ ਵਾਕੰਸ਼ ਵਿੱਚ ਮੁੱਖ ਸ਼ਬਦ ਵਜੋਂ ਵਿਚਰਦਾ ਹੈ। ਜਿਵੇਂ:

9. ਭਾਨਾ **ਅਡੋਲ** ਖੜਾ ਤੀ।

pàna əje bi əDol khəRa ti.

10. ਐਮੇਂ **ਬੇਬਜ੍ਹਾ** ਰੋਈ ਜਾਨੈ।

ɛmẽ bebəjá roi janɛ.

11. ਬਿਸਨਾ **ਸਬੇਰਸਾਰ** ਚਲਾ ਗਿਐ।

bIsəna səbersar cəla gIɛ.

ਉਪਰੋਕਤ ਵਾਕਾਂ ਵਿੱਚ ਅਡੋਲ, ਬੇਬਜ੍ਹਾ, ਸਬੇਰਸਾਰ ਵਿਉਂਤਪਤ ਕਿਰਿਆ ਵਿਸ਼ੇਸ਼ਣ ਵਾਕੰਸ਼ ਵਰਤੇ ਗਏ ਹਨ। ਜੋ ਕਿਰਿਆ ਵਿਸ਼ੇਸ਼ਣ ਵਾਕੰਸ਼ ਵਿੱਚ ਮੁੱਖ ਸ਼ਬਦ ਦੀ ਭੂਮਿਕਾ ਨਿਭਾਅ ਰਹੇ ਹਨ। ਕਿਰਿਆ ਵਿਸ਼ੇਸ਼ਣ ਵਾਕੰਸ਼ ਦੀ ਅਜਿਹੀ ਬਣਤਰ ਵਿੱਚ ਮੁੱਖ ਸ਼ਬਦ ਵਿਉਂਤਪਤ

ਕਿਰਿਆ ਵਿਸ਼ੇਸ਼ਣ ਸ਼ਬਦ ਸ਼੍ਰੇਣੀ ਦਾ ਹੁੰਦਾ ਹੈ ਤੇ ਵਾਕੰਸ਼ ਵਿੱਚ ਦੂਸਰੇ ਕਿਰਿਆ ਵਿਸ਼ੇਸ਼ਣ ਸ਼ਬਦ ਮੁੱਖ ਸ਼ਬਦ ਦਾ ਹੀ ਵਿਸਥਾਰ ਕਰਦੇ ਹਨ। ਜਿਵੇਂ:

12. ਭਾਨਾ **ਅਡੋਲ** ਖੜ੍ਹਾ ਤੀ।

pàna əDol khəRa ti.

13. ਭਾਨਾ **ਦਸ ਬਜੇ ਤੋਂ ਅਡੋਲ** ਖੜ੍ਹਾ ਤੀ।

pàna dəs bəje tõ əDol khəRa ti.

14. ਭਾਨਾ **ਸਬੇਰ ਦਸ ਬਜੇ ਤੋਂ ਅਡੋਲ** ਖੜ੍ਹਾ ਤੀ।

pàna səber dəs bəje tõ əDol khəRa ti.

15. ਭਾਨਾ **ਕੱਲ੍ਹ ਸਬੇਰ ਦਸ ਬਜੇ ਤੋਂ ਅਡੋਲ** ਖੜ੍ਹਾ ਤੀ।

pàna kəllə´ səber dəs bəje tõ əDol khəRa ti.

**2.2.6.3. ਸਮਾਸੀ ਕਿਰਿਆ ਵਿਸ਼ੇਸ਼ਣ ਵਾਕੰਸ਼**

ਸਮਾਸੀ ਕਿਰਿਆ ਵਿਸ਼ੇਸ਼ਣ ਵਾਕੰਸ਼ ਵਿੱਚ ਸੰਯੁਕਤ ਕਿਰਿਆ ਵਿਸ਼ੇਸ਼ਣ, ਕਿਰਿਆ ਵਿਸ਼ੇਸ਼ਣ ਵਾਕੰਸ਼ ਵਿੱਚ ਮੁੱਖ ਸ਼ਬਦ ਵਜੋਂ ਵਿਚਰਦਾ ਹੈ। ਜਿਵੇਂ:

16. ਫੌਜਾ **ਹਰ-ਸਾਲ** ਦੌੜਦੈ।

f>ja hərəsal d>Rdɛ.

17. ਨੰਦ **ਕੱਲ੍ਹ-ਰਾਤ** ਮਰ ਗਿਐ।

nə̃d kəllə´-rat mər gIɛ.

18. ਦਾਨੀ **ਸਹਿਜ-ਸੁਭਾ** ਬੋਲ ਪਈ।

dani sə´j-sUbá bol pəi.

ਉਪਰੋਕਤ ਵਾਕਾਂ ਵਿੱਚ ਹਰ-ਸਾਲ, ਕੱਲ੍ਹ-ਰਾਤ, ਸਹਿਜ-ਸੁਭਾ ਸਮਾਸੀ ਕਿਰਿਆ ਵਿਸ਼ੇਸ਼ਣ ਵਾਕੰਸ਼ ਵਰਤੇ ਗਏ ਹਨ ਜੋ ਕਿਰਿਆ ਵਿਸ਼ੇਸ਼ਣ ਵਾਕੰਸ਼ ਵਿੱਚ ਮੁੱਖ ਸ਼ਬਦ ਦੀ ਭੂਮਿਕਾ ਨਿਭਾਅ ਰਹੇ ਹਨ। ਸਮਾਸੀ ਕਿਰਿਆ ਵਿਸ਼ੇਸ਼ਣ ਵਾਕੰਸ਼ ਦੀ ਅਜਿਹੀ ਬਣਤਰ ਵਿੱਚ ਮੁੱਖ ਸ਼ਬਦ ਸਮਾਸੀ ਕਿਰਿਆ ਵਿਸ਼ੇਸ਼ਣ ਸ਼ਬਦ ਸ਼੍ਰੇਣੀ ਦਾ ਹੁੰਦਾ ਹੈ ਤੇ ਵਾਕੰਸ਼ ਵਿੱਚ ਦੂਸਰੇ ਕਿਰਿਆ ਵਿਸ਼ੇਸ਼ਣ ਸ਼ਬਦ ਮੁੱਖ ਸ਼ਬਦ ਦਾ ਹੀ ਵਿਸਥਾਰ ਕਰਦੇ ਹਨ। ਜਿਵੇਂ:

19. ਫੌਜਾ **ਹਰ-ਸਾਲ** ਦੌੜਦੈ।

f>ja hərəsal d>Rdɛ.

20. ਫੌਜਾ **ਅਜੇ ਬੀ ਹਰ-ਸਾਲ** ਦੌੜਦੈ।

f>ja əje bi hərəsal d>Rdɛ.

21. ਫੌਜਾ **ਸਾਲਾਂ ਤੋਂ ਅਜੇ ਬੀ ਹਰ-ਸਾਲ** ਦੌੜਦੈ।

f>ja salã tõ əje bi hərəsal d>Rdɛ.

22. ਫੌਜਾ ਦਸ **ਸਾਲਾਂ ਤੋਂ ਅਜੇ ਬੀ ਹਰ-ਸਾਲ** ਦੌੜਦੈ।

f>ja dəs salã tõ əje bi hərəsal d>Rdɛ.

23. ਫੌਜਾ **ਪਿਛਲੇ ਦਸ ਸਾਲਾਂ ਤੋਂ ਅਜੇ ਬੀ ਹਰ-ਸਾਲ** ਦੌੜਦੈ।

f>ja pIChəle dəs salã tõ əje bi hərəsal d>Rdɛ.

ਮਲਵਈ ਉਪਭਾਸ਼ਾ ਦੇ ਕਿਰਿਆ ਵਿਸ਼ੇਸ਼ਣ-ਵਾਕੰਸ਼ ਦੇ ਅਧਿਐਨ ਤੋਂ ਪਤਾ ਲੱਗਦਾ ਹੈ ਕਿ ਮਲਵਈ ਕਿਰਿਆ ਵਿਸ਼ੇਸ਼ਣ-ਵਾਕੰਸ਼ ਕਈ ਤਰੀਕਿਆਂ ਨਾਲ ਬਣਦਾ ਹੈ। ਮੂਲ ਕਿਰਿਆ ਵਿਸ਼ੇਸ਼ਣ, ਵਿਉਂਤਪਤ ਕਿਰਿਆ ਵਿਸ਼ੇਸ਼ਣ ਤੇ ਸਮਾਸੀ ਕਿਰਿਆ ਵਿਸ਼ੇਸ਼ਣ, ਕਿਰਿਆ ਵਿਸ਼ੇਸ਼ਣ-ਵਾਕੰਸ਼ ਵਿੱਚ ਮੁੱਖ ਸ਼ਬਦ ਵੱਜੋਂ ਵਿਚਰਦੇ ਹਨ। ਇਹ ਕਿਰਿਆ ਵਿਸ਼ੇਸ਼ਣ ਮੁੱਖ ਸ਼ਬਦ ਦੇ ਤੌਰ ਤੇ ਕਿਰਿਆ ਵਿਸ਼ੇਸ਼ਣ-ਵਾਕੰਸ਼ ਵਿੱਚ ਵਿਚਰ ਹਨ ਅਤੇ ਹੋਰ ਸਹਾਇਕ ਕਿਰਿਆ ਵਿਸ਼ੇਸ਼ਣ ਮੁੱਖ ਸ਼ਬਦ ਕਿਰਿਆ ਵਿਸ਼ੇਸ਼ਣ ਦਾ ਅਰਥ ਵਿਸਥਾਰ ਕਰਦੇ ਹਨ। ਇਸ ਤੋਂ ਇਲਾਵਾ ਨਾਂਵ ਸ਼੍ਰੇਣੀ ਨਾਲ ਸੰਬੰਧਕਾਂ ਦੇ ਪ੍ਰਯੋਗ ਦੁਆਰਾ ਕਿਰਿਆ ਵਿਸ਼ੇਸ਼ਣ-ਵਾਕੰਸ਼ ਬਣਾਏ ਜਾਂਦੇ ਹਨ। ਸੰਬੰਧਕਾਂ ਦੀ ਵਰਤੋਂ ਨਾਲ ਕਿਰਿਆ ਵਿਸ਼ੇਸ਼ਣ-ਵਾਕੰਸ਼ ਦਾ ਮਨਚਾਹਾ ਵਿਸਥਾਰ ਕੀਤਾ ਜਾ ਸਕਦਾ ਹੈ।

**ਸਾਰੰਸ਼**

ਇਸ ਅਧਿਆਇ ਵਿੱਚ ਅਸੀਂ ਰੂਪਾਂਤਰੀ ਵਿਆਕਰਨ ਦੀ ਸਿਧਾਂਤਕ ਸੇਧ ਵਿੱਚ ਮਲਵਈ ਵਾਕ ਬਣਤਰ ਦਾ ਅਧਿਐਨ ਕੀਤਾ ਹੈ। ਇਸ ਲਈ ਆਪਣੇ ਅਧਿਐਨ ਦਾ ਅਰੰਭ ਬਿੰਦੂ ਵਾਕੰਸ਼ ਬਣਤਰ ਨੂੰ ਬਣਾਇਆ ਹੈ। ਵਾਕੰਸ਼ ਪਛਾਣ ਕਰਨ ਲਈ ਪੁਨਰਸਥਾਪਨ, ਕ੍ਰਮ-ਪਰਿਵਰਤਨ ਅਤੇ ਸੰਯੋਗੀਕਰਨ ਜਿਹੇ ਸੰਕਲਪ ਉਲੀਕੇ ਗਏ ਹਨ। ਪੁਨਰਸਥਾਪਨ ਰਾਹੀਂ ਵਾਕੰਸ਼ ਦੀ ਪਛਾਣ ਕਰਨ ਲਈ ਸਮੁੱਚੇ ਵਾਕੰਸ਼ ਦੀ

ਜਗ੍ਹਾ ਤੇ ਪੜਨਾਵੀਂ ਰੂਪ ਆ ਜਾਂਦਾ ਹੈ। ਜੇਕਰ ਅਸੀਂ ਅਧੂਰੇ ਵਾਕੰਸ਼ ਜੀ ਜਗ੍ਹਾ ਤੇ ਪੜਨਾਵੀਂ ਰੂਪ ਦਾ ਪ੍ਰਯੋਗ ਕਰਦੇ ਹਾਂ ਤਾਂ ਵਾਕ ਅਵਿਆਕਰਨਿਕ ਹੋ ਜਾਂਦਾ ਹੈ। 'ਕ੍ਰਮ ਪਰਿਵਰਤਨ' ਰਾਹੀਂ ਵੀ ਵਾਕ ਵਿਚਲੇ ਵਾਕੰਸ਼ਾਂ ਨੂੰ ਨਿਖੇੜਿਆ ਜਾਂਦਾ ਹੈ। ਕਿਸੇ ਵਾਕ ਵਿਚਲਾ ਵਾਕੰਸ਼ ਸਮੁੱਚੀ ਬਣਤਰ ਰਾਹੀਂ ਹੀ ਵਾਕ ਵਿੱਚ ਸਥਾਨ ਬਦਲੀ ਕਰ ਸਕਦਾ ਹੈ। ਜੇਕਰ ਅਧੂਰੇ ਵਾਕੰਸ਼ ਦੀ ਸਥਾਨ ਬਦਲੀ ਕੀਤੀ ਜਾਵੇ ਤਾਂ ਵਾਕ ਅਵਿਆਕਰਨਿਕ ਹੋ ਜਾਂਦਾ ਹੈ। ਵਾਕੰਸ਼ ਨੂੰ ਨਿਖੇੜਣ ਦਾ ਇਕ ਹੋਰ ਢੰਗ 'ਸੰਯੋਗੀਕਰਨ' ਹੈ। ਵਾਕੰਸ਼ਾਂ ਨੂੰ ਯੋਜਕ ਮਿਲਾਉਂਦੇ ਹਨ, ਵਾਕੰਸ਼ਾਂ ਦੇ ਇਸ ਤਰ੍ਹਾਂ ਦੇ ਸੰਯੋਗ ਨੂੰ ਸੰਯੋਗੀਕਰਨ ਕਿਹਾ ਜਾਂਦਾ ਹੈ। 'ਸੰਯੋਗੀਕਰਨ' ਰਾਹੀਂ ਉਹਨਾਂ ਵਾਕਾਂ ਦਾ ਨਿਖੇੜਾ ਕੀਤਾ ਜਾਂਦਾ ਹੈ, ਜਿਨ੍ਹਾਂ ਦੇ ਕੁਝ ਤੱਤ ਸਾਂਝੇ ਹੁੰਦੇ ਹਨ ਅਤੇ ਜੇ ਇਕ ਵਾਕੰਸ਼ ਦੇ ਕਿਸੇ ਤੱਤ ਵਿੱਚ ਕੋਈ ਤਬਦੀਲੀ ਕੀਤੀ ਜਾਵੇ ਤਾਂ ਦੂਜਾ ਸੰਯੋਗੀ ਵਾਕੰਸ਼ ਅਸਪਸ਼ਟ ਅਤੇ ਅਵਿਆਕਰਨਿਕ ਹੋ ਜਾਂਦਾ ਹੈ। ਮਲਵਈ ਉਪਭਾਸ਼ਾ ਦੇ ਇਕ ਸਾਧਾਰਨ ਵਾਕ ਵਿੱਚ ਕਰਤਾ ਨਾਂਵ ਵਾਕੰਸ਼, ਕਰਮ ਨਾਂਵ ਵਾਕੰਸ਼ ਅਤੇ ਪੂਰਕ ਨਾਂਵ ਵਾਕੰਸ਼ ਵਿਚਰ ਸਕਦੇ ਹਨ। ਕਰਮ ਸਹਿਤ ਕਰਤਰੀਵਾਚੀ ਵਾਕਾਂ ਵਿੱਚ ਕਰਤਾ ਨਾਂਵ ਵਾਕੰਸ਼ ਉਦੇਸ਼ ਦਾ ਸਥਾਨ ਗ੍ਰਹਿਣ ਕਰਦਾ ਹੈ ਅਤੇ ਕਰਮ ਨਾਂਵ ਵਾਕੰਸ਼ ਕਿਰਿਆ ਵਾਕੰਸ਼ ਦੀ ਅਧੀਨਤਾ ਸਵੀਕਾਰ ਕਰਦਾ ਹੈ। ਕਰਤਾ ਰਹਿਤ ਕਰਮਣੀਵਾਚੀ ਵਾਕਾਂ ਵਿੱਚ ਕਰਮ ਨਾਂਵ ਵਾਕੰਸ਼ ਉਦੇਸ਼ ਦੇ ਸਥਾਨ ਤੇ ਹੁੰਦਾ ਹੈ ਅਤੇ ਕਰਤਾ ਨਾਂਵ ਵਾਕੰਸ਼ ਗੈਰਹਾਜ਼ਰ ਰਹਿੰਦਾ ਹੈ। ਮਲਵਈ ਨਾਂਵ ਵਾਕੰਸ਼ ਵਿੱਚ ਮੁੱਖ ਸ਼ਬਦ ਨਾਂਵ ਸ਼੍ਰੇਣੀ ਦਾ ਹੁੰਦਾ ਹੈ ਤੇ ਬਾਕੀ ਵਿਸ਼ੇਸ਼ਕ ਮੁੱਖ ਸ਼ਬਦ ਤੋਂ ਪਹਿਲਾਂ ਵਿਚਰ ਕੇ ਨਾਂਵ ਵਾਕੰਸ਼ ਦਾ ਵਿਸਥਾਰ ਕਰਦੇ ਹਨ। ਪ੍ਰੰਤੂ ਕੁਝ ਖਾਸ ਵਾਕਾਂ ਵਿੱਚ ਮੁੱਖ ਸ਼ਬਦ ਨਾਲ ਆਦਰਵਾਚਕ ਵਿਸ਼ੇਸ਼ਕ ਮੁੱਖ ਸ਼ਬਦ ਤੋਂ ਬਾਅਦ ਵਿੱਚ ਆਉਂਦੇ ਹਨ। ਜਿਵੇਂ:

ਬਾਈ ਜੀ ਨਹਾ ਰਏ ਨੇ।

ਮੁਖੀ ਸਾਹਿਬਾਨ ਕੱਲ੍ਹ ਆਉਣਗੇ।

ਇਕ ਸਾਧਾਰਨ ਕਿਰਿਆ ਵਾਕੰਸ਼ ਵਿੱਚ ਵਿਆਕਰਨਿਕ ਪ੍ਰਵਰਗਾਂ ਸਮੇਤ ਇਕ ਕਿਰਿਆ ਹੁੰਦੀ ਹੈ, ਭਾਵ ਕਿਰਿਆ ਵਾਕੰਸ਼ ਵਿੱਚ ਵਿਚਰ ਰਹੀ ਮੁੱਖ ਕਿਰਿਆ ਰੂਪ ਤੋਂ ਵਿਆਕਰਨਿਕ ਪ੍ਰਵਰਗਾਂ ਦੀ ਜਾਣਕਾਰੀ ਪ੍ਰਾਪਤ ਹੁੰਦੀ ਹੈ। ਇਕ ਮਿਸ਼ਰਿਤ ਕਿਰਿਆ ਵਾਕੰਸ਼ ਵਿੱਚ ਕਰਮ, ਪੂਰਕ ਅਤੇ ਕਿਰਿਆਵੀ ਵਿਸ਼ੇਸ਼ਣ ਕਿਰਿਆ ਵਾਕੰਸ਼ ਦੇ ਹੋਰ ਸੰਘਟਕ ਅੰਗ ਹੋ ਸਕਦੇ ਹਨ।

ਇਹ ਸੰਘਟਕ ਮਿਲਕੇ ਹੀ ਕਿਰਿਆ ਵਾਕੰਸ਼ ਦਾ ਵਿਸਥਾਰ ਕਰਦੇ ਹਨ। ਵਾਕ ਵਿੱਚ ਵਿਚਰ ਰਹੀ ਕਿਰਿਆ ਕਾਲਕੀ ਜਾਂ ਅਕਾਲਕੀ ਹੋ ਸਕਦੀ ਹੈ। ਇਸੇ ਆਧਾਰ ਤੇ ਕਿਰਿਆ ਵਾਕੰਸ਼ ਨੂੰ ਕਾਲਕੀ ਕਿਰਿਆ ਵਾਕੰਸ਼ ਅਤੇ ਅਕਾਲਕੀ ਕਿਰਿਆ ਵਾਕੰਸ਼ ਵਿੱਚ ਵੰਡਿਆ ਜਾ ਸਕਦਾ ਹੈ। ਕਿਰਿਆ ਵਾਕੰਸ਼ ਵਿੱਚ ਅਵੱਸਥਾ, ਕਾਲ, ਪੱਖ ਆਦਿ ਹੋਰ ਵਿਆਕਰਨਿਕ ਪ੍ਰਵਰਗ ਹਨ ਜੋ ਕਿਰਿਆ ਵਾਕੰਸ਼ ਨੂੰ ਪ੍ਰਭਾਵਿਤ ਕਰਦੇ ਹਨ। ਵਰਤਮਾਨ ਕਾਲ ਵਾਸਤੇ 'ਐ', ਅਤੇ 'ਨੇ' ਸਹਾਇਕ ਕਿਰਿਆਵਾਂ ਵਰਤੀਆਂ ਜਾਂਦੀਆਂ ਹਨ। ਇਕ ਸਾਧਾਰਨ ਵਰਤਮਾਨ ਕਾਲ ਅਪੂਰਨ ਕ੍ਰਿਦੰਤ ਦੁਆਰਾ ਬਣਦਾ ਹੈ ਜਿਸ ਦੇ ਅਖੀਰ ਵਿੱਚ ਸਹਾਇਕ ਕਿਰਿਆ ਵਰਤੀ ਗਈ ਹੁੰਦੀ ਹੈ। ਸਾਧਾਰਨ ਭੂਤਕਾਲੀ ਵਾਕ ਪੂਰਨ ਕ੍ਰਿਦੰਤ ਰਾਹੀਂ ਵਿਅੱਕਤ ਹੁੰਦੇ ਹਨ। ਹੋਰ ਭੂਤਕਾਲੀ ਵਾਕ ਮੁੱਖ ਕਿਰਿਆ ਨਾਲ ਪਿਛੇਤਰ ਵਿਆਕਰਨਿਕ ਪ੍ਰਵਰਗ 'ਪੱਖ' ਤੇ ਸਹਾਇਕ ਕਿਰਿਆ 'ਤੀ' ਰੂਪਾਂ ਨਾਲ ਬਣਦੇ ਹਨ। ਇੱਛਾਅਰਥੀ ਕਿਰਿਆ ਰੂਪਾਂ ਨਾਲ 'ਗਾ' ਪਿਛੇਤਰ ਲਗਾ ਕੇ ਭਵਿੱਖ ਕਾਲੀ ਵਾਕ ਬਣਾਏ ਜਾਂਦੇ ਹਨ। ਮਲਵਈ ਉਪਭਾਸ਼ਾ ਵਿਚਲੇ ਤਿੰਨੇ ਰੂਪ : ਅਪੂਰਨ, ਪੂਰਨ ਅਤੇ ਸੰਚਾਲਕ ਵਿੱਚ ਸਪੱਸ਼ਟ ਅੰਤਰ ਵੇਖਿਆ ਜਾ ਸਕਦਾ ਹੈ। ਅਪੂਰਨ ਪੱਖ ਮੁੱਖ ਕਿਰਿਆ ਦੇ ਪਿੱਛੇ 'ਦਾ' ਪਿਛੇਤਰ ਰੂਪ ਜਾਂ ਰੂਪਾਂ ਦੇ ਰੂਪਾਂਤਰਨ ਰਾਹੀਂ ਸਾਕਾਰ ਹੁੰਦਾ ਹੈ। ਇਕ ਸਾਧਾਰਨ ਵਾਕ ਵਿੱਚ 'ਆ' ਪੁਲਿੰਗ ਇਕ ਵਚਨ, 'ਈ' ਇ.ਲਿੰਗ ਇਕ ਵਚਨ, 'ਏ' ਪੁਲਿੰਗ ਬਹੁਵਚਨ ਅਤੇ 'ਈਆਂ' ਇ.ਲਿੰਗ ਬਹੁਵਚਨ ਰੂਪਾਂ ਰਾਹੀ ਸਾਕਾਰ ਹੁੰਦਾ ਹੈ। ਇਕ ਕਾਲਕੀ ਕਿਰਿਆ ਵਾਕੰਸ਼ ਵਿੱਚ ਅਪੂਰਨ ਕਿਰਦੰਤ ਮੁੱਖ ਕਿਰਿਆ ਤੋਂ ਬਾਅਦ ਪਿਛੇਤਰ ਦੇ ਰੂਪ ਵਿੱਚ ਅਤੇ ਸਹਾਇਕ ਕਿਰਿਆ ਤੋਂ ਪਹਿਲਾਂ ਆਉਂਦਾ ਹੈ। ਪੂਰਨ ਪੱਖ 'ਆ' ਪਿਛੇਤਰ ਰਾਹੀਂ ਸਾਕਾਰ ਹੁੰਦਾ ਹੈ। ਜੋ ਉਦੇਸ਼ ਦੇ ਲਿੰਗ ਵਚਨ ਅਨੁਸਾਰ ਰੂਪਾਂਤਰਿਤ ਹੁੰਦਾ ਹੈ। ਮਲਵਈ ਉਪਭਾਸ਼ਾ ਵਿੱਚ ਸੰਚਾਲਕ ਪੱਖ ਮੁੱਖ ਕਿਰਿਆ ਤੋਂ ਬਾਅਦ ਸੰਚਾਲਕ ਰੂਪ 'ਰਹੇ' ਨਾਲ ਸਾਕਾਰ ਹੁੰਦਾ ਹੈ।

ਮਲਵਈ ਉਪਭਾਸ਼ਾ ਦੇ ਕਿਰਿਆ ਵਿਸ਼ੇਸ਼ਣ-ਵਾਕੰਸ਼ ਦੇ ਅਧਿਐਨ ਤੋਂ ਪਤਾ ਲੱਗਦਾ ਹੈ ਕਿ ਮਲਵਈ ਕਿਰਿਆ ਵਿਸ਼ੇਸ਼ਣ-ਵਾਕੰਸ਼ ਕਈ ਤਰੀਕਿਆਂ ਨਾਲ ਬਣਦਾ ਹੈ। ਮੂਲ ਕਿਰਿਆ ਵਿਸ਼ੇਸ਼ਣ, ਵਿਉਂਤਪਤ ਕਿਰਿਆ ਵਿਸ਼ੇਸ਼ਣ ਅਤੇ ਸਮਾਸੀ ਕਿਰਿਆ ਵਿਸ਼ੇਸ਼ਣ, ਕਿਰਿਆ ਵਿਸ਼ੇਸ਼ਣ-ਵਾਕੰਸ਼ ਵਿੱਚ ਮੁੱਖ ਸ਼ਬਦ ਵਜੋਂ ਵਿਚਰਦੇ ਹਨ। ਇਹ ਕਿਰਿਆ ਵਿਸ਼ੇਸ਼ਣ ਮੁੱਖ ਸ਼ਬਦ ਦੇ ਤੌਰ 'ਤੇ ਕਿਰਿਆ ਵਿਸ਼ੇਸ਼ਣ-ਵਾਕੰਸ਼ ਵਿੱਚ ਵਿਚਰਦੇ ਹਨ ਅਤੇ ਹੋਰ ਸਹਾਇਕ ਕਿਰਿਆ ਵਿਸ਼ੇਸ਼ਣ ਮੁੱਖ ਸ਼ਬਦ ਕਿਰਿਆ ਵਿਸ਼ੇਸ਼ਣ ਦਾ ਅਰਥ ਵਿਸਥਾਰ ਕਰਦੇ ਹਨ। ਇਸ ਤੋਂ ਇਲਾਵਾ ਨਾਂਵ ਸ਼੍ਰੇਣੀ ਨਾਲ ਸੰਬੰਧਕਾਂ ਦੇ ਪ੍ਰਯੋਗ ਦੁਆਰਾ ਕਿਰਿਆ ਵਿਸ਼ੇਸ਼ਣ-ਵਾਕੰਸ਼ ਬਣਾਏ ਜਾਂਦੇ ਹਨ। ਸੰਬੰਧਕਾਂ ਦੀ ਵਰਤੋਂ ਨਾਲ ਕਿਰਿਆ ਵਿਸ਼ੇਸ਼ਣ-ਵਾਕੰਸ਼ ਦਾ ਮਨਚਾਹਾ ਵਿਸਥਾਰ ਕੀਤਾ ਜਾ ਸਕਦਾ ਹੈ।

## 3.0. ਵਾਕ ਬਣਤਰ ਦਾ ਸੂਖਮ ਸਰੂਪ ਅਤੇ ਰੂਪਾਂਤਰੀ ਪੱਖ

### 3.1. ਸੂਖਮ ਸਰੂਪ ਅਤੇ ਰੂਪਾਂਤਰ

ਵਾਕ ਦਾ ਸਥੂਲ ਸਰੂਪ ਕਿਸੇ ਨਾ ਕਿਸੇ ਸੂਖਮ ਸਰੂਪ ਉੱਪਰ ਹੀ ਅਧਾਰਿਤ ਹੁੰਦਾ ਹੈ। ਸਪੱਸ਼ਟਤਾ ਲਈ ਵਾਕ-ਗੋਂਦ ਦਾ ਚਿੱਤਰ ਪੇਸ਼ ਹੈ:




ਇਸ ਚਿੱਤਰ ਵਿੱਚ ਸਭ ਤੋਂ ਉੱਪਰ ਵਾਕ ਹੈ ਅਤੇ ਦੂਜੀ ਲੜੀ ਵਿੱਚ ਨਾਂਵ ਵਾਕੰਸ਼+ਕਿਰਿਆ ਵਾਕੰਸ਼ ਹੈ। ਚਿੱਤਰ ਵਿੱਚ ਸਭ ਤੋਂ ਹੇਠਾਂ ਵਿਸ਼ੇਸ਼ਣ, ਨਾਂਵ, ਕਿਰਿਆ ਵਿਸ਼ੇਸ਼ਣ ਅਤੇ ਕਿਰਿਆ ਆਏ ਹਨ। ਇਸ ਦਾ ਅਰਥ ਇਹ ਹੈ ਕਿ ਵਾਕ ਦਾ ਸਥੂਲ ਸਰੂਪ ਇਸਦੇ ਸੂਖਮ ਸਰੂਪ ਭਾਵ ਸ਼ਬਦ ਸ਼੍ਰੇਣੀਆਂ ਤੇ ਆਧਾਰਿਤ ਹੈ। ਇਸ ਲਈ ਇਸ ਅਧਿਆਇ ਵਿੱਚ ਅਸੀਂ ਮਲਵਈ ਉਪਭਾਸ਼ਾ ਦੇ ਵਾਕਾਂ ਦੇ ਸੂਖਮ ਸਰੂਪ ਭਾਵ ਸ਼ਬਦ ਸ਼੍ਰੇਣੀਆਂ (ਭਾਵੰਸ਼ੀ ਪੱਖ) ਦਾ ਅਧਿਐਨ ਉਹਨਾਂ ਦੇ ਰੂਪਾਂਤਰੀ ਪੱਖ ਸਮੇਤ ਕੀਤਾ ਹੈ:

### 3.2. ਨਾਂਵ

ਮਲਵਈ ਉਪਭਾਸ਼ਾ ਵਿੱਚ ਵਰਤੇ ਜਾਂਦੇ ਨਾਂਵ ਰੂਪ ਉਚਾਰਨੀ ਪੱਧਰ ਤੇ ਟਕਸਾਲੀ ਪੰਜਾਬੀ ਨਾਲੋਂ ਵੱਖਰੇ ਵੀ ਹਨ ਅਤੇ ਟਕਸਾਲੀ ਪੰਜਾਬੀ ਨਾਲ ਮੇਲ ਵੀ ਖਾਂਦੇ ਹਨ।

ਮਲਵਈ ਉਪਭਾਸ਼ਾ ਵਿੱਚ ਦੋ ਲਿੰਗ ਹਨ – ਪੁਲਿੰਗ ਅਤੇ ਇਸਤਰੀਲਿੰਗ ਅਤੇ ਦੋ ਹੀ ਵਚਨ ਹਨ – ਇਕ ਵਚਨ ਅਤੇ ਬਹੁਵਚਨ। ਮਲਵਈ ਉਪਭਾਸ਼ਾ ਵਿੱਚ ਵਰਤੇ ਜਾਂਦੇ ਨਾਂਵ ਰੂਪ ਲਿੰਗ, ਵਚਨ ਤੇ ਕਾਰਕ ਅਨੁਸਾਰ ਰੂਪਾਂਤਰਿਤ ਹੁੰਦੇ ਹਨ।

### 3.2.1. ਨਾਂਵ ਦੇ ਕਾਰਕੀ ਰੂਪ

#### 3.2.1.1. ਸਾਧਾਰਨ ਕਾਰਕ

ਹੇਠਾਂ ਦਿੱਤੀ ਸਾਰਨੀ ਵਿੱਚ ਨਾਂਵਾਂ ਨੂੰ ਸਾਧਾਰਨ ਕਾਰਕ ਅਧੀਨ ਲਿੰਗ ਤੇ ਵਚਨ ਦੀ ਦ੍ਰਿਸ਼ਟੀ ਤੋਂ ਪਰਖਿਆ ਗਿਆ ਹੈ:

| ਲਿੰਗ | ਪੁਲਿੰਗ | | ਇਸਤਰੀਲਿੰਗ | |
|---|---|---|---|---|
| ਵਚਨ | ਇਕਵਚਨ | ਬਹੁਵਚਨ | ਇਕਵਚਨ | ਬਹੁਵਚਨ |
| | ਮੁੰਡਾ<br>mũDa | ਮੁੰਡੇ<br>mŨDe | ਕੁੜੀ<br>kURi | ਕੁੜੀਆਂ<br>kURiã |
| | ਖਡਾਰੀ<br>khəDari | ਖਡਾਰੀ<br>khəDari | ਮ੍ਹੈਂਸ<br>Mɛ̃s | ਮ੍ਹੈਂਸਾਂ<br>mɛ̃sã |
| | ਮਜ਼ੂਰ<br>məjur | ਮਜ਼ੂਰ<br>məjur | ਮਟੀ<br>məTi | ਮਟੀਆਂ<br>məTiã |

ਸਾਰਨੀ 3.1

ਉਪਰੋਕਤ ਸਾਰਨੀ ਵਿੱਚ ਦਿੱਤੇ ਨਾਂਵਾਂ ਦੇ ਸਾਧਾਰਨ ਕਾਰਕੀ ਰੂਪਾਂ ਵਿੱਚ ਪੁਲਿੰਗ ਅਤੇ ਇਸਤਰੀ ਲਿੰਗ ਨਾਂਵਾਂ ਦਾ ਵਾਕਾਂ ਵਿੱਚ ਉਚਾਰਨ ਨਿਮਨ ਸਾਰਨੀ ਅਨੁਸਾਰ ਹੁੰਦਾ ਹੈ:

| ਵਚਨ | ਇਕਵਚਨ | ਬਹੁਵਚਨ |
|---|---|---|
| ਪੁਲਿੰਗ | 1. ਮੁੰਡਾ ਤੇਜ ਦੌੜਦਾ ਐ।<br>mũDa tej d>Rəda ɛ.<br>2. ਖਡਾਰੀ ਤੇਜ ਭੱਜਦਾ ਐ।<br>khəDari tej pə̀jjda ɛ.<br>3. ਮਜੂਰ ਕੰਮ ਕਰਦਾ ਐ।<br>məjur kə̃m kərəda ɛ. | 4. ਮੁੰਡੇ ਤੇਜ ਦੌੜਦੇ ਨੇ।<br>mŨDe tej d>Rəde ne.<br>5. ਖਡਾਰੀ ਤੇਜ ਭੱਜਦੇ ਨੇ।<br>khəDari tej p`əjjde ne.<br>6. ਮਜੂਰ ਕੰਮ ਕਰਦੇ ਨੇ।<br>məjur kə̃m kərəde ne. |
| ਇਸਤਰੀਲਿੰਗ | 7. ਕੁੜੀ ਤੇਜ ਦੌੜਦੀ ਐ।<br>kuri tej d>Rədi ɛ.<br>8. ਮ੍ਹੈਂਸ ਬੱਧ ਦੁੱਧ ਦਿੰਦੀ ਐ।<br>mɛ̃s bəddə´ dUddə´ dĨdi ɛ.<br>9. ਮਟੀ ਦੋ ਕੋਹ ਤੇ ਐ।<br>məTi do koh te ɛ. | 10. ਕੁੜੀਆਂ ਤੇਜ ਦੌੜਦੀਆਂ ਨੇ।<br>kuriã tej d>Rədiã ne.<br>11. ਮ੍ਹੈਂਸਾਂ ਬੱਧ ਦੁੱਧ ਦਿੰਦੀਆਂ ਨੇ।<br>mɛ̃sã bəddə´ dUddə´ dĨdiã ne.<br>12. ਮਟੀਆਂ ਦੋ ਕੋਹ ਤੇ ਨੇ।<br>məTiã do koh te ne. |

ਸਾਰਨੀ 3.2

ਉਪਰੋਕਤ ਵਾਕਾਂ ਵਿੱਚ ਵਰਤੇ ਗਏ ਨਾਂਵਾਂ ਦੇ ਅਧਿਐਨ ਤੋਂ ਪਤਾ ਲੱਗਦਾ ਹੈ ਕਿ ਮਲਵਈ ਉਪਭਾਸ਼ਾ ਵਿੱਚ ਵਰਤੇ ਇਕਵਚਨ ਪੁਲਿੰਗ /-ਆ/ ਅੰਤਕ ਨਾਂਵਾਂ ਦਾ ਰੂਪਾਂਤਰਨ ਵਚਨ ਅਨੁਸਾਰ /-ਏ/ ਅੰਤਕ ਬਣ ਜਾਂਦਾ ਹੈ। ਵਿਅੰਜਨ ਅੰਤਕ ਨਾਂਵ 'ਮਜੂਰ' ਸਾਧਾਰਨ ਕਾਰਕ ਸਮੇਂ ਵਚਨ ਪੱਖੋਂ ਰੂਪਾਂਤਰਨ ਰਹਿਤ ਹੈ। /-ਈ/ ਪੁਲਿੰਗ ਨਾਂਵ ਸਾਧਾਰਨ ਕਾਰਕ ਸਮੇਂ ਵਚਨ ਪੱਖੋਂ ਰੂਪਾਂਤਰਨ ਰਹਿਤ ਹੁੰਦੇ ਹਨ। ਸਾਧਾਰਨ ਕਾਰਕੀ ਇਕਵਚਨ ਇਸਤਰੀ ਲਿੰਗ /-

ਈ/ ਅੰਤਕ ਨਾਂਵਾਂ ਦਾ ਰੂਪਾਂਤਰਨ ਵਚਨ ਅਨੁਸਾਰ /-ਆਂ/ ਅੰਤਕ ਬਣ ਜਾਂਦਾ ਹੈ। ਵਿਅੰਜਨ ਅੰਤਕ ਇਸਤਰੀਲਿੰਗ ਇਕਵਚਨ ਨਾਂਵਾਂ ਦਾ ਬਹੁਵਚਨ ਰੂਪਾਂਤਰਨ /-ਆਂ/ ਅੰਤਕ ਹੋ ਜਾਂਦਾ ਹੈ।

### 3.2.1.2. ਸੰਬੰਧਕੀ ਕਾਰਕ

ਸਾਰਨੀ 3.3 ਵਿੱਚ ਮਲਵਈ ਉਪਭਾਸ਼ਾ ਵਿੱਚ ਵਰਤੇ ਜਾਂਦੇ ਨਾਂਵਾਂ ਨੂੰ ਸੰਬੰਧਕੀ ਕਾਰਕ ਅਧੀਨ ਲਿੰਗ ਤੇ ਵਚਨ ਦੀ ਦ੍ਰਿਸ਼ਟੀ ਤੋਂ ਪਰਖਿਆ ਗਿਆ ਹੈ:

| ਲਿੰਗ | ਪੁਲਿੰਗ | | ਇਸਤਰੀਲਿੰਗ | |
|---|---|---|---|---|
| ਵਚਨ | ਇਕਵਚਨ | ਬਹੁਵਚਨ | ਇਕਵਚਨ | ਬਹੁਵਚਨ |
| | ਮੁੰਡੇ<br>mŨ̃De | ਮੁੰਡਿਆਂ<br>mũDIã | ਕੁੜੀ<br>kURi | ਕੁੜੀਆਂ<br>kURiã |
| | ਖਡਾਰੀ<br>khəDari | ਖਡਾਰੀ<br>khəDari | ਮੈਂਸ<br>Mɛ̃́s | ਮੈਂਸਾਂ<br>mɛ̃́sã |
| | ਮਜੂਰ<br>məjur | ਮਜੂਰਾਂ<br>məjurã | ਖਡਾਰਣ<br>khəDarəɳ | ਖਡਾਰਣਾਂ<br>khəDarəɳã |

ਸਾਰਨੀ 3.3

ਉਪਰੋਕਤ ਸਾਰਨੀ ਵਿੱਚ ਦਿੱਤੇ ਨਾਂਵਾਂ ਦੇ ਸੰਬੰਧਕੀ ਕਾਰਕ ਰੂਪਾਂ ਵਿੱਚ ਪੁਲਿੰਗ ਅਤੇ ਇਸਤਰੀ ਲਿੰਗ ਨਾਂਵਾਂ ਦਾ ਵਾਕਾਂ ਵਿੱਚ ਉਚਾਰਨ ਨਿਮਨ ਸਾਰਨੀ ਅਨੁਸਾਰ ਹੈ :

| ਵਚਨ | ਇਕਵਚਨ | ਬਹੁਵਚਨ |
|---|---|---|
| ਪੁਲਿੰਗ | 13. ਮੁੰਡੇ ਨੂੰ ਫੋਨ ਕਰੀਦੇ।<br>mŨDe nũ phon kəride.<br>14. ਖਡਾਰੀ ਨੇ ਤਾਂਸ ਖੇਡੀ।<br>khəDari ne tã̃s kheDi.<br>15. ਮਜੂਰ ਨੂੰ ਮਜੂਰੀ ਦੇ ਤੀ।<br>məjur nũ məjuri de ti. | 16. ਮੁੰਡਿਆਂ ਨੂੰ ਫੋਨ ਕਰੀਦੇ।<br>mũDIã nũ phon kəride.<br>17. ਖਡਾਰੀਆਂ ਨੇ ਤਾਂਸ ਖੇਡੀ।<br>khəDariã ne tãs kheDi<br>18. ਮਜੂਰਾਂ ਨੂੰ ਮਜੂਰੀ ਦੇ ਤੀ।<br>məjurã nũ məjuri de ti. |
| ਇਸਤਰੀਲਿੰਗ | 19. ਕੁੜੀ ਨੂੰ ਫੋਨ ਕਰੀਦੇ।<br>kuri nũ phon kəride.<br>20. ਮ੍ਹੈਂਸ ਨੇ ਰੱਸਾ ਤੜ੍ਹਾ ਲਿਐ।<br>mɛ̃́s ne rəssa təRá llɛ.<br>21. ਖਡਾਰਣ ਨੂੰ ਅਨਾਮ ਦੇ ਤਾ।<br>khəDarəɳ nũ ənam de ta. | 22. ਕੁੜੀਆਂ ਨੂੰ ਫੋਨ ਕਰੀਦੇ।<br>kuriã nũ phon kəride.<br>23. ਮ੍ਹੈਂਸਾਂ ਨੇ ਜਾੜਾ ਪਾ ਤਾ।<br>mɛ̃́sã ne jaRa pa ta.<br>24. ਖਡਾਰਣਾਂ ਨੂੰ ਅਨਾਮ ਦੇ ਤੇ।<br>khəDarəɳã nũ ənam de te. |

ਸਾਰਨੀ 3.4

ਉਪਰੋਕਤ ਵਾਕਾਂ ਵਿੱਚ ਵਰਤੇ ਗਏ ਨਾਂਵ ਰੂਪਾਂ ਦੇ ਅਧਿਐਨ ਤੋਂ ਪਤਾ ਲੱਗਦਾ ਹੈ ਕਿ ਮਲਵਈ ਉਪਭਾਸ਼ਾ ਵਿੱਚ ਵਰਤੇ ਜਾਂਦੇ ਸੰਬੰਧਕੀ ਕਾਰਕੀ ਰੂਪ ਇਕ ਵਚਨ ਪੁਲਿੰਗ /-ਏ/ ਅੰਤਕ ਨਾਂਵਾਂ ਦਾ ਰੂਪਾਂਤਰਨ ਵਚਨ ਅਨੁਸਾਰ /-ਇਆਂ/ ਅੰਤਕ ਬਣ ਜਾਂਦਾ ਹੈ। ਵਿਅੰਜਨ ਅੰਤਕ ਪੁਲਿੰਗ ਨਾਂਵ ਰੂਪਾਂ ਦਾ ਰੂਪਾਂਤਰਨ ਵਚਨ ਅਨੁਸਾਰ /-ਆਂ/ ਅੰਤਕ ਹੁੰਦਾ ਹੈ। ਜਿਵੇਂ: ਮਜੂਰ ਤੋਂ ਮਜੂਰਾਂ। ਸੰਬੰਧਕੀ ਕਾਰਕ ਅਧੀਨ ਵਰਤੇ ਜਾਂਦੇ ਇਕਵਚਨ ਇਸਤਰੀਲਿੰਗ /-ਈ/

ਅੰਤਕ ਨਾਂਵਾਂ ਦਾ ਰੂਪਾਂਤਰਨ ਵਚਨ ਅਨੁਸਾਰ /-ਆਂ/ ਅੰਤਕ ਹੋ ਜਾਂਦਾ ਹੈ। ਵਿਅੰਜਨ ਅੰਤਕ ਇਸਤਰੀਲਿੰਗ ਨਾਂਵ ਰੂਪਾਂ ਦਾ ਰੂਪਾਂਤਰਨ ਵਚਨ ਅਨੁਸਾਰ /-ਆਂ/ ਅੰਤਕ ਹੁੰਦਾ ਹੈ।

ਮਲਵਈ ਉਪਭਾਸ਼ਾ ਵਿੱਚ 'ਦਾ, ਦੇ, ਦੀ' ਸੰਬੰਧਕੀ ਕਾਰਕ ਰੂਪਾਂ ਦੇ ਨਾਲ 'ਕਾ, ਕੇ, ਕੀ' ਰੂਪਾਂ ਦੀ ਵਰਤੋਂ ਵੀ ਕੀਤੀ ਜਾਂਦੀ ਹੈ। ਜਿਵੇਂ :

25. ਰੌਣਕੀ ਦਾ ਘੋੜਾ।

r>ɳəki da kòRa

26. ਰੌਣਕੀ ਕਾ ਘੋੜਾ।

r>ɳəki ka kòRa

ਉਪਰੋਕਤ ਅਨੁਸਾਰ ਮਲਵਈ ਉਪਭਾਸ਼ਾ ਵਿੱਚ ਇਹਨਾਂ ਵਾਕਾਂ ਵਿੱਚ 'ਦਾ' ਸੰਬੰਧਕ ਦੇ ਨਾਲ ਨਾਲ 'ਕਾ' ਸੰਬੰਧਕ ਵੀ ਵਰਤਿਆ ਜਾਂਦਾ ਹੈ। ਇੱਥੇ ਪਹਿਲੇ ਵਾਕ ਨੰ. (25) ਦਾ ਅਰਥ ਹੈ : ਕੇਵਲ ਰੌਣਕੀ ਦਾ ਹੀ ਘੋੜਾ, ਅਤੇ ਦੂਸਰੇ ਵਾਕ ਨੰ. (26) ਦਾ ਅਰਥ ਹੈ : ਰੌਣਕੀ (ਉਹਨਾਂ) ਕਾ ਘੋੜਾ, ਭਾਵ ਰੌਣਕੀ ਦੇ ਪਰਿਵਾਰ ਨਾਲ ਸੰਬੰਧਕੀ ਘੋੜਾ।

### 3.2.1.3. ਸੰਬੋਧਨੀ ਕਾਰਕ

ਸਾਰਨੀ 3.5 ਵਿੱਚ ਮਲਵਈ ਉਪਭਾਸ਼ਾ ਵਿੱਚ ਵਰਤੇ ਜਾਂਦੇ ਨਾਂਵ ਰੂਪਾਂ ਨੂੰ ਸੰਬੋਧਨੀ ਕਾਰਕ ਅਧੀਨ ਲਿੰਗ ਤੇ ਵਚਨ ਦੀ ਦ੍ਰਿਸ਼ਟੀ ਤੋਂ ਪਰਖਿਆ ਗਿਆ ਹੈ:

| ਲਿੰਗ | ਪੁਲਿੰਗ | | ਇਸਤਰੀਲਿੰਗ | |
|---|---|---|---|---|
| ਵਚਨ | ਇਕਵਚਨ | ਬਹੁਵਚਨ | ਇਕਵਚਨ | ਬਹੁਵਚਨ |
| | ਮੁੰਡਿਆ<br>mũDla | ਮੁੰਡਿਓ<br>mũDlo | ਕੁੜੀਏ<br>kuRie | ਕੁੜੀਓ<br>kuRio |
| | ਖਡਾਰੀਆ<br>khəDaria | ਖਡਾਰੀਓ<br>khəDario | ਕਮਾਰੀਏ<br>kəmarie | ਕਮਾਰੀਓ<br>kəmario |
| | ਪੁੱਤ<br>pUtt | ਪੁੱਤਰੋ<br>pUttəro | ਘੋੜੀਏ<br>gòRie | ਘੋੜੀਓ<br>gòRie |

ਸਾਰਨੀ 3.5

ਉਪਰੋਕਤ ਸਾਰਨੀ ਵਿੱਚ ਦਿੱਤੇ ਨਾਂਵਾਂ ਦੇ ਸੰਬੋਧਨੀ ਕਾਰਕ ਰੂਪਾਂ ਦੇ ਅਧਿਐਨ ਤੋਂ ਪਤਾ ਲੱਗਦਾ ਹੈ ਕਿ ਮਲਵਈ ਉਪਭਾਸ਼ਾ ਵਿੱਚ ਵਰਤੇ ਜਾਂਦੇ ਨਾਂਵਾਂ ਦਾ ਰੂਪਾਂਤਰਨ ਸੰਬੋਧਨੀ ਕਾਰਕ ਅਧੀਨ ਪੁਲਿੰਗ ਇਕਵਚਨ ਨਾਂਵ /-ਇਆ/ ਅੰਤਕ ਤੋਂ ਬਹੁਵਚਨੀ ਰੂਪ ਬਣਾਉਣ ਸਮੇਂ /-ਇਓ/ ਅੰਤਕ ਵਾਲੇ ਬਣ ਜਾਂਦੇ ਹਨ। ਵਿਅੰਜਨ ਅੰਤਕ ਪੁਲਿੰਗ ਇਕਵਚਨ ਨਾਂਵ ਦਾ ਵਚਨ ਅਨੁਸਾਰ ਰੂਪਾਂਤਰਨ /-ਓ/ ਹੋ ਜਾਂਦਾ ਹੈ ਜਿਵੇਂ :- ਪੁੱਤ ਤੋਂ ਪੁਤਰੋ। ਇਕਵਚਨ ਇਸਤਰੀਲਿੰਗ ਨਾਂਵਾਂ ਦਾ ਰੂਪਾਂਤਰਨ /-ਏ/ ਅੰਤਕ ਤੋਂ /-ਓ/ ਅੰਤਕ ਹੋ ਜਾਂਦਾ ਹੈ।

### 3.2.1.4. ਅਪਾਦਾਨ ਕਾਰਕ

ਸਾਰਨੀ 3.6 ਵਿੱਚ ਮਲਵਈ ਉਪਭਾਸ਼ਾ ਵਿੱਚ ਵਰਤੇ ਜਾਂਦੇ ਨਾਂਵ ਰੂਪਾਂ ਨੂੰ ਅਪਾਦਾਨ ਕਾਰਕ ਅਧੀਨ ਲਿੰਗ ਤੇ ਵਚਨ ਦੀ ਦ੍ਰਿਸ਼ਟੀ ਤੋਂ ਪਰਖਿਆ ਗਿਆ ਹੈ:

| ਲਿੰਗ | ਪੁਲਿੰਗ | | ਇਸਤਰੀਲਿੰਗ | |
|---|---|---|---|---|
| ਵਚਨ | ਇਕਵਚਨ | ਬਹੁਵਚਨ | ਇਕਵਚਨ | ਬਹੁਵਚਨ |
| | ਘਰੋਂ<br>gə̀rõ | ਘਰਾਂ ਤੋਂ<br>gə̀rã tõ | ਗੱਡੀਓਂ<br>gəDDIõ | ਗੱਡੀਆਂ ਤੋਂ<br>gəDDiã tõ |
| | ਸਿਰੋਂ<br>sIrõ | ਸਿਰਾਂ ਤੋਂ<br>Sirã tõ | ਪੈਲੀਓਂ<br>pɛliõ | ਪੈਲੀਆਂ ਤੋਂ<br>pɛliã tõ |
| | ਖੇਤੋਂ<br>khetõ | ਖੇਤਾਂ ਤੋਂ<br>khetã tõ | ਘੋੜੀਓਂ<br>gòRõ | ਘੋੜੀਆਂ ਤੋਂ<br>gòRã tõ |

ਸਾਰਨੀ 3.6

ਉਪਰੋਕਤ ਸਾਰਨੀ ਵਿੱਚ ਵਰਤੇ ਗਏ ਪੁਲਿੰਗ ਇਕਵਚਨ ਅਤੇ ਇਸਤਰੀਲਿੰਗ ਇਕਵਚਨ ਨਾਂਵ ਰੂਪਾਂ ਨੂੰ ਅਪਾਦਾਨ ਕਾਰਕੀ ਰੂਪਾਂ ਵਿੱਚ ਵਰਤਿਆ ਗਿਆ ਹੈ। ਸਾਧਾਰਨ ਕਾਰਕ ਅਧੀਨ ਵਰਤੇ ਗਏ ਨਾਂਵ ਰੂਪਾਂ ਤੋਂ ਅਪਾਦਾਨ ਕਾਰਕੀ ਨਾਂਵ ਬਣਾਉਣ ਸਮੇਂ ਇਕਵਚਨ

ਪੁਲਿੰਗ ਨਾਂਵ /-ਆ/ ਅੰਤਕ ਤੋਂ /-ਇਓਂ/ ਅੰਤਕ ਬਣ ਜਾਂਦਾ ਹੈ। ਇਸ ਤਰ੍ਹਾਂ ਇਕਵਚਨ ਇਸਤਰੀਲਿੰਗ ਨਾਂਵ /-ਈ/ ਤੋਂ /-ਈਓਂ/ ਅੰਤਕ ਬਣ ਜਾਂਦਾ ਹੈ। ਬਹੁਵਚਨ ਅਪਾਦਾਨ ਕਾਰਕੀ ਰੂਪ ਦੀ ਅਣਹੋਂਦ ਹੈ। ਬਹੁਵਚਨ ਅਪਾਦਾਨ ਕਾਰਕੀ ਰੂਪ ਬਣਾਉਣ ਲਈ ਬਹੁਵਚਨੀ ਨਾਂਵ ਤੋਂ ਬਾਅਦ /ਤੋਂ/ ਸੰਬੰਧਕ ਦੀ ਵਰਤੋਂ ਕੀਤੀ ਜਾਂਦੀ ਹੈ।

### 3.2.1.5. ਅਧਿਕਰਨ ਕਾਰਕ

ਅਧਿਕਰਨ ਕਾਰਕ ਵਾਕ ਬਣਤਰ ਵਿੱਚ ਵਿਚਰਦੇ ਕਰਤਾ ਜਾਂ ਕਰਮ ਨਾਂਵ ਰੂਪਾਂ ਦਾ ਕਿਰਿਆ ਦੇ ਕਾਰਜ ਸਥਾਨ ਜਾਂ ਸਥਿਤੀ ਨੂੰ ਉਜਾਗਰ ਕਰਦਾ ਹੈ। ਸਾਰਨੀ 3.7 ਵਿੱਚ ਮਲਵਈ ਉਪਭਾਸ਼ਾ ਵਿੱਚ ਵਰਤੇ ਜਾਂਦੇ ਨਾਂਵ ਰੂਪਾਂ ਨੂੰ ਅਧਿਕਰਨ ਕਾਰਕ ਅਧੀਨ ਲਿੰਗ ਤੇ ਵਚਨ ਦੀ ਦ੍ਰਿਸ਼ਟੀ ਤੋਂ ਪਰਖਿਆ ਗਿਆ ਹੈ:

| ਲਿੰਗ | ਪੁਲਿੰਗ | | ਇਸਤਰੀਲਿੰਗ | |
|---|---|---|---|---|
| ਵਚਨ | ਇਕਵਚਨ | ਬਹੁਵਚਨ | ਇਕਵਚਨ | ਬਹੁਵਚਨ |
| | ਘਰੇ<br>gəre | ਘਰੀਂ (ਵਿੱਚੋਂ)<br>gərĩ | ਖੂਹੀ<br>khuhi | ਖੂਹੀਂ (ਵਿੱਚੋਂ)<br>khuhĩ |
| | ਖੇਤ<br>khet | ਖੇਤੀਂ (ਤੇ)<br>Khetĩ | ਮੰਜੀ | ਮੰਜੀ/ਮੰਜੀਆਂ<br>(ਤੇ) |

ਸਾਰਨੀ 3.7

ਉਪਰੋਕਤ ਸਾਰਨੀ ਵਿੱਚ ਦਿੱਤੇ ਨਾਂਵਾਂ ਦੇ ਅਧਿਕਰਨ ਕਾਰਕੀ ਰੂਪਾਂ ਵਿੱਚ ਪੁਲਿੰਗ ਅਤੇ ਇਸਤਰੀ ਲਿੰਗ ਨਾਂਵਾਂ ਦਾ ਵਚਨ ਦੇ ਪੱਖ ਤੋਂ ਵਾਕਾਂ ਵਿੱਚ ਉਚਾਰਨ ਨਿਮਨ ਸਾਰਨੀ ਅਨੁਸਾਰ ਹੈ :

| ਵਚਨ | ਇਕਵਚਨ | ਬਹੁਵਚਨ |
|---|---|---|
| ਪੁਲਿੰਗ | 27. ਓਹ ਘਰੇ ਗਏ ਤੇ।<br>oəh gə̀re gəe te.<br>28. ਓਹ ਖੇਤ ਗਿਆ ਏ।<br>oəh khet gla e. | 29. ਓਹ ਆਬਦੇ ਆਬਦੇ ਘਰੀਂ ਗਏ ਨੇ।<br>oəh abəde abəde gə̀rĩ gəe ne.<br>30. ਓਹ ਖੇਤੀਂ ਗਏ ਨੇ।<br>oəh khetĩ gəe ne. |
| ਇਸਤਰੀਲਿੰਗ | 31. ਆਹ ਖੂਹੀ ਲੜਾਈ ਦਾ ਮੁੱਡ ਐ।<br>Ah khuhi ləRai da muDD ɛ. | 32. ਅੱਧੀ ਅੱਧੀ ਰਾਤ ਤੱਕ ਖੂਹੀਂ ਪਾਣੀ ਲੈਣਾ।<br>addi´ addi´ rat təkk khuhĩ pani l<ɳa |

ਸਾਰਨੀ 3.8

ਉਪਰੋਕਤ ਵਾਕਾਂ ਵਿੱਚ ਘਰੇ, ਘਰੀਂ, ਖੂਹੀ, ਖੂਹੀਂ ਆਦਿ ਨਾਂਵ ਅਧਿਕਰਨ ਕਾਰਕੀ ਰੂਪ ਹਨ। ਮਲਵਈ ਉਪਭਾਸ਼ਾ ਵਿੱਚ ਸੰਬੰਧਕੀ ਨਾਂਵ ਰੂਪਾਂ ਨਾਲ ਸੰਬੰਧਕ ਲਗਾ ਕੇ ਵੀ ਅਧਿਕਰਨ ਕਾਰਕੀ ਵਾਕ ਬਣਾਏ ਜਾਂਦੇ ਹਨ।

### 3.2.1.6. ਕਰਨ ਕਾਰਕ

ਵਾਕ ਜੁਗਤ ਵਿੱਚ ਕਰਨ ਕਾਰਕ ਕਿਸੇ ਕਾਰਜ ਦੇ ਹੋਣ ਦੇ ਸਾਧਨ ਜਾਂ ਢੰਗ ਨੂੰ ਪ੍ਰਗਟ ਕਰਦਾ ਹੈ। ਮਲਵਈ ਉਪਭਾਸ਼ਾ ਵਿਚਲੇ ਨਾਂਵ ਰੂਪ ਕਰਨ ਕਾਰਕ ਸਮੇਂ ਆਪਣਾ ਰੂਪ ਵਟਾਉਂਦੇ ਹਨ। ਅਜਿਹੇ ਨਾਂਵ ਰੂਪ ਬਣਾਉਣ ਵਾਸਤੇ ਕੁਝ ਵਿਅੰਜਨ ਅੰਤਕ ਨਾਂਵਾਂ ਪਿੱਛੇ /-ਈਂ/ ਜੋੜੀ ਜਾਂਦੀ ਹੈ ਜੋ /ਨਾਲ, ਦੁਆਰਾ, ਰਾਹੀਂ/ ਸੰਬੰਧਕਾਂ ਦੀ ਹੋਂਦ ਨੂੰ ਪ੍ਰਗਟ ਕਰਦੀ ਹੈ। ਮਲਵਈ ਉਪਭਾਸ਼ਾ ਵਿੱਚ ਕਰਨ ਕਾਰਕ ਨਾਂਵ ਰੂਪਾਂ ਦੇ ਸਿਰਫ਼ ਬਹੁਵਚਨ ਰੂਪ ਹੀ ਮਿਲਦੇ ਹਨ।

ਮਲਵਈ ਉਪਭਾਸ਼ਾ ਵਿੱਚ ਵਰਤੇ ਜਾਂਦੇ ਨਾਂਵਾਂ ਦੇ ਕਰਨ ਕਾਰਕ ਰੂਪਾਂ ਨੂੰ ਨਿਮਨ ਸਾਰਨੀ ਵਿੱਚ ਪੇਸ਼ ਕੀਤਾ ਗਿਆ ਹੈ:

| ਲਿੰਗ | ਪੁਲਿੰਗ | | ਇਸਤਰੀਲਿੰਗ | |
|---|---|---|---|---|
| ਵਚਨ | ਇਕਵਚਨ | ਬਹੁਵਚਨ | ਇਕਵਚਨ | ਬਹੁਵਚਨ |
| | ---- | ਕੰਨੀਂ<br>kə̃nĩ | ---- | |
| | ---- | ਹੱਥੀਂ<br>hə̃thĩ | ---- | |
| | ---- | ਪੈਰੀਂ<br>pɛrĩ | ---- | |

ਸਾਰਨੀ 3.9

### 3.3. ਕਿਰਿਆ

ਜਿਸ ਸ਼ਬਦ ਤੋਂ ਕੁਝ ਹੋਣ ਜਾਂ ਵਾਪਰਨ ਬਾਰੇ ਪਤਾ ਲੱਗੇ ਉਸਨੂੰ ਕਿਰਿਆ ਆਖਿਆ ਜਾਂਦਾ ਹੈ। ਦੁਨੀ ਚੰਦ੍ਰ (1964:102) ਅਨੁਸਾਰ ਜਿਹੜੇ ਪਦ ਨਾਲ ਕਿਸੇ ਪਦਾਰਥ ਦੀ ਹਾਲਤ ਦਾ, ਉਸ ਦੇ ਕੰਮ ਦਾ ਜਾਂ ਬਦਲਨ ਦਾ ਬੋਧ ਕਰਾਇਆ ਜਾਂਦਾ ਹੈ, ਉਸਨੂੰ ਕ੍ਰਿਆਪਦ ਆਖਦੇ ਹਨ। ਇਹ ਵੀ ਕਿਹਾ ਜਾ ਸਕਦਾ ਹੈ ਕਿ ਕਾਰਜੀ ਸਥਿਤੀ ਦੀ ਸੂਚਨਾ ਦੇਣ ਵਾਲਾ ਸ਼ਬਦ ਕਿਰਿਆ ਅਖਵਾਉਂਦਾ ਹੈ। ਵਿਆਕਰਨਿਕ ਤੌਰ ਤੇ ਹਰ ਕਿਰਿਆ ਦਾ ਕੋਈ ਨਾ ਕੋਈ ਕਾਲ ਹੁੰਦਾ ਹੈ। ਕਿਰਿਆ ਵਾਕਾਤਮਕ ਕਾਰਜ ਬਾਰੇ ਦੱਸਣ ਦੇ ਨਾਲ ਨਾਲ ਆਪਣੀਆਂ ਸਾਧਾਰਨ, ਸੰਭਾਵਨਾਰਥਕ, ਪ੍ਰੇਰਨਾਰਥਕ ਆਦਿ ਸਥਿਤੀਆਂ ਬਾਰੇ ਵੀ ਜਾਣਕਾਰੀ ਦਿੰਦੀ ਹੈ।

ਕਿਰਿਆ ਦਾ ਮੁੱਖ ਰੂਪ ਧਾਤੂ ਹੁੰਦਾ ਹੈ। ਜੋ ਕਿਰਿਆ ਵਾਕੰਸ਼ ਵਿੱਚ ਕਿਰਿਆ ਦੇ ਭਿੰਨ-ਭਿੰਨ ਰੂਪਾਂ ਦਾ ਸਾਂਝਾ ਅੰਸ਼ ਹੁੰਦਾ ਹੈ। ਅਸਲ ਵਿੱਚ ਇਹ ਧਾਤੂ ਹੀ ਕਿਰਿਆ ਦੇ ਅਰਥਾਂ ਦਾ ਬੋਧ

ਕਰਵਾਉਂਦਾ ਹੈ। ਜਿਵੇਂ ਕਿਰਿਆ ਰੂਪ ਧਾਤੂ 'ਜਾ' ਤੋਂ ਜਾਂਦਾ, ਜਾਂਦੇ, ਜਾਂਦੀ, ਜਾਂਦੀਆਂ ਆਦਿ ਕਿਰਿਆ ਦੇ ਅਨੇਕਾਂ ਰੂਪ ਬਣਦੇ ਹਨ। ਇੱਥੇ ਅਸੀਂ ਮਲਵਈ ਉਪਭਾਸ਼ਾ ਵਿੱਚ ਵਰਤੀ ਜਾਂਦੀ ਕਿਰਿਆ ਰੂਪਾਂ ਦਾ ਅਰਥ ਤੇ ਬਣਤਰ ਦੇ ਆਧਾਰ 'ਤੇ ਅਧਿਐਨ ਕਰਾਂਗੇ।

### 3.3.1. ਅਰਥ ਦੇ ਆਧਾਰ 'ਤੇ

ਅਰਥ ਦੀ ਦ੍ਰਿਸ਼ਟੀ ਤੋਂ ਸ਼ਬਦਾਂ ਦੀ ਕਿਰਿਆ ਸ਼੍ਰੇਣੀ ਵਿੱਚ ਉਹ ਸ਼ਬਦ ਜਾਂ ਸ਼ਬਦ ਰੂਪ ਰੱਖੇ ਜਾਂਦੇ ਹਨ, ਜਿਨ੍ਹਾਂ ਤੋਂ ਕਿਸੇ ਕਾਰਜੀ ਸਥਿਤੀ ਦੀ ਸੂਚਨਾ ਮਿਲਦੀ ਹੈ। ਮਲਵਈ ਉਪਭਾਸ਼ਾ ਵਿੱਚਲੀ ਕਿਰਿਆ ਨੂੰ ਅਸੀਂ ਅਰਥ ਦੀ ਦ੍ਰਿਸ਼ਟੀ ਤੋਂ ਮੁੱਖ ਕਿਰਿਆ, ਸਹਾਇਕ ਕਿਰਿਆ, ਸੰਚਾਲਕ ਕਿਰਿਆ, ਅਕਰਮਕ ਕਿਰਿਆ,ਸਕਰਮਕ ਕਿਰਿਆ, ਪ੍ਰੇਰਨਾਰਥਕ ਕਿਰਿਆ ਅਤੇ ਸੰਯੋਗੀ ਕਿਰਿਆ ਆਦਿ ਵਿੱਚ ਵੰਡ ਸਕਦੇ ਹਾਂ।

#### 3.3.1.1. ਮੁੱਖ ਕਿਰਿਆ

ਕਿਰਿਆ ਵਾਕੰਸ਼ ਵਿੱਚ ਜਿਹੜਾ ਸ਼ਬਦ ਮੁੱਖ ਤੌਰ ਤੇ ਆ ਕੇ ਹੋਣ ਵਾਲੇ ਕਾਰਜ ਵੱਲ ਸੰਕੇਤ ਕਰਦਾ ਹੈ, ਮੁੱਖ ਕਿਰਿਆ ਹੁੰਦਾ ਹੈ। ਮੁੱਖ ਕਿਰਿਆ ਦੀ ਕਿਰਿਆ ਵਾਕੰਸ਼ ਵਿੱਚ ਭੂਮਿਕਾ ਮੁੱਖ ਤੇ ਖਾਸ ਹੁੰਦੀ ਹੈ। ਭਾਵ ਇਸਦੀ ਇਹ ਭੂਮਿਕਾ ਕਿਰਿਆਵੀ ਰੂਪ ਨੂੰ ਪ੍ਰਗਟ ਕਰਨ ਵਾਲੇ ਕਾਰਜ ਵੱਲ ਇਸ਼ਾਰਾ ਕਰਦੀ ਹੈ। ਮਲਵਈ ਉਪਭਾਸ਼ਾ ਵਿੱਚ ਮਿਲਦੀ ਮੁੱਖ ਕਿਰਿਆ ਦੀ ਵਰਤੋਂ ਨਿਮਨ ਪ੍ਰਕਾਰ ਦੇ ਵਾਕਾਂ ਵਿੱਚ ਮਿਲਦੀ ਹੈ:

1. ਨਾਜਰ ਸੁੱਤਾ ਪਿਆ ਸੀ/ਸੀਗਾ/ਤੀ।

   najər sUtta pIa si/siga/ti.

2. ਘੋੜਾ ਦੌੜਦਾ ਐ/ਦੌੜਦੈ।

   kòRa d>Rəda ɛ/ d>Rədɛ

3. ਮੁੰਡਾ ਕਿਤਾਬ ਪੜ੍ਹਦਾ ਐ/ਪੜ੍ਹਦੈ।

   mŬDa kItab pəRə´da ɛ/ pəRə´dɛ.

4. ਸਾਰੇ ਇਕੱਠੇ ਬੈਠੇ ਸੀ/ਸੀਗਾ/ਤੀ।

   sare IkəThThe si/sige/ti.

ਉਪਰੋਕਤ ਵਾਕਾਂ ਵਿੱਚ ਦੇਖਦੇ ਹਾਂ ਕਿ 'ਸੁੱਤਾ' 'ਦੌੜਦਾ' 'ਪੜ੍ਹਦਾ' ਤੇ 'ਬੈਠੇ' ਮੁੱਖ ਸ਼ਬਦ ਕਿਰਿਆ ਦੇ ਸੂਚਕ ਹਨ। ਮਲਵਈ ਉਪਭਾਸ਼ਾ ਵਿੱਚ ਇਹ ਕਿਰਿਆ ਰੂਪ ਲਿੰਗ ਵਚਨ ਤੇ ਕਾਲ ਅਨੁਸਾਰ ਰੂਪਾਂਤਰਿਤ ਹੁੰਦੇ ਹਨ।

### 3.3.1.2. ਸਹਾਇਕ ਕਿਰਿਆ

ਜਿਹੜੀ ਕਿਰਿਆ ਵਾਕ ਦੇ ਅਖੀਰ ਵਿੱਚ ਮੁੱਖ ਕਿਰਿਆ ਨਾਲ ਮਿਲਕੇ, ਉਸਦੇ ਕਾਲ ਦਾ ਬੋਧ ਕਰਾਉਂਦੀ ਹੈ, ਉਸਨੂੰ ਸਹਾਇਕ ਕਿਰਿਆ ਆਖਿਆ ਜਾਂਦਾ ਹੈ। ਦੁਨੀ ਚੰਦ੍ਰ (1998:62) ਅਨੁਸਾਰ "ਜਿਹੜੀ ਕ੍ਰਿਆ ਕਿਸੇ ਦੂਸਰੀ (ਮੁੱਖ) ਕ੍ਰਿਆ ਨਾਲ ਮਿਲ ਕੇ ਉਸਦਾ ਕਾਲ ਜਾਂ ਅਰਥ ਬਣਾਵੇ, ਉਸਨੂੰ ਸਹਾਇਕ ਕ੍ਰਿਆ ਕਹਿੰਦੇ ਹਨ।" ਡਾ. ਸੁਖਵਿੰਦਰ ਸਿੰਘ ਸੰਘਾ (1997:169) ਅਨੁਸਾਰ "ਸਹਾਇਕ ਕਿਰਿਆਵਾਂ ਕਾਲ ਦੀ ਸੂਚਨਾ ਪ੍ਰਦਾਨ ਕਰਦੀਆਂ ਹਨ।" ਮਲਵਈ ਉਪਭਾਸ਼ਾ ਵਿੱਚ (ਐ, ਆਂ, ਨੇ), (ਸੀ, ਤੇ, ਤੀ, ਸੀਗਾ) ਅਤੇ (ਊ, ਗਾ) ਆਦਿ ਕ੍ਰਮਵਾਰ ਵਰਤਮਾਨ, ਭੂਤ, ਅਤੇ ਭਵਿੱਖ-ਕਾਲ ਨੂੰ ਪ੍ਰਗਾਟਾਉਣ ਵਾਲੇ ਸਹਾਇਕ ਕਿਰਿਆਵੀ ਰੂਪ ਵਰਤੇ ਜਾਂਦੇ ਹਨ। ਹੁਣ ਅਸੀਂ ਮਲਵਈ ਉਪਭਾਸ਼ਾ ਵਿੱਚ ਮਿਲਦੇ ਇਹਨਾਂ ਸਹਾਇਕ ਕਿਰਿਆਵੀ ਰੂਪਾਂ ਦਾ ਲਿੰਗ, ਵਚਨ ਤੇ ਕਾਰਕ ਦੇ ਪੱਧਰ ਤੇ ਅਧਿਐਨ ਪੇਸ਼ ਕਰਾਂਗੇ।

**ਵਰਤਮਾਨ ਸਹਾਇਕ ਕਿਰਿਆ ਰੂਪ**

| ਲਿੰਗ | ਇਕਵਚਨ | ਬਹੁਵਚਨ |
|---|---|---|
| ਪੁਲਿੰਗ | ਐ, ਆਂ, ਐਂ, ਏ, ਹੈਗਾ | ਨੇ, ਆ, ਹੈਗੇ |
| ਇਸਤਰੀਲਿੰਗ | ਆ, ਐ, ਆਂ, ਐਂ, ਏ, ਹੈਗੀ | ਨੇ, ਹੈਗੀਆਂ |

ਸਾਰਨੀ 3.10

ਉਪਰੋਕਤ ਸਾਰਨੀ ਵਿੱਚ ਦਿੱਤੇ ਵਰਤਮਾਨ ਸਹਾਇਕ ਕਿਰਿਆਵੀ ਰੂਪਾਂ ਵਿੱਚ ਵਚਨ, ਲਿੰਗ ਅਨੁਸਾਰ ਰੂਪਾਂਤਰਨ ਨਿਮਨ ਅਨੁਸਾਰ ਹੁੰਦਾ ਹੈ:

| ਲਿੰਗ | ਇਕਵਚਨ | ਬਹੁਵਚਨ |
|---|---|---|
| ਪੁਲਿੰਗ | 5. ਔਹ ਗਿਐ।<br>>h gIɛ.<br>6. ਨਾਜਰ ਬਾ੍ਲਾ ਹਿੰਮਤੀ ਐ।<br>najər bála hĬmti ɛ<br>7. ਮੈਂ ਮੁਰਖ ਆਂ?<br>mɛ̃ mUrəkh ã?<br>8. ਤੂੰ ਤਿਥੇ ਐਂ?<br>tũ kIthe ɛ̃?<br>9. ਔਹ ਘਰੇ ਹੈਗਾ।<br>>h kə`re hɛga. | 10. ਮੁੰਡੇ ਕੰਮ ਕਰਦੇ ਨੇ।<br>mƱDe kə̃m kərəde ne.<br>11. ਔਹ ਧਨੌਲੇ ਗਏ ਆ/ਗਏ ਨੇ<br>>h də`n>le gəe a/ gəe ne.<br>12. ਔਹ ਧਨੌਲੇ ਗਏ ਹੈਗੇ।<br>h də`n>le gəe hɛge. |
| ਇਸਤਰੀ ਲਿੰਗ | 13. ਔਹ ਗਈ ਆ।<br>>h gəi a.<br>14. ਮੈਂ ਹੁਣੇ ਤੈਨੂੰ ਚਾਹ ਪਿਆਉਂਦੀ ਆਂ।<br>mɛ̃ hUɳe tɛ̃nũ cah plaƱdi ã.<br>15. ਤੂੰ ਕਿਹੜੀ ਖੇਡ ਖੇਡਦੀ ਐਂ?<br>tũ kÍRi khed kheDədi ɛ̃.<br>16. ਔਹ ਘਰੇ ਹੈਗੀ।<br>>h k`əre hɛgi. | 17. ਔਹ ਧਨੌਲੇ ਗਈਆਂ ਹੈਗੀਆਂ/ਨੇ<br>>h də`n>le gəiã hɛgiã/ne. |

ਸਾਰਨੀ 3.11

**ਭੂਤਕਾਲੀ ਸਹਾਇਕ ਕਿਰਿਆ ਰੂਪ**

| ਲਿੰਗ | ਇਕਵਚਨ | ਬਹੁਵਚਨ |
|---|---|---|
| ਪੁਲਿੰਗ | ਸੀ/ਸਾ, ਤੀ/ਤਾ, | ਸੀ,ਸੇ, ਤੇ |
| ਇਸਤਰੀਲਿੰਗ | ਸੀ/ਤੀ | ਸੀ, ਤੀ |

ਸਾਰਨੀ 3.12

ਉਪਰੋਕਤ ਸਾਰਨੀ ਵਿੱਚ ਦਿੱਤੇ ਭੂਤਕਾਲੀ ਸਹਾਇਕ ਕਿਰਿਆਵੀ ਰੂਪਾਂ ਵਿੱਚ ਵਚਨ, ਲਿੰਗ ਅਨੁਸਾਰ ਰੂਪਾਂਤਰਨ ਨਿਮਨ ਸਾਰਨੀਆਂ ਅਨੁਸਾਰ ਹੁੰਦਾ ਹੈ:

| ਲਿੰਗ | ਇਕਵਚਨ | ਬਹੁਵਚਨ |
|---|---|---|
| ਪੁਲਿੰਗ | 18. ਮੈਂ ਘਰੇ ਗਿਆ ਸੀ/ਸਾ।<br>mɛ̃ kə̀re gla si/sa.<br>19. ਔਹ ਮੁਰਖ ਤੀ/ਤਾ<br>>h mUrəkh ti/ta.<br>20. ਕਲ੍ਹ ਆਥਣੇ ਕਰਮਾ ਘਰ ਈ ਸੀਗਾ।<br>kələ́ athəɳe kərəma k̀ər I siga. | 21. ਔਹ ਸਹਿਰ ਗਏ ਬੇ ਤੇ।<br>>h səhIr gəe be te.<br>22. ਮਿੱਠੂ ਤੇ ਭਜਨ ਹਾਕੀ ਖੇਡਦੇ ਤੀ/ਤੇ<br>mITHTHu te pə̀jən haki kheDe ti/te.<br>23. ਕਲ੍ਹ ਔਹ ਸਹਿਰ ਗਏ ਸੀਗੇ।<br>kələ́ >h səhIr sige. |
| ਇਸਤਰੀ ਲਿੰਗ | 24. ਪਰਨੀਤ ਕੋਰ ਲੋਕ ਸਭਾ ਦੀ ਮੈਂਬਰ ਤੀ/ਸੀ/ਸੀਗੀ<br>pərənit k>r lok səbá di mɛ̃bər ti/si/sigi | 25. ਕੁੜੀਆਂ ਰੋ ਪੀਆਂ ਸੀ/ਸੀਗੀਆਂ/ਤੀ।<br>kURiã ro piã si/sigiã/ti. |

ਸਾਰਨੀ 3.13

**ਭਵਿੱਖਕਾਲੀ ਸਹਾਇਕ ਕਿਰਿਆ ਰੂਪ**

| ਲਿੰਗ | ਇਕਵਚਨ | ਬਹੁਵਚਨ |
|---|---|---|
| ਪੁਲਿੰਗ | ਊ, ਗਾ | ਗੇ |
| ਇਸਤਰੀਲਿੰਗ | ਊ, ਗਾ | ਗੀਆਂ |

ਸਾਰਨੀ 3.14

ਉਪਰੋਕਤ ਸਾਰਨੀ ਵਿੱਚ ਦਿੱਤੇ ਭੂਤਕਾਲੀ ਸਹਾਇਕ ਕਿਰਿਆਵੀ ਰੂਪਾਂ ਵਿੱਚ ਵਚਨ, ਲਿੰਗ ਅਨੁਸਾਰ ਰੂਪਾਂਤਰਨ ਨਿਮਨ ਸਾਰਨੀਆਂ ਅਨੁਸਾਰ ਹੁੰਦਾ ਹੈ:

| ਲਿੰਗ | ਇਕਵਚਨ | ਬਹੁਵਚਨ |
|---|---|---|
| ਪੁਲਿੰਗ | 26. ਔਹ ਦੋ ਮ੍ਹੈਸਾਂ ਲਊ।<br>>h do mɛ̃sã ləu.<br>27. ਤੂੰ ਕੀ ਖਾਮੇਂਗਾ?<br>Tũ ki khamẽga? | 28. ਤੁਸੀਂ ਕੀ ਖਾਓਗੇ?<br>tUsĩ ki khaoge? |
| ਇਸਤਰੀ ਲਿੰਗ | 29. ਕੁੜੀ ਖੇਡੂਗੀ।<br>kURi kheDugi. | 30. ਕੁੜੀਆਂ ਖੇਡਣਗੀਆਂ।<br>kURiã kheDəɳəgiã. |

ਸਾਰਨੀ 3.15

### 3.3.1.3. ਸੰਜੋਗੀ ਕਿਰਿਆ

ਸੰਜੋਗੀ ਕਿਰਿਆ ਉਦੇਸ਼ ਅਤੇ ਪੂਰਕ ਦੇ ਵਿਚਕਾਰ ਸਮਤਾ, ਵਿਸ਼ੇਸ਼ਤਾ ਅਤੇ ਸਥਿਤੀਮੂਲਕ ਸੰਬੰਧ ਸਥਾਪਿਤ ਕਰਦੀ ਹੈ। ਬੂਟਾ ਸਿੰਘ ਬਰਾੜ (2008:168) ਅਨੁਸਾਰ ਜਿਹੜੀ ਕਿਰਿਆ ਨਾਂਵ ਜਾਂ ਵਿਸ਼ੇਸ਼ਣ ਅਤੇ ਉਦੇਸ਼ ਨੂੰ ਜੋੜਦੀ ਜਾਂ ਉਹਨਾਂ ਵਿਚਕਾਰ ਸੰਜੋਗ ਪੈਦਾ ਕਰਦੀ ਹੈ, ਉਸਨੂੰ ਸੰਬੰਧਜੋੜ ਜਾਂ ਸੰਜੋਗੀ ਕਿਰਿਆ ਆਖਿਆ ਜਾਂਦਾ ਹੈ। ਮਲਵਈ ਉਪਭਾਸ਼ਾ ਵਿੱਚਲੀ ਸੰਜੋਗੀ ਕਿਰਿਆ 'ਹੋਣਾ' ਸਾਧਾਰਨ ਕਰਤਾ, ਵਿਸ਼ੇਸ਼ਨਾਤਮਿਕਤਾ (Adjectival) ਜਾਂ

ਕਿਰਿਆ-ਵਿਸ਼ੇਸ਼ਣੀ (Adverbial) ਪੂਰਕ ਲੈਂਦੀ ਹੈ ਜੋ ਕਿਰਿਆ ਦੇ ਉਦੇਸ਼ ਨਾਲ ਸੰਬੰਧਿਤ ਹੁੰਦਾ ਹੈ। ਜਿਵੇਂ :

31. ਪਰਨੀਤ ਕੋਰ ਲੋਕ ਸਭਾ ਦੀ ਮੈਂਬਰ ਐ।

pərənit k>r lok səbá di mɛ̃bər ɛ.

32. ਕਰਮਾ ਬਹੁਤ ਹਿੰਮਤੀ ਐ।

kərəma bəhUt hĭməti ɛ.

33. ਹਰਪ੍ਰੀਤ ਲਾਇਬਰੇਰੀ ਬਿੱਚ ਐ।

hərəprit laebəreri bIcc ɛ.

ਉਪਰੋਕਤ ਵਾਕਾਂ ਵਿੱਚ ਵਰਤੇ ਗਏ ਕਿਰਿਆ-ਵਾਕੰਸ਼ ਵਿੱਚਲੀ ਕਿਰਿਆ ਸਜੋਗੀ ਕਿਰਿਆ ਹੈ। ਵਾਕ (31) ਵਿੱਚ ਨਾਂਵ-ਵਾਕੰਸ਼ ਪੂਰਕ ਵਰਤਿਆ ਗਿਆ ਹੈ ਭਾਵ ਇਸ ਵਾਕ ਵਿੱਚ ਵਰਤੀ ਗਈ ਕਿਰਿਆ 'ਐ' ਉਦੇਸ਼ ਪਰਨੀਤ ਕੋਰ ਅਤੇ ਨਾਂਵ-ਵਾਕੰਸ਼ ਲੋਕ ਸਭਾ ਦੀ ਮੈਂਬਰ ਵਿੱਚ ਸਮਾਨਤਾ ਦਾ ਸੰਬੰਧ ਸਥਾਪਿਤ ਕਰਦੀ ਹੈ, ਵਾਕ (32) ਵਿੱਚ ਵਿਸ਼ੇਸਨਾਤਮਕ (adjectival) ਪੂਰਕ ਵਰਤਿਆ ਗਿਆ ਹੈ। ਇਸ ਵਾਕ ਵਿੱਚ ਵਰਤੀ ਗਈ ਸੰਜੋਗੀ ਕਿਰਿਆ 'ਐ' ਉਦੇਸ਼ 'ਕਰਮਾ' ਦਾ ਵਿਸ਼ੇਸ਼ਨਾਤਮਕ ਪੂਰਕ 'ਬਹੁਤ ਹਿੰਮਤੀ' ਨਾਲ ਵਿਸ਼ੇਸ਼ਤਾ (attribution) ਦਾ ਸੰਬੰਧ ਸਥਾਪਿਤ ਕਰਦੀ ਹੈ, ਵਾਕ (33) ਵਿੱਚ, ਕਿਰਿਆ-ਵਿਸ਼ੇਸ਼ਣੀ ਪੂਰਕ ਵਰਤਿਆ ਗਿਆ ਹੈ, ਇਸ ਵਾਕ ਵਿੱਚਲੀ ਕਿਰਿਆ ਉਦੇਸ਼ ਹਰਪ੍ਰੀਤ ਦਾ ਕਿਰਿਆ-ਵਿਸ਼ੇਸ਼ਣੀ ਪੂਰਕ 'ਲਾਇਬਰੇਰੀ ਵਿੱਚ' ਨਾਲ ਸਥਿਤੀਮੂਲਕ ਸੰਬੰਧ ਸਥਾਪਿਤ ਕਰਦੀ ਹੈ।

ਮਲਵਈ ਉਪਭਾਸ਼ਾ ਵਿੱਚ ਕੁਝ ਹੋਰ ਕਿਰਿਆਵਾਂ ਜੋ ਸੰਜੋਗੀ ਕਿਰਿਆ 'ਹੋਣਾ' ਵਾਂਗ ਵਰਤਾਅ ਕਰਦੀਆਂ ਹਨ ਉਹ ਹਨ 'ਰਹਿਣਾ' ਅਤੇ 'ਬਣਨਾ'। ਇਹ ਕਿਰਿਆਵਾਂ ਜਦ ਨਾਂਵ-ਵਾਕੰਸ਼, ਵਿਸ਼ੇਸ਼ਨਾਤਮਕਤਾ (adjectival) ਜਾਂ ਕਿਰਿਆ ਵਿਸ਼ੇਸ਼ਨਾਤਮਕਤਾ (adverbial) ਨਾਲ ਉਚਾਰੀਆ ਜਾਂਦੀਆਂ ਹਨ ਤਾਂ ਸੰਜੋਗੀ ਕਿਰਿਆ ਵਾਂਗ ਵਰਤਾਅ ਕਰਦੀਆਂ ਹਨ। ਜਿਵੇਂ :

34. ਅੱਜ ਕੱਲ੍ਹ ਸਿੰਮੀ ਬਹੁਤ ਉਦਾਸ ਐ।

əjj kəllə´ sĭmi bəhUt Udas ɛ.

35. ਮਨਪ੍ਰੀਤ ਸਿੰਘ ਜੀ ਕਈ ਸਾਲ ਅਕਾਲੀ ਦਲ ਦੇ ਨੇਤਾ ਰਹੇ।

mənprit sĨgə´ ji kəi sal əkali dəl de neta rəhe.

36. ਕੁਲਦੀਪ ਕਈ ਸਾਲ ਆਸਟਰੇਲੀਆ ਰਇਆ।

kUlədip kəi sal asəTərelia rəea.

ਵਾਕ (34,35) ਵਿੱਚ, 'ਰਹਿਣਾ' ਕਿਰਿਆ ਉਦੇਸ਼ ਸਿੰਮੀ ਅਤੇ ਮਨਪ੍ਰੀਤ ਸਿੰਘ ਦੇ ਵਿਸ਼ੇਸ਼ਣ-ਵਾਕੰਸ਼ 'ਬਹੁਤ ਉਦਾਸ' ਅਤੇ 'ਅਕਾਲੀ ਦਲ ਦੇ ਨੇਤਾ' ਨਾਲ ਸਮਤਾ (ਸਮਾਨਤਾ) ਤੇ ਵਿਸ਼ੇਸ਼ਤਾ ਦਾ ਸੰਬੰਧ ਸਥਾਪਿਤ ਕਰਦੀ ਹੈ। ਇਸੇ ਤਰ੍ਹਾਂ ਵਾਕ (36) ਵਿੱਚ ਸਥਿਤੀਸੂਚਕ ਕਿਰਿਆ ਵਿਸ਼ੇਸ਼ਣ 'ਆਸਟਰੇਲੀਆ ਵਿੱਚ' ਵਰਤਿਆ ਗਿਆ ਹੈ। ਇਸ ਵਾਕ ਵਿੱਚ ਵਰਤੀ ਗਈ ਸੰਜੋਗੀ ਕਿਰਿਆ 'ਰਇਆ' ਉਦੇਸ਼ 'ਕੁਲਦੀਪ' ਅਤੇ ਕਿਰਿਆ ਵਿਸ਼ੇਸ਼ਣ 'ਆਸਟਰੇਲੀਆ ਵਿੱਚ' ਵਿਚਕਾਰ ਸਥਿਤੀਮੂਲਕ ਸੰਬੰਧ ਸਥਾਪਿਤ ਕਰਦੀ ਹੈ।

**37.** ਨਾਟਕ ਬਿੱਚ ਬੰਤ ਸੀਤਾ ਬਣੀ ਐ।

naTək bIcc bə̃t sita bəɳi ɛ.

ਉਪਰੋਕਤ ਵਾਕ (37) ਵਿੱਚ ਵਰਤੀ ਗਈ ਕਿਰਿਆ 'ਬਣੀ' ਸੰਜੋਗੀ ਕਿਰਿਆ ਵਾਂਗ ਵਰਤਾਅ ਕਰ ਰਹੀ ਹੈ। ਪਰ ਧਿਆਨ ਰੱਖਿਆ ਜਾਵੇ ਕਿ ਇਹ ਕਿਰਿਆ, ਹੋਰ ਕਿਰਿਆ ਜਿਵੇਂ 'ਹੋਣਾ' ਵਾਂਗ ਸਮਤਾ ਦਾ ਸੰਬੰਧ ਸਥਾਪਿਤ ਨਹੀਂ ਕਰਦੀ।

ਉੱਪਰ ਵਰਤੀਆਂ ਗਈਆਂ ਤਿੰਨੋਂ ਸੰਜੋਗੀ ਕਿਰਿਆਵਾਂ 'ਹੋਣਾ', 'ਰਹਿਣਾ' ਅਤੇ 'ਬਣਨਾ' ਵੱਖ ਵੱਖ ਗੁਣਾ ਦੀਆਂ ਧਾਰਨੀ ਹਨ। ਜਿੱਥੇ 'ਹੋਣਾ' ਕਿਰਿਆ ਇਕ ਵਿਸ਼ੇਸ਼ਣ, ਇਕ ਨਾਂਵ-ਵਾਕੰਸ਼ ਜਾਂ ਕਿਰਿਆ-ਵਿਸ਼ੇਸ਼ਨਾਤਮਕਤਾ ਵਾਕੰਸ਼ ਲੈਂਦੀ ਹੈ, ਉੱਥੇ ਕਿਰਿਆ 'ਰਹਿਣਾ' ਸਿਰਫ਼ ਵਿਸ਼ੇਸ਼ਣ ਜਾਂ ਕਿਰਿਆ ਵਿਸ਼ੇਸ਼ਣ ਪੂਰਕ ਲੈਂਦੀ ਹੈ ਅਤੇ ਕਿਰਿਆ 'ਬਣਨਾ' ਸਿਰਫ਼ ਨਾਂਵ-ਵਾਕੰਸ਼ ਪੂਰਕ ਲੈਂਦੀ ਹੈ।

### 3.3.1.4. ਸੰਚਾਲਕ ਕਿਰਿਆ

ਸੰਚਾਲਕ ਕਿਰਿਆ ਉਹ ਕਿਰਿਆ ਹੈ ਜਿਹੜੀ ਕਿਸੇ ਵਾਕ ਦੇ ਕਿਰਿਆ ਵਾਕੰਸ਼ ਵਿੱਚ ਮੁੱਖ ਕਿਰਿਆ ਅਤੇ ਸਹਾਇਕ ਕਿਰਿਆ ਦੇ ਵਿਚਕਾਰ ਵਿਚਰਦੀ ਹੋਈ, ਵਾਕਾਤਮਕ ਕਾਰਜ ਪੂਰਾ ਕਰਦੀ ਹੈ। ਕਈ ਵਾਕਾਂ ਵਿੱਚ, ਜਿਵੇਂ 'ਔਹ ਰੋ ਪਿਆ' ਤਾਂ ਅਜਿਹੇ ਵਾਕਾਂ ਵਿੱਚ ਸੰਚਾਲਕ

ਕਿਰਿਆ ਹੀ ਵਰਤੀ ਗਈ ਹੁੰਦੀ ਹੈ, ਭਾਵ ਉਹ ਮੁੱਖ ਕਿਰਿਆ ਦਾ ਕਾਰਜ ਕਰਦੀ ਹੈ। ਕਿਰਿਆ ਵਾਕੰਸ਼ ਵਿੱਚੋਂ ਕਾਲ, ਪੱਖ, ਵਾਚ, ਲਿੰਗ, ਵਚਨ, ਪੁਰਖ, ਵਾਚ ਆਦਿ ਵਿਆਕਰਨਿਕ ਸ਼੍ਰੇਣੀਆਂ ਇਸ ਸੰਚਾਲਕ ਕਿਰਿਆ ਨਾਲ ਹੀ ਪ੍ਰਗਟ ਹੁੰਦੀਆਂ ਹਨ।

### 3.3.1.4.1. ਮੁੱਢਲੇ ਸੰਚਾਲਕ

ਮੁੱਢਲੀ ਸੰਚਾਲਕ ਕਿਰਿਆ, ਉਪਸ਼੍ਰੇਣੀ ਮੁੱਖ ਕਿਰਿਆ ਤੋਂ ਤੁਰੰਤ ਬਾਅਦ ਆਉਂਦੀ ਹੈ। ਨਾਂਹ ਰੂਪੀ ਤੇ ਦਬਾਵਾਚੀ ਸ਼ਬਦ ਇਹਨਾਂ ਦੇ ਵਿਚਕਾਰ ਆ ਸਕਦੇ ਹਨ। ਜੋਗਿੰਦਰ ਸਿੰਘ ਪੁਆਰ (2001:127) ਅਨੁਸਾਰ ਸੰਚਾਲਕ ਕਿਰਿਆ ਦੀਆਂ ਬਾਕੀ ਸਾਰੀਆਂ ਉਪਸ਼੍ਰੇਣੀਆਂ ਇਹਨਾਂ ਤੋਂ ਬਾਅਦ ਆਉਂਦੀਆਂ ਹਨ। ਮਲਵਈ ਉਪਭਾਸ਼ਾ ਵਿੱਚ ਇਸਦੀ ਵਰਤੋਂ ਨਿਮਨ ਪ੍ਰਕਾਰ ਦੇ ਵਾਕਾਂ ਵਿੱਚ ਹੁੰਦੀ ਹੈ।

38. ਉਹਦੇ ਬਾਲ ਚਿੱਟੇ ਹੋ ਗਏ (ਸੀ/ਤੀ)।

Uhde bal cITTe ho gəe (si/ti).

39. ਔਹ ਗੀਤ ਗਾ ਸਕਦੈ।

>h git ga səkədɛ.

### 3.3.1.4.2. ਕਰਮਣੀ ਸੰਚਾਲਕ

ਕਰਮਵਾਚੀ ਸੰਚਾਲਕ ਕਿਰਿਆ ਕਰਮਵਾਚੀ ਵਾਕਾਂ ਵਿੱਚ ਆਉਂਦੀ ਹੈ। ਇਹ ਹਮੇਸ਼ਾਂ ਮੁੱਖ ਕਿਰਿਆ ਤੋਂ ਤੁਰੰਤ ਬਾਅਦ ਆਉਂਦੀ ਹੈ। ਮਲਵਈ ਉਪਭਾਸ਼ਾ ਵਿੱਚ ਇਸਦੀ ਵਰਤੋਂ ਨਿਮਨ ਪ੍ਰਕਾਰ ਦੇ ਵਾਕਾਂ ਵਿੱਚ ਹੁੰਦੀ ਹੈ।

40. ਮੈਤੋਂ ਪੈਦਲ ਨੀ ਤੁਰੀਦਾ।

mɛtõ ni tUrida.

41. ਤੈਤੋਂ ਪੱਥਰ ਨੀ ਚੱਕੀਦਾ।

tɛtõ pəththər ni cəkkida.

### 3.3.1.4.3. ਗਤੀਸ਼ੀਲ ਸੰਚਾਲਕ

ਗਤੀਵਾਚੀ ਸੰਚਾਲਕ ਕਿਰਿਆ ਕਾਰਜ ਦੇ ਚੱਲਦੇ ਰਹਿਣ ਨੂੰ ਪ੍ਰਗਟ ਕਰਦੀ ਹੈ। ਮਲਵਈ ਉਪਭਾਸ਼ਾ ਵਿੱਚ ਰਿਹਾ, ਰਹੀ, ਰਹੇ, ਰਹੀਆਂ ਆਦਿ ਸੰਚਾਲਕ ਕਿਰਿਆ ਰੂਪ ਵਰਤੇ ਜਾਂਦੇ ਹਨ। ਮਲਵਈ ਉਪਭਾਸ਼ਾ ਵਿੱਚ ਇਨ੍ਹਾਂ ਕਿਰਿਆ ਰੂਪਾਂ ਦੀ ਵਰਤੋਂ ਨਿਮਨ ਪ੍ਰਕਾਰ ਦੇ ਵਾਕਾਂ ਵਿੱਚ ਹੁੰਦੀ ਹੈ।

42. ਔਹ ਕਿਤਾਬ ਪੜ੍ਹ ਰਿਹਾ ਤੀ।

    >h kItab pRə´ rIha ti.

43. ਮੁੰਡੇ ਖੇਡ ਰਹੇ ਨੇ।

    mƱDe kheD rəhe ne.

44. ਕੁੜੀ ਕੰਮ ਕਰ ਰਹੀ ਏ।

    kURi kə̃m kər rəhi e.

45. ਕੁੜੀਆਂ ਜਾ ਰਹੀਆਂ ਤੀ।

    kURiə̃ ja rəhiə̃ ti.

ਪੰਜਾਬੀ ਦੀਆਂ ਹੋਰਨਾਂ ਉਪਭਾਸ਼ਾਵਾਂ ਦੇ ਮੁਕਾਬਲੇ ਮਲਵਈ ਉਪਭਾਸ਼ਾ ਵਿੱਚ /ਹ/ ਧੁਨੀ ਵਿਅੰਜਨ ਰੂਪ ਵਿੱਚ ਉਚਾਰੀ ਜਾਂਦੀ ਹੈ।

### 3.3.1.4.4. ਸੰਭਾਵਿਕ ਸੰਚਾਲਕ

ਇਹ ਸੰਚਾਲਕ, ਵਾਕ ਵਿੱਚ ਕਿਸੇ ਹੋਰ ਸੰਚਾਲਕ ਸ਼੍ਰੇਣੀ ਦੇ ਨਾਲ ਵਰਤਿਆ ਜਾਂਦਾ ਹੈ। ਇਹ ਜ਼ਰੂਰੀ ਹੈ ਕਿ ਇਸਦੇ ਵਾਕ ਵਿੱਚ ਵਿਚਰਨ ਲਈ ਕੋਈ ਹੋਰ ਪਰੇਰਕ ਸ਼੍ਰੇਣੀ ਮੌਜੂਦ ਹੋਵੇ। ਜਿਵੇਂ:

46. ਗੁਰਦੀਪ ਐਸ ਬੇਲੇ ਗੌਂਦਾ ਹੁੰਦੈ।

    gUrdip εs bele g>̃da hƱdε.

47. ਕੁਲਦੀਪ ਆਈ ਹੋਈ ਐ।

    kUldip ai hoi ε.

### 3.3.1.5. ਅਕਰਮਕ ਕਿਰਿਆ

ਜਿਸ ਕਿਰਿਆ ਦਾ ਕਰਮ ਨਾ ਹੋਵੇ ਭਾਵ ਅਜਿਹੀ ਕਿਰਿਆ ਜੋ ਇਕੱਲੇ ਕਰਤਾ ਨਾਲ ਮਿਲ ਕੇ ਵਾਕ ਨੂੰ ਪੂਰਨ ਅਰਥਾਂ ਦਾ ਧਾਰਨੀ ਬਣਾਉਂਦੀ ਹੋਵੇ, ਅਕਰਮਕ ਕਿਰਿਆ ਅਖਵਾਉਂਦੀ ਹੈ। ਮਲਵਈ ਉਪਭਾਸ਼ਾ ਵਿੱਚ ਅਕਰਮਕ ਕਿਰਿਆ ਨਿਮਨ ਪ੍ਰਕਾਰ ਦੇ ਵਾਕਾਂ ਵਿੱਚ ਵਰਤੀ ਜਾਂਦੀ ਹੈ।

48. ਮੁੰਡਾ ਭੱਜ ਗਿਐ।

mŬDa p`əj glɛ.

49. ਬੇਬੇ ਹੱਸ ਰਹੀ ਐ।

bebe həss rəhi ɛ.

50. ਮੁੰਡਾ ਰੋਂਦੈ।

mŬDa rõdɛ.

51. ਜੱਸ ਤੁਰਿਆ ਐਂਦੈ।

Jəss tUrla >̃dɛ.

### 3.3.1.6. ਸਕਰਮਕ ਕਿਰਿਆ

ਅਜਿਹੀ ਕਿਰਿਆ ਜਿਸ ਨਾਲ ਕਰਮ ਦਾ ਆਉਣਾ ਲਾਜ਼ਮੀ ਹੋਵੇ ਭਾਵ ਜੋ ਕਿਰਿਆ ਇਕੱਲੇ ਕਰਤਾ ਨਾਲ ਮਿਲਕੇ ਵਾਕ ਨੂੰ ਪੂਰਨ ਅਰਥਾਂ ਦੀ ਧਾਰਨੀ ਨਾ ਬਣਾਉਂਦੀ ਹੋਵੇ, ਸਕਰਮਕ ਕਿਰਿਆ ਅਖਵਾਉਂਦੀ ਹੈ। ਸਕਰਮਕ ਕਿਰਿਆ ਕਰਮ ਤੋਂ ਬਿਨ੍ਹਾਂ ਵਾਕ ਵਿੱਚ ਨਹੀਂ ਵਿੱਚਰ ਸਕਦੀ।

52. ਮੁੰਡਾ ਬਕਰੀ ਨੂੰ ਕੱਖ ਪਾ ਰਹਿਆ ਤੀ।

mŬDa bəkəri nũ kəkhkh pa rəhea ti.

53. ਮੁੰਡਿਆ ਨਾਜ ਚੁੱਕ ਲੈ।

mŬDIa naj cUkk lɛ.

54. ਗੱਜਣ ਰੋਟੀ ਖਾ ਰਹਿਆ ਤੀ।

gəjjəɳ roti kha rəhea ti.

55. ਕੁੜੀ ਗੀਤ ਗਾ ਰਹੀਐ।

kURi git ga rəhihɛ.

ਉਪਰੋਕਤ ਵਾਕਾਂ ਵਿੱਚ ਪਾ, ਚੁੱਕ, ਖਾ, ਗਾ ਸਕਰਮਕ ਕਿਰਿਆਵਾਂ ਵਰਤੀਆਂ ਗਈਆਂ ਹਨ। ਕੁਝ ਅਜਿਹੇ ਵਾਕ ਹੁੰਦੇ ਹਨ ਜਿਹਨਾਂ ਵਿੱਚ ਕਰਤਾ ਅਤੇ ਕਰਮ ਮੌਜੂਦ ਹੋਣ ਤੇ ਵੀ ਪੂਰਕ ਦੀ ਅਣਹੋਂਦ ਕਾਰਨ ਵਾਕ ਸਹੀ ਅਰਥ ਪ੍ਰਦਾਨ ਨਹੀਂ ਕਰਦਾ। ਅਜਿਹੇ ਵਾਕਾਂ ਵਿੱਚ ਵਰਤੀ ਜਾਂਦੀ ਕਿਰਿਆ ਅਪੂਰਨ ਸਕਰਮਕ ਕਿਰਿਆ ਹੁੰਦੀ ਹੈ।

### 3.3.1.7. ਪ੍ਰੇਰਨਾਰਥਕ ਕਿਰਿਆ

ਅਜਿਹੀ ਕਿਰਿਆ ਜਿਸ ਤੋਂ ਵਾਕ ਵਿਚਲੇ ਕਰਤਾ ਦੁਆਰਾ ਖੁਦ ਕੰਮ ਨਾ ਕਰਨ ਦੀ ਥਾਂ ਕਿਸੇ ਹੋਰ ਤੋਂ ਕੰਮ ਕਰਵਾਉਣ ਦਾ ਬੋਧ ਹੁੰਦਾ ਹੋਵੇ, ਪ੍ਰੇਰਨਾਰਥਕ ਕਿਰਿਆ ਅਖਵਾਉਂਦੀ ਹੈ। ਮਲਵਈ ਉਪਭਾਸ਼ਾ ਵਿੱਚ ਬਹਾਉਣੈ, ਖਡਾਉਣੈ, ਕਰਬਾਈ ਆਦਿ ਪ੍ਰੇਰਨਾਰਥਕ ਕਿਰਿਆਵਾਂ ਵਰਤੀਆਂ ਜਾਂਦੀਆਂ ਹਨ। ਜਿਵੇਂ:

56. ਕਰਮਜੀਤ ਨਾਜ ਮੁੰਡਿਆਂ ਤੋਂ ਚੁੱਕਬਾ ਲੈ।

kərəməjit naj mŬDIã tõ cUkkba lɛ.

57. ਇਹ ਬਾਹਣ ਕਰਨੈਲ ਨੇ ਬਹਾਉਣੈ।

Eh ba´ɳ kərənɛl ne bəhaUɳɛ.

58. ਨੇਕ ਨੂੰ ਕੰਮ ਕਰਬਾ ਦੇ।

nek nũ kə̃m kərəba de.

### 3.3.2. ਬਣਤਰ ਦੇ ਆਧਾਰ ’ਤੇ

ਬਣਤਰ ਦੇ ਆਧਾਰ ’ਤੇ ਟਕਸਸਾਲੀ ਪੰਜਾਬੀ ਵਾਂਗ ਮਲਵਈ ਉਪਭਾਸ਼ਾ ਵਿੱਚ ਕਿਰਿਆ ਦੀਆਂ ਦੋ ਸ਼੍ਰੇਣੀਆਂ ਮਿਲਦੀਆਂ ਹਨ।

#### 3.3.2.1. ਇਕ ਸ਼ਬਦੀ ਕਿਰਿਆ

ਅਜਿਹੀ ਕਿਰਿਆ ਜਿਸਦਾ ਇਕੋ ਕਿਰਿਆਵੀ ਰੂਪ ਵਾਕ ਵਿੱਚ ਆ ਕੇ ਆਪਣੇ ਵਾਕਾਤਮਕ ਕਾਰਜ ਨੂੰ ਪੂਰਾ ਕਰਦੀ ਹੈ, ਇਕ ਸ਼ਬਦੀ ਕਿਰਿਆ ਅਖਵਾਉਂਦੀ ਹੈ। ਨਿਮਨ ਪ੍ਰਕਾਰ ਦੇ ਵਾਕ ਮਲਵਈ ਉਪਭਾਸ਼ਾ ਵਿੱਚਲੀਆਂ ਇਕ ਸ਼ਬਦੀ ਕਿਰਿਆਵਾਂ ਨੂੰ ਪ੍ਰਗਟ ਕਰਦੇ ਹਨ:

59. ਓਹਨੇ ਚਿੱਠੀ ਲਿਖੀ।

oə´ne cIThThi lIkhi.

60. ਸਮਸੇਰ ਨੇ ਨਰਮਾਂ ਚੁਗਿਆ।

səmser ne nərəmã cUgIa.

61. ਬੰਤ ਨੇ ਗੀਤ ਗਾਇਆ।

bə̃t ne git gaea.

#### 3.3.2.2. ਦੋ ਸ਼ਬਦੀ ਕਿਰਿਆ

ਜਦੋਂ ਦੋ ਸ਼ਬਦ ਮਿਲਕੇ ਵਾਕ ਵਿੱਚ ਇਕ ਕਿਰਿਆ ਦੇ ਵਾਕਾਤਮਕ ਕਾਰਜ ਨੂੰ ਪੂਰਾ ਕਰਦੇ ਹਨ ਤਾਂ ਅਜਿਹੀ ਕਿਰਿਆ ਦੋ ਸ਼ਬਦੀ ਕਿਰਿਆ ਅਖਵਾਉਂਦੀ ਹੈ। ਦੋ ਸ਼ਬਦੀ ਕਿਰਿਆਵਾਂ ਨੂੰ ਅੱਗੇ ਦੋ ਸ਼੍ਰੇਣੀਆਂ ਵਿੱਚ ਵੰਡਿਆ ਜਾਂਦਾ ਹੈ – ਦੂਹਰੀ ਕਿਰਿਆ ਅਤੇ ਸੰਯੁਕਤ ਕਿਰਿਆ।

##### 3.3.2.2.1. ਦੂਹਰੀ ਕਿਰਿਆ

ਦੂਹਰੀ ਸਕਰਮਕ ਕਿਰਿਆ ਸਮੇਂ ਕਿਰਿਆ ਦੇ ਦੋ ਧਾਤੂ ਰੂਪ ਜਾਂ ਦੋ ਰੂਪਾਂਤਰੀ ਰੂਪ ਵਾਕਾਤਮਕ ਕਾਰਜ ਨੂੰ ਪੂਰਾ ਕਰਦੇ ਹਨ। ਮਲਵਈ ਉਪਭਾਸ਼ਾ ਵਿੱਚ ਮਿਲਦੀਆਂ ਦੂਹਰੀ ਕਿਰਿਆਵਾਂ ਨਿਮਨ ਵਾਕਾਂ ਵਿੱਚ ਵਰਤੀਆਂ ਜਾਂਦੀਆਂ ਹਨ।

62. ਮੈਂ ਤੁਰ-ਤੁਰ ਥੱਕ ਗਿਆ।

mɛ̃ tUr-tUr thəkk gIa.

63. ਬੰਤ ਪੰਚਾਇਤ 'ਚ ਬੱਧ ਬੱਧ ਕੇ ਬੋਲਿਆ।

bə̃t pə̃caet c bədə´- bədə´ ke bolla.

### 3.3.2.2.2. ਮਿਸ਼ਰਤ ਕਿਰਿਆ

ਮਿਸ਼ਰਤ ਕਿਰਿਆ ਸਮੇਂ ਨਾਂਵ ਰੂਪ ਅਤੇ ਕਿਰਿਆ ਰੂਪ ਮਿਲਕੇ ਵਾਕਾਤਮਕ ਕਾਰਜ ਪੂਰਾ ਕਰਦੇ ਹਨ। ਇਸਦੀ ਬਣਤਰ ਸਮੇਂ 'ਨਾਂਵ+ਕਿਰਿਆ' ਦਾ ਪੈਟਰਨ ਹੁੰਦਾ ਹੈ। ਨਿਮਨ ਪ੍ਰਕਾਰ ਦੇ ਵਾਕ ਮਲਵਈ ਉਪਭਾਸ਼ਾ ਵਿੱਚਲੀ ਮਿਸ਼ਰਤ ਕਿਰਿਆ ਨੂੰ ਪ੍ਰਗਟ ਕਰਦੇ ਹਨ:

64. ਨਾਜਰ ਬਾਪੂ ਨੂੰ ਫੋਨ ਕਰੀਦੇ।

najər bapu nũ phon kəride.

65. ਮੱਖਣ ਸਿੰਘ ਨੇ ਨਿਆਈਂ ਆਲੇ ਖੇਤ ਪੁੰਨ ਕਰਤੇ।

məkhkhəɳ ne nIaĩ ale khet pŬn kərəte.

66. ਬਡੇਰਿਆਂ ਦਾ ਆਦਰ ਕਰੀਦੈ।

bəDerI da adər karidɛ.

### 3.4. ਵਿਸ਼ੇਸ਼ਣ

ਹਰਕੀਰਤ ਸਿੰਘ (2011:81) ਦੇ ਸੰਦਰਭ ਵਿੱਚ ਅਜਿਹੇ ਸ਼ਬਦ ਜੋ ਕਿਸੇ ਨਾਂਵ ਜਾਂ ਪੜਨਾਂਵ ਦੇ ਵਿਸ਼ੇਸ਼ਣ ਦੇ ਤੌਰ ਤੇ ਵਿੱਚਰ ਕੇ ਆਪਣੇ ਵਿਸ਼ੇਸ਼ ਦੀ ਵਿਸ਼ੇਸ਼ਤਾ ਉਜਾਗਰ ਕਰਦੇ ਹਨ, ਉਹਨਾਂ ਸ਼ਬਦਾਂ ਨੂੰ ਵਿਸ਼ੇਸ਼ਣ ਕਿਹਾ ਜਾਂਦਾ ਹੈ। ਇਹ ਵਿਸ਼ੇਸ਼ਤਾ ਨਾਂਵ/ਪੜਨਾਂਵ ਸ਼ਬਦਾਂ ਦੇ ਗੁਣ, ਔਗੁਣ, ਗਿਣਤੀ, ਮਿਣਤੀ, ਲੱਛਣ, ਰੰਗ ਆਦਿ ਦਾ ਬੋਧ ਕਰਾਕੇ, ਉਹਨਾਂ ਨੂੰ ਆਮ ਤੋਂ ਖਾਸ ਬਣਾਉਂਦੀ ਹੈ। ਕਿਸੇ ਨਾਂਵ-ਵਾਕੰਸ਼ ਵਿੱਚ ਨਾਂਵ ਇਕੱਲਾ ਵੀ ਵਰਤਿਆ ਜਾ ਸਕਦਾ ਹੈ, ਜਦ ਕਿ ਵਿਸ਼ੇਸ਼ਣ ਹਮੇਸ਼ਾਂ ਆਪਣੇ ਵਿਸ਼ੇਸ਼ ਭਾਵ ਕਿਸੇ ਨਾਂਵ ਜਾਂ ਪੜਨਾਂਵ ਨਾਲ ਹੀ ਲੱਗਦਾ ਹੈ। ਜੇਕਰ ਵਿਸ਼ੇਸ਼ਣ ਕਿਸੇ ਨਾਂਵ ਦੀ ਥਾਂ ਵਰਤਿਆ ਜਾਵੇ ਤਾਂ ਉਹ ਵਿਸ਼ੇਸ਼ਣੀ ਪੜਨਾਂਵ ਬਣ ਜਾਂਦਾ ਹੈ। ਵਿਸ਼ੇਸ਼ਣ ਸ਼੍ਰੇਣੀ ਦੇ ਸ਼ਬਦ ਰੂਪਾਂ ਦੀ ਸਥਾਪਤੀ ਤਿੰਨ ਆਧਾਰਾਂ ਤੇ ਕੀਤੀ ਜਾਂਦੀ ਹੈ :

### 3.4.1. ਅਰਥ ਦੇ ਆਧਾਰ 'ਤੇ

ਅਰਥ ਦੇ ਆਧਾਰ 'ਤੇ ਉਹਨਾਂ ਸ਼ਬਦ ਰੂਪਾਂ ਨੂੰ ਵਿਸ਼ੇਸ਼ਣ ਦੀ ਸ਼ਬਦ ਸ਼੍ਰੇਣੀ ਵਿੱਚ ਰੱਖਿਆ ਜਾਂਦਾ ਹੈ ਜੋ ਸ਼ਬਦ ਨਾਂਵ ਜਾਂ ਪੜਨਾਂਵ ਦੇ ਵਿਸ਼ੇਸ਼ਕ ਵਜੋਂ ਕਾਰਜਸ਼ੀਲ ਹੁੰਦੇ ਹਨ। ਮਲਵਈ ਉਪਭਾਸ਼ਾ ਵਿੱਚ ਉੱਖਲ਼, ਅੱਖੜ, ਅਬੈੜਾ, ਸਖਾਲਾ, ਸਨੱਖੀ, ਸਿੱਧਰਾ, ਛਿਆਰ, ਰਮਤਾ, ਖੌਢਾ, ਕਮਾਰਾ, ਖਚਰਾ ਸਰਪੰਚ, ਬਚਾਰਾ ਗਧਾ, ਕਲੈਤਾ ਪੁਤਰ ਆਦਿ ਵਾਕੰਸ਼ਾਂ ਵਿੱਚ ਉੱਖਲ਼, ਅੱਖੜ, ਅਧੇੜ, ਅਬੈੜਾ, ਸਖਾਲਾ, ਸਨੱਖਾ, ਦੱਸੇ, ਦੋਮੇਂ ਆਦਿ ਸ਼ਬਦ ਰੂਪ ਵਿਸ਼ੇਸ਼ਣ ਸ਼੍ਰੇਣੀ ਦੇ ਹਨ। ਅਰਥ ਦੀ ਦ੍ਰਿਸ਼ਟੀ ਤੋਂ ਮਲਵਈ ਉਪਭਾਸ਼ਾ ਵਿਚਲੇ ਇਹਨਾਂ ਵਿਸ਼ੇਸ਼ਣਾ ਨੂੰ ਵੀ ਟਕਸਾਲੀ ਪੰਜਾਬੀ ਵਾਂਗ ਪੰਜ ਸ਼੍ਰੇਣੀਆਂ ਵਿੱਚ ਵੰਡਿਆ ਜਾ ਸਕਦਾ ਹੈ :

#### 3.4.1.1. ਗੁਣਵਾਚਕ ਵਿਸ਼ੇਸ਼ਣ

ਜਿਹੜਾ ਵਿਸ਼ੇਸ਼ਣ ਕਿਸੇ ਵਿਅਕਤੀ ਦੇ ਗੁਣ, ਔਗੁਣ, ਵਿਸਥਾਰ ਅਵਸਥਾ ਜਾਂ ਰੰਗ ਆਦਿ ਦਾ ਬੋਧ ਕਰਵਾਉਂਦਾ ਹੋਵੇ, ਉਸਨੂੰ ਗੁਣਵਾਚਕ ਵਿਸ਼ੇਸ਼ਣ ਆਖਿਆ ਜਾਂਦਾ ਹੈ। ਮਲਵਈ ਉਪਭਾਸ਼ਾ ਵਿੱਚ ਉੱਖਲ਼ ਮਨੁੱਖ, ਅੱਖੜ ਆਦਮੀ, ਅਬੈੜਾ ਮੁੰਡਾ, ਸਖਾਲਾ ਕੰਮ, ਸਨੱਖੀ ਕੁੜੀ, ਸਿੱਧਰਾ ਨਿਆਣਾ, ਛਿਆਰ ਬੁੜ੍ਹੀ, ਰਮਤਾ ਆਦਮੀ, ਖੌਢਾ ਮਨੁੱਖ, ਕਮਾਰਾ ਬੂਜਾ, ਖਚਰਾ ਸਰਪੰਚ, ਬਚਾਰਾ ਗਧਾ, ਕਲੈਤਾ ਪੁਤਰ ਆਦਿ ਵਾਕੰਸ਼ਾਂ ਵਿੱਚ ਉੱਖਲ਼, ਅੱਖੜ, ਅਧੇੜ, ਅਬੈੜਾ, ਸਖਾਲਾ, ਸਨੱਖਾ, ਸਿੱਧਰਾ, ਛਿਆਰ, ਰਮਤਾ, ਖੌਢਾ, ਕਮਾਰਾ, ਖਚਰਾ, ਬਚਾਰਾ, ਕਲੈਤਾ ਸ਼ਬਦ ਰੂਪ ਗੁਣਵਾਚਕ ਵਿਸ਼ੇਸ਼ਣ ਸ਼੍ਰੇਣੀ ਦੇ ਹਨ। ਮਲਵਈ ਉਪਭਾਸ਼ਾ ਵਿੱਚ ਵਰਤੇ ਜਾਂਦੇ ਵਿਸ਼ੇਸ਼ਣ ਵਿੱਚ ਲਿੰਗ, ਵਚਨ ਦੇ ਕਾਰਕ ਅਨੁਸਾਰ ਹੋਣ ਵਾਲੇ ਰੂਪਾਂਤਰਨ ਨੂੰ ਨਿਮਨ ਸਾਰਨੀ ਵਿੱਚ ਪੇਸ਼ ਕੀਤਾ ਗਿਆ ਹੈ :

## ਮਲਵਈ ਉਪਭਾਸ਼ਾ ਵਿਚਲੇ ਗੁਣਵਾਚਕ ਵਿਸ਼ੇਸ਼ਣ

| ਕਾਰਕ | ਪੁਲਿੰਗ | | ਇਸਤਰੀ ਲਿੰਗ | |
|---|---|---|---|---|
| | ਇਕਵਚਨ | ਬਹੁਵਚਨ | ਇਕਵਚਨ | ਬਹੁਵਚਨ |
| ਸਾਧਾਰਨ | ਖਚਰਾ | ਖਚਰੇ | ਖਚਰੀ | ਖਚਰੀਆਂ |
| ਸੰਬੰਧਕੀ | ਖਚਰੇ | ਖਚਰਿਆਂ | ਖਚਰੀ | ਖਚਰੀਆਂ |
| ਸੰਬੋਧਨੀ | ਖਚਰਿਆ | ਖਚਰਿਓ | ਖਚਰੀਏ | ਖਚਰੀਓ |

ਸਾਰਨੀ 3.16

ਮਲਵਈ ਉਪਭਾਸ਼ਾ ਵਿੱਚ ਵਰਤੇ ਜਾਂਦੇ ਉਪਰੋਕਤ ਸਾਰਨੀ ਵਿਚਲੇ ਵਿਸ਼ੇਸ਼ਣ ਰੂਪਾਂ ਨੂੰ ਨਿਮਨ ਪ੍ਰਕਾਰ ਦੇ ਵਾਕਾਂ ਵਿੱਚ ਵਰਤਿਆ ਗਿਆ ਹੈ :

**ਪੁਲਿੰਗ ਗੁਣਵਾਚਕ ਵਿਸ਼ੇਸ਼ਣ**

1. ਖਚਰਾ ਰਾਜਾ ਬੀ ਆਹੀ ਸੋਚਦਾ ਤੀ।

   khəcəra raja bi ahi socəda ti.

2. ਖਚਰੇ ਲੋਕ ਪਹਿਲੇ ਈ ਬਗ ਗੇ।

   khəcəre lok phIle I bəg ge.

3. ਖਚਰੇ ਪਰੀਥੀਏ ਨੇ ਅਕਬਰ ਬਾਦਸਾਹ ਨੂੰ ਕਹਿਤਾ।

   khəcəre pərithie ne əkəbər badəsah nũ kəhIta.

4. ਖਚਰਿਆਂ ਲੋਕਾਂ ਨੇ ਪਾਟਕ ਪਾ ਤਾ।

   khəcərIã lokã ne paTək pa ta.

5. ਖਚਰਿਆ ਸਾਧਾ ! ਤੈਂ ਕੀ ਲੈਣਾ ?

   khəcərIa sadá ! tɛ̃ ki lɛɳa?

6. ਖਚਰਿਓ ਮੁੰਡਿਓ ! ਏਨ੍ਹਾਂ ਦਾ ਪਾਟਕ ਕਿਮੇਂ ਪਉ?

   khəcərIo mU□DIo ! ená□ da patək kIme□ pəU?

**ਇਸਤਰੀ-ਲਿੰਗ ਗੁਣਵਾਚਕ ਵਿਸ਼ੇਸ਼ਣ**

7. ਖਚਰੀ ਕੁੜੀ ਬੀ ਆਹੀ ਸੋਚਦੀ ਤੀ।

khəcəri kURi bi ahi socədi ti.

8. ਖਚਰੀਆਂ ਕੁੜੀਆਂ ਬੀ ਆਹੀ ਸੋਚਦੀਆਂ ਤੀ।

khəcəriã kURia□ bi ahi socədia□ ti.

9. ਖਚਰੀਆਂ ਕੁੜੀਆਂ ਨੇ ਲਾੜ੍ਹੇ ਨੂੰ ਗੀਤ ਸੁਣਾਏ।

khəcəriã kURia□ ne laRé nu□ git sUɳae.

10. ਖਚਰੀ ਰਾਣੀ ਨੇ ਆਪਣਾ ਬੰਦਾ ਤੋਰਤਾ।

khəcəri raɳi ne apəɳa bə□da torəta.

11. ਖਚਰੀਏ ਰਾਣਈਏ ! ਇੰਦਰਸੈਨ ਰਾਜੇ ਦਾ ਪੁੱਤ ਤੀ।

khəcərie raɳie ! I□dərəsɛn raje da pUtt ti.

12. ਖਚਰੀਓ ਰਾਣੀਓ ! ਬਸੰਤ ਮ◌ਾ◌ੰਗਤਾ।

khəcərio raɳio ! bəsə□t ma□gta

ਮਲਵਈ ਉਪਭਾਸ਼ਾ ਵਿੱਚ ਵਰਤੇ ਜਾਂਦੇ ਗੁਣਵਾਚਕ ਵਿਸ਼ੇਸ਼ਣ ਲਿੰਗ, ਵਚਨ ਤੇ ਕਾਰਕ ਪੱਖੋਂ ਰੂਪਾਂਤਰਿਤ ਹੁੰਦੇ ਹਨ।

**3.4.1.2. ਸੰਖਿਆਵਾਚਕ ਵਿਸ਼ੇਸ਼ਣ**

ਜਿਹੜੇ ਵਿਸ਼ੇਸ਼ਣ ਰੂਪਾਂ ਤੋਂ ਨਾਂਵਾਂ ਜਾਂ ਪੜਨਾਵਾਂ ਦੀ ਗਿਣਤੀ ਦਾ ਬੋਧ ਹੁੰਦਾ ਹੈ, ਉਹਨਾਂ ਵਿਸ਼ੇਸ਼ਣਾ ਨੂੰ ਸੰਖਿਆਵਾਚਕ ਵਿਸ਼ੇਸ਼ਣ ਆਖਿਆ ਜਾਂਦਾ ਹੈ। ਮਲਵਈ ਉਪਭਾਸ਼ਾ ਵਿਚਲੇ ਸੰਖਿਆਵਾਚਕ ਵਿਸ਼ੇਸ਼ਣਾ ਨੂੰ ਨਿਮਨ ਦੋ ਸ਼੍ਰੇਣੀਆਂ ਵਿੱਚ ਵੰਡ ਕੇ ਅਧਿਐਨ ਕੀਤਾ ਗਿਆ ਹੈ :

**3.4.1.2.1. ਨਿਸ਼ਚਿਤ ਸੰਖਿਆਵਾਚਕ ਵਿਸ਼ੇਸ਼ਣ**

ਅਜਿਹੇ ਵਿਸ਼ੇਸ਼ਣ ਜੋ ਆਪਣੇ ਵਿਸ਼ੇਸ਼ ਦੀ ਗਿਣਤੀ ਦਾ ਸਹੀ ਬੋਧ ਕਰਵਾਉਂਦੇ ਹਨ, ਨਿਸ਼ਚਿਤ ਸੰਖਿਆਵਾਚਕ ਵਿਸ਼ੇਸ਼ਣ ਅਖਵਾਉਂਦੇ ਹਨ। ਮਲਵਈ ਉਪਭਾਸ਼ਾ ਅਨੁਸਾਰ ਇਹਨਾਂ ਨੂੰ ਅੱਗੇ ਪੰਜ ਸ਼੍ਰੇਣੀਆਂ ਵਿੱਚ ਵੰਡਿਆ ਜਾਂਦਾ ਹੈ :

### 3.4.1.2.1.1. ਪੂਰਨ ਸੰਖਿਆਬੋਧਕ ਵਿਸ਼ੇਸ਼ਣ

ਅਜਿਹੇ ਵਿਸ਼ੇਸ਼ਣ ਜਿਸ ਤੋਂ ਨਾਂਵਾਂ ਜਾਂ ਪੜਨਾਵਾਂ ਦੀ ਗਿਣਤੀ ਦੇ ਬੋਧ ਪੂਰਨ ਸੰਖਿਆ ਵਿੱਚ ਹੋਵੇ, ਉਸਨੂੰ ਪੂਰਨ ਸੰਖਿਆਬੋਧਕ ਵਿਸ਼ੇਸ਼ਣ ਕਿਹਾ ਜਾਂਦਾ ਹੈ। ਇਕ ਤੋਂ ਸੌ ਤੱਕ ਦੀ ਗਿਣਤੀ ਇਸ ਸ਼੍ਰੇਣੀ ਅਧੀਨ ਆਉਂਦੀ ਹੈ। ਮਲਵਈ ਉਪਭਾਸ਼ਾ ਵਿੱਚ ਪੂਰਨ ਸੰਖਿਆ ਬੋਧਕ ਵਿਸ਼ੇਸ਼ਣ ਕਿਹਾ ਜਾਂਦਾ ਹੈ। ਮਲਵਈ ਉਪਭਾਸ਼ਾ ਵਿੱਚ ਪੂਰਨ ਸੰਖਿਆ ਬੋਧਕ ਵਿਸ਼ੇਸ਼ਣ ਸਾਧਾਰਨ, ਸੰਬੰਧਕੀ ਤੇ ਅਧਿਕਰਨ ਤਿੰਨ ਰੂਪਾਂ ਵਿੱਚ ਮਿਲਦੇ ਹਨ :

| ਸਾਧਾਰਨ | ਸੰਬੰਧਕੀ | ਅਧਿਕਰਨ |
|---|---|---|
| ਏੱਕ | ਏੱਕ | ਏੱਕ |
| ਦੋ | ਦੋਮਾਂ/ਦੋਨਾਂ | ਦੋਨਾਂ |

### 3.4.1.2.1.2. ਅਪੂਰਨ ਸੰਖਿਆਬੋਧਕ ਵਿਸ਼ੇਸ਼ਣ

ਅਜਿਹੇ ਵਿਸ਼ੇਸ਼ਣ ਜਿਸ ਤੋਂ ਨਾਂਵਾਂ ਦੀ ਗਿਣਤੀ ਦਾ ਬੋਧ ਪੂਰਨ ਸੰਖਿਆ ਵਿੱਚ ਨਾ ਹੁੰਦਾ ਹੋਵੇ, ਉਸਨੂੰ ਅਪੂਰਨ ਸੰਖਿਆ ਬੋਧਕ ਵਿਸ਼ੇਸ਼ਣ ਕਿਹਾ ਜਾਂਦਾ ਹੈ। ਮਲਵਈ ਉਪਭਾਸ਼ਾ ਵਿੱਚ ਪਾਈਆ, ਅੱਧਾ, ਪੌਣਾ, ਅੱਧ ਪਾ ਆਦਿ ਅਪੂਰਨ ਸੰਖਿਆ ਬੋਧਕ ਵਿਸ਼ੇਸ਼ਣ ਮਿਲਦੇ ਹਨ।

### 3.4.1.2.1.3. ਸਮੁੱਚਤਾ ਬੋਧਕ

ਜਿਹੜੇ ਵਿਸ਼ੇਸ਼ਣ ਵਸਤਾਂ, ਨਾਂਵਾਂ ਜਾਂ ਪੜਨਾਂਵਾਂ ਦੀ ਸਮੁੱਚੀ ਗਿਣਤੀ ਦਾ ਬੋਧ ਕਰਵਾਉਂਦੇ ਹਨ, ਸਮੁੱਚਤਾਬੋਧਕ ਵਿਸ਼ੇਸ਼ਣ ਅਖਵਾਉਂਦੇ ਹਨ। ਮਲਵਈ ਉਪਭਾਸ਼ਾ ਵਿੱਚ ਦੋਮੇਂ, ਸੱਤੇ, ਦੱਸੇ, ਛੇ ਕੇ ਛੇ, ਏਂਜਾ ਕੇ ਏਂਜਾ, ਕਾਹਟ ਕੇ ਕਾਹਟ, ਆਦਿ ਸਮੁੱਚਤਾ ਬੋਧਕ ਵਿਸ਼ੇਸ਼ਣ ਵਰਤੇ ਜਾਂਦੇ ਹਨ। ਇਨ੍ਹਾਂ ਵਿਸ਼ੇਸ਼ਣਾ ਨੂੰ ਰੂਪ ਦੇ ਆਧਾਰ ਤੇ ਨਿਮਨ ਅਨੁਸਾਰ ਦੋ ਸ਼੍ਰੇਣੀਆਂ ਵਿੱਚ ਵੰਡਿਆ ਜਾ ਸਕਦਾ ਹੈ :

**ਸਮੁੱਚਤਾਬੋਧਕ ਅਵਿਕਾਰੀ ਵਿਸ਼ੇਸ਼ਣ**

ਸਮੁੱਚਤਾ ਬੋਧਕ ਅਵਿਕਾਰੀ ਵਿਸ਼ੇਸ਼ਣ ਆਪਣੇ ਵਿਸ਼ੇਸ ਦੇ ਲਿੰਗ ਅਨੁਸਾਰ ਆਪਣਾ ਰੂਪ ਰੂਪਾਂਤਰਿਤ ਨਹੀਂ ਕਰਦੇ ਹਨ : ਜਿਵੇਂ

13. ਦੱਸੇ ਮ੍ਹੈ◌ਸਾਂ ਟੋਬੇ 'ਚ ਨੇ।

dəsse mɛ́□sa□ Tobe c ne.

14. ਸੱਤੇ ਖਿਡਾਰੀਆਂ ਨੇ ਮੈਦਾਨ ਛੱਡ ਤੈ।

sətte khIDariã ne mɛdan ChəDD tɛ.

15. ਦੋਮੇਂ ਖਿਡਾਰਣਾਂ ਬਧੀਆ ਖੇਡੀਐਂ।

Dome□ khIDarəɳa□ bədía kheDIɛ̃.

**ਸਮੁੱਚਤਾ ਬੋਧਕ ਵਿਕਾਰੀ ਵਿਸ਼ੇਸ਼ਣ**

ਸਮੁੱਚਤਾ ਬੋਧਕ ਵਿਕਾਰੀ ਵਿਸ਼ੇਸ਼ਣ ਆਪਣੇ ਵਿਸ਼ੇਸ ਦੇ ਲਿੰਗ ਅਨੁਸਾਰ ਆਪਣਾ ਰੂਪ ਰੂਪਾਂਤਰਿਤ ਨਹੀਂ ਕਰਦੇ ਹਨ : ਜਿਵੇਂ

16. ਛੀ ਕੇ ਛੀ ਖਿਡਾਰੀਆਂ ਨੇ ਮੈਦਾਨ ਛੱਡ ਤੈ।

Chi ke chi khIDariã ne mɛdan ChəDD tɛ.

17. ਛੀ ਕੀਆ ਛੀ ਖਿਡਾਰਣਾਂ ਬਧੀਆ ਖੇਡੀਐਂ।

Chi kia chi khIDarəɳã bədía kheDIɛ̃.

ਮਲਵਈ ਉਪਭਾਸ਼ਾ ਵਿੱਚ ਮਿਲਦੇ 'ਇਕ' ਤੋਂ ਇਲਾਵਾ ਸਾਰੇ ਪੂਰਨ ਸੰਖਿਆਵਾਚਕ ਵਿਸ਼ੇਸ਼ਣ ਦੇ ਦੂਹਰਾ ਵਿਚਕਾਰ 'ਕੇ' ਸੰਬੰਧਕ ਰੂਪਾਂ ਨੂੰ ਵਰਤ ਕੇ ਸਮੁੱਚਤਾਬੋਧਕ ਵਿਕਾਰੀ ਵਿਸ਼ੇਸ਼ਣ ਬਣਾਏ ਜਾ ਸਕਦੇ ਹਨ।

**3.4.1.2.1.4. ਕ੍ਰਮਵਾਚਕ ਵਿਸ਼ੇਸ਼ਣ**

ਉਹ ਵਿਸ਼ੇਸਣ ਜਿੰਨ੍ਹਾਂ ਤੋਂ ਦਰਜੇਵਾਰ ਗਿਣਤੀ ਦਾ ਬੋਧ ਹੁੰਦਾ ਹੋਵੇ, ਕ੍ਰਮਵਾਚਕ ਵਿਸ਼ੇਸ਼ਣ ਅਖਵਾਉਂਦੇ ਹਨ। ਮਲਵਈ ਉਪਭਾਸ਼ਾ ਵਿਚਲੇ ਕ੍ਰਮਵਾਚਕ ਵਿਸ਼ੇਸ਼ਣਾ ਨੂੰ ਰੂਪ ਦੇ ਆਧਾਰ ਤੇ ਨਿਮਨ ਦੋ ਹਿੱਸਿਆਂ ਵਿੱਚ ਵੰਡਿਆ ਜਾ ਸਕਦਾ ਹੈ :

**ਮੂਲ ਕ੍ਰਮਵਾਚਕ ਵਿਸ਼ੇਸ਼ਣ**

ਮੂਲ ਕ੍ਰਮਵਾਚਕ ਵਿਸ਼ੇਸਣ ਦੀ ਸ਼੍ਰੇਣੀ ਵਿੱਚ ਅਜਿਹੇ ਵਿਸ਼ੇਸ਼ਣਾ ਨੂੰ ਰੱਖਿਆ ਗਿਆ ਹੈ ਜੋ ਵਿਸ਼ੇਸ਼ਣ ਕਿਸੇ ਹੋਰ ਵਿਸ਼ੇਸ਼ਣ ਸ਼੍ਰੇਣੀ ਤੋਂ ਰੂਪਾਂਤਰਿਤ ਨਹੀਂ ਹੁੰਦੇ ਹਨ। ਮਲਵਈ ਉਪਭਾਸ਼ਾ ਵਿੱਚ

ਗਭਲਾ, ਬਚਾਲੜਾ, ਖੀਰਲਾ,  ਪੈਅਲਾ, ਦੂਆ, ਛੇਕੜਲਾ ਆਦਿ ਮੂਲ ਕ੍ਰਮਵਾਚਕ ਵਿਸ਼ੇਸ਼ਣ ਹਨ।

**ਰੂਪਾਂਤਰਿਤ ਕ੍ਰਮਵਾਚਕ ਵਿਸ਼ੇਸ਼ਣ**

ਰੂਪਾਂਤਰਿਤ ਕ੍ਰਮਵਾਚਕ ਵਿਸ਼ੇਸ਼ਣਾਂ ਦੀ ਸ਼੍ਰੇਣੀ ਵਿੱਚ ਅਜਿਹੇ ਵਿਸ਼ੇਸ਼ਣਾਂ ਨੂੰ ਰੱਖਿਆ ਜਾਂਦਾ ਹੈ ਜੋ ਕ੍ਰਮਵਾਚਕ ਵਿਸ਼ੇਸ਼ਣ ਕਿਸੇ ਹੋਰ ਵਿਸ਼ੇਸ਼ਣ ਸ਼੍ਰੇਣੀ ਨਾਲ ਪਿਛੇਤਰ ਲਗਾ ਕੇ ਬਣਾਏ ਜਾਂਦੇ ਹਨ। ਮਲਵਈ ਉਪਭਾਸ਼ਾ ਵਿੱਚ ਪੂਰਨ ਸੰਖਿਆਬੋਧਕ ਵਿਸ਼ੇਸ਼ਣਾ ਨਾਲ /ਮਾਂ/ ਪਿਛੇਤਰ ਲਗਾ ਕੇ ਅਜਿਹੇ ਕ੍ਰਮਵਾਚਕ ਵਿਸ਼ੇਸ਼ਣਾਂ ਦਾ ਨਿਰਮਾਣ ਕੀਤਾ ਜਾਂਦਾ ਹੈ। ਜਿਵੇਂ :

| ਪੂਰਨ ਸੰਖਿਆਬੋਧਕ ਵਿਸ਼ੇਸ਼ਣ | ਰੂਪਾਂਤਰਿਤ ਕ੍ਰਮਵਾਚਕ ਵਿਸ਼ੇਸ਼ਣ |
|---|---|
| ਛੀ | ਛੀਮਾਂ |
| ਏਂਜਾ | ਏਂਜਮਾਂ |
| ਅਣੱਤੀ | ਅਣੱਤੀਮਾਂ |
| ਸਨਤਾਲੀ | ਸਨਤਾਲੀਮਾਂ |

ਮਲਵਈ ਉਪਭਾਸ਼ਾ ਵਿੱਚ ਵਰਤੇ ਜਾਂਦੇ ਕ੍ਰਮਵਾਚਕ ਵਿਸ਼ੇਸ਼ਣਾਂ ਵਿੱਚ ਲਿੰਗ, ਵਚਨ ਤੇ ਕਾਰਕ ਪੱਖੋਂ ਆਉਂਦੇ ਪਰਿਵਰਤਨ ਨੂੰ ਨਿਮਨ ਸਾਰਨੀ ਵਿੱਚ ਦਰਸਾਇਆ ਗਿਆ ਹੈ :

**ਕ੍ਰਮਵਾਚਕ ਵਿਸ਼ੇਸ਼ਣ**

| ਕਾਰਕ | ਪੁਲਿੰਗ | | ਇਸਤਰੀ ਲਿੰਗ | |
|---|---|---|---|---|
| | ਇਕਵਚਨ | ਬਹੁਵਚਨ | ਇਕਵਚਨ | ਬਹੁਵਚਨ |
| ਸਾਧਾਰਨ | ਪੈਅਲਾ | ਪੈਅਲੇ | ਪੈਅਲੀ | ਪੈਅਲੀਆਂ |
| ਸੰਬੰਧਕੀ | ਪੈਅਲੇ | ਪੈਅਲਿਆਂ | ਪੈਅਲੀ | ਪੈਅਲੀਆਂ |
| ਸੰਬੋਧਨੀ | ਪੈਅਲਿਆ | ਪੈਅਲਿਓ | ਪੈਅਲੀਏ | ਪੈਅਲੀਓ |

ਸਾਰਨੀ 3.17

ਉਪੋਰਕਤ ਸਾਰਨੀ ਵਿੱਚ ਕ੍ਰਮਵਾਚਕ ਵਿਸ਼ੇਸਣਾਂ ਦੇ ਅਧਿਐਨ ਤੋਂ ਪਤਾ ਲੱਗਦਾ ਹੈ ਕਿ ਮਲਵਈ ਉਪਭਾਸ਼ਾ ਵਿੱਚ ਮਿਲਦੇ ਕ੍ਰਮਵਾਚਕ ਵਿਸ਼ੇਸ਼ਣਾ ਦਾ ਲਿੰਗ, ਵਚਨ ਕੇ ਕਾਰਕ ਅਨੁਸਾਰ ਰੂਪਾਂਤਰਨ ਹੁੰਦਾ ਹੈ।

### 3.4.1.2.1.5. ਗੁਣਾਵਾਚਕ ਵਿਸ਼ੇਸ਼ਣ

ਜਿਹੜੇ ਵਿਸ਼ੇਸਣ ਪੂਰਨ ਅੰਕ ਸੰਖਿਆਬੋਧਕ ਪਿੱਛੇ /ਗੁਣਾ/, /ਔਣਾ/ ਤੇ /ਆ/ ਪਿਛੇਤਰ ਲਗਾ ਕੇ ਬਣਾਏ ਜਾਂਦੇ ਹਨ, ਉਹ ਗੁਣਾਵਾਚਕ ਵਿਸ਼ੇਸ਼ਣ ਅਖਵਾਉਂਦੇ ਹਨ। ਮਲਵਈ ਉਪਭਾਸ਼ਾ ਵਿੱਚ ਚੌਣਾ, ਡੂਡਾ, ਦੂਣਾ, ਤੀਣਾ, ਪੰਜੌਣਾ ਆਦਿ ਗੁਣਾਵਚਕ ਵਿਸ਼ੇਸ਼ਣ ਮਿਲਦੇ ਹਨ। ਇਨ੍ਹਾਂ ਵਿਸ਼ੇਸ਼ਣਾ ਦਾ ਪ੍ਰਯੋਗ ਨਿਮਨ ਵਾਕਾਂ ਅਨੁਸਾਰ ਹੁੰਦਾ ਹੈ :

18. ਸੋਡਾ ਬੂਜਾ ਦੂਣੇ ਨੰਬਰ ਲਿਆਏਐ।

    soDa buja duɳe nə□bər llalɛ.

19. ਮੈਂ ਤੇਤੇ ਡੂਡਾ ਬਿਆਜ ਲੈਣੈ।

    mɛ□ tete DuDa blaj lɛɳɛ.

20. ਮੇਤੇ ਚੌਣੇ ਪੈਸੇ ਮੰਗੇ ਤੇ।

    mete c>ɳɛ pɛse mə□ge te.

### 3.4.1.2.2. ਅਨਿਸ਼ਚਿਤ ਸੰਖਿਆਵਾਚਕ ਵਿਸ਼ੇਸ਼ਣ

ਅਜਿਹੇ ਵਿਸ਼ੇਸ਼ਣ ਜੋ ਆਪਣੇ ਵਿਸ਼ੇਸ਼ਾਂ ਦੀ ਗਿਣਤੀ ਦਾ ਸਹੀ-ਸਹੀ ਬੋਧ ਨਹੀਂ ਕਰਵਾਉਂਦੇ, ਅਨਿਸ਼ਚਿਤ ਸੰਖਿਆਵਾਚਕ ਵਿਸ਼ੇਸ਼ਣ ਅਖਵਾਉਂਦੇ ਹਨ। ਮਲਵਈ ਉਪਭਾਸ਼ਾ ਵਿੱਚ ਸੱਭੇ, ਖਾਸੇ, ਬੱਧ, ਬਧੀਕ, ਬਧੇਰੇ, ਬਾਹਲੇ, ਬਿਅੰਤ, ਬੌਹਤੇ, ਏਨ੍ਹੇ ਆਦਿ ਅਨਿਸ਼ਚਿਤ ਸੰਖਿਆਵਾਚਕ ਵਿਸ਼ੇਸ਼ਣ ਮਿਲਦੇ ਹਨ। ਇਨ੍ਹਾਂ ਵਿਸ਼ੇਸ਼ਣਾ ਦਾ ਪ੍ਰਯੋਗ ਨਿਮਨ ਵਾਕਾਂ ਅਨੁਸਾਰ ਹੁੰਦਾ ਹੈ :

21. ਬਧੇਰੇ ਮੁੰਡੇ ਅਜੇ ਬੀ ਮੈਦਾਨ ਚੋਂ ਬਾਰ ਨੇ।

    bədére mU□De əje bi mɛdan co□ bar ne.

22. ਬ◌ਾਹਲੇ ਲੋਕ ਅਜੇ ਬੀ ਬਿਸਬਾਸ ਕਰਦੇ ਨੇ।

bále lok əje bi bIsəbas kərəde ne.

23. ਬਿਅੰਤ ਮਹਿਲ ਪਾਏ ਹੋਏ ਤੇ।

bIə□t məhIl pae hoe te.

24. ਬਾਧੂ ਆਦਮੀ ਬਾਪਸ ਜਾ ਸਕਦੇ ਨੇ।

badú adəmi bapəs ja səkəde ne.

ਮਲਵਈ ਉਪਭਾਸ਼ਾ ਵਿੱਚ ਵਰਤੇ ਜਾਂਦੇ ਅਨਿਸ਼ਚਿਤ ਸੰਖਿਆਵਾਚਕ ਵਿਸ਼ੇਸ਼ਣਾਂ ਦੇ ਵਿਕਾਰੀ ਅਤੇ ਅਵਿਕਾਰੀ ਰੂਪਾਂ ਨੂੰ ਲਿੰਗ ਵਚਨ ਤੇ ਕਾਰਕ ਅਨੁਸਾਰ ਨਿਮਨ ਸਾਰਨੀਆਂ ਵਿੱਚ ਪੇਸ਼ ਕੀਤਾ ਗਿਆ ਹੈ :

**ਵਿਕਾਰੀ ਅਨਿਸ਼ਚਿਤ ਸੰਖਿਆਵਾਚਕ ਵਿਸ਼ੇਸ਼ਣ**

| ਕਾਰਕ | ਪੁਲਿੰਗ | | ਇਸਤਰੀ ਲਿੰਗ | |
|---|---|---|---|---|
| | ਇਕਵਚਨ | ਬਹੁਵਚਨ | ਇਕਵਚਨ | ਬਹੁਵਚਨ |
| ਸਾਧਾਰਨ | ------- | ਬਧੇਰੇ ਮੁੰਡੇ | -------- | ਬਧੇਰੀਆਂ ਕੁੜੀਆਂ |
| ਸੰਬੰਧਕੀ | | ਬਧੇਰਿਆਂ ਮੁੰਡਿਆਂ | -------- | ਬਧੇਰੀਆਂ ਕੁੜੀਆਂ |

ਸਾਰਨੀ 3.18

**ਅਵਿਕਾਰੀ ਅਨਿਸ਼ਚਿਤ ਸੰਖਿਆਵਾਚਕ ਵਿਸ਼ੇਸ਼ਣ**

| ਕਾਰਕ | ਪੁਲਿੰਗ | | ਇਸਤਰੀ ਲਿੰਗ | |
|---|---|---|---|---|
| | ਇਕਵਚਨ | ਬਹੁਵਚਨ | ਇਕਵਚਨ | ਬਹੁਵਚਨ |
| ਸਾਧਾਰਨ | ------- | ਬਾਧੂ ਮੁੰਡੇ | -------- | ਬਾਧੂ ਕੁੜੀਆਂ |

| | | | | |
|---|---|---|---|---|
| ਸੰਬੰਧਕੀ | | ਬਾਧੂ ਮੁੰਡਿਆਂ | -------- | ਬਾਧੂ ਕੁੜੀਆਂ |

ਸਾਰਨੀ 3.19

ਉਪਰੋਕਤ ਸਾਰਨੀਆਂ ਤੋਂ ਪਤਾ ਲੱਗਦਾ ਹੈ ਕਿ ਮਲਵਈ ਉਪਭਾਸ਼ਾ ਵਿੱਚ ਅਨਿਸ਼ਚਿਤ ਸੰਖਿਆਵਾਚਕ ਵਿਸ਼ੇਸ਼ਣ ਬਹੁਵਚਨੀ ਰੂਪ ਵਿੱਚ ਹੀ ਮਿਲਦੇ ਹਨ। ਮਲਵਈ ਉਪਭਾਸ਼ਾ ਵਿੱਚ ਕੁਝ ਅਜਿਹੇ ਅਨਿਸ਼ਚਿਤ ਸੰਖਿਆਵਾਚਕ ਵਿਸ਼ੇਸ਼ਣ ਹਨ। ਜੋ ਆਪਣੇ ਵਿਸ਼ੇਸ਼ ਦੇ ਅਨੁਸਾਰ ਆਪਣੇ ਰੂਪ ਵਿੱਚ ਵਿਕਾਰ ਪੈਦਾ ਕਰਦੇ ਹਨ ਤੇ ਕੁਝ ਅਜਿਹੇ ਵਿਸ਼ੇਸ਼ਣ ਹਨ ਜੋ ਲਿੰਗ ਤੇ ਕਾਰਕ ਅਨੁਸਾਰ ਆਪਣਾ ਰੂਪ ਰੂਪਾਂਤਰਿਤ ਨਹੀਂ ਕਰਦੇ ਹਨ।

### 3.4.1.2.3. ਪਰਿਮਾਣ/ਮਿਣਤੀਵਾਚਕ ਵਿਸ਼ੇਸ਼ਣ

ਅਜਿਹੇ ਵਿਸ਼ੇਸ਼ਣ ਜਿਨ੍ਹਾਂ ਤੋਂ ਕਿਸੇ ਵਸਤੂ, ਪਦਾਰਥ ਦੀ ਮਿਣਤੀ ਜਾਂ ਨਾਪ-ਤੋਲ ਦਾ ਬੋਧ ਹੁੰਦਾ ਹੋਵੇ, ਮਿਣਤੀਵਾਚਕ ਵਿਸ਼ੇਸ਼ਣ ਅਖਵਾਉਂਦੇ ਹਨ। ਮਲਵਈ ਉਪਭਾਸ਼ਾ ਵਿੱਚ ਮਿਣਤੀਵਾਚਕ ਵਿਸ਼ੇਸ਼ਣ ਦੋ ਤਰ੍ਹਾਂ ਦੇ ਹੁੰਦੇ ਹਨ : ਨਿਸ਼ਚਿਤ ਮਿਣਤੀਵਾਚਕ ਵਿਸ਼ੇਸ਼ਣ ਅਤੇ ਅਨਿਸ਼ਚਿਤ ਮਿਣਤੀਵਾਚਕ ਵਿਸ਼ੇਸ਼ਣ।

**ਨਿਸ਼ਚਿਤ ਮਿਣਤੀਵਾਚਕ ਵਿਸ਼ੇਸ਼ਣ**

ਅਜਿਹੇ ਵਿਸ਼ੇਸ਼ਣ ਜੋ ਕਿਸੇ ਵਸਤੂ ਜਾਂ ਪਦਾਰਥ ਦੇ ਨਾਪ-ਤੋਲ ਦਾ ਪੂਰਾ ਪੂਰਾ ਬੋਧ ਕਰਵਾਉਂਦੇ ਹਨ, ਨਿਸ਼ਚਿਤ ਮਿਣਤੀਵਾਚਕ ਵਿਸ਼ੇਸ਼ਣ ਅਖਵਾਉਂਦੇ ਹਨ। ਮਲਵਈ ਉਪਭਾਸ਼ਾ ਵਿੱਚ ਸੇਰ, ਦੋ ਸੇਰ, ਸੇਰ ਪੱਕਾ, ਸੇਰ ਕੱਚਾ, ਪੰਸੇਰੀ, ਧੌਣ, ਸੈ ਸੇਰ ਆਦਿ ਨਿਸ਼ਚਿਤ ਮਿਣਤੀਵਾਚਕ ਵਿਸ਼ੇਸ਼ਣ ਵਰਤੇ ਜਾਂਦੇ ਹਨ। ਮਲਵਈ ਉਪਭਾਸ਼ਾ ਵਿੱਚ ਇਨ੍ਹਾਂ ਵਿਸ਼ੇਸ਼ਣਾ ਦੀ ਵਰਤੋਂ ਨਿਮਨ ਵਾਕਾਂ ਵਿੱਚ ਕੀਤੀ ਜਾਂਦੀ ਹੈ :

25. ਸੇਰ ਕੱਚਾ ਆਟਾ ਕਾਟ ਹੋਗੀ।

    Ser kəcca aTa kaT hogi.

26. ਪੰਸੇਰੀ ਆਟਾ ਦ੍ਹਾਰ ਦੇਦੇ।

    pə□seri aTa dár dede.

27. ਪੰਜ ਧੌਣ ਕਣਕ ਚੋਰੀ ਹੋਗੀ।

    pə□j d>´ɳ kəɳək cori hogi.

28. ਇੰਦਰਸੈਨ ਨੇ ਸੇਰ ਪੱਕਾ ਸੋਨ੍ਹਾ ਤੋਲ ਤਾ।

I□dərəsɛn ne ser pəkka soná tol ta.

**ਅਨਿਸ਼ਚਿਤ ਮਿਣਤੀਵਾਚਕ ਵਿਸ਼ੇਸ਼ਣ**

ਅਜਿਹੇ ਵਿਸ਼ੇਸ਼ਣ ਜੋ ਕਿਸੇ ਵਸਤੂ ਜਾਂ ਪਦਾਰਥ ਦੇ ਨਾਪ-ਤੋਲ ਦਾ ਪੂਰਾ ਪੂਰਾ ਬੋਧ ਨਾ ਕਰਵਾਉਂਦੇ ਹੋਣ, ਅਨਿਸ਼ਚਿਤ ਮਿਣਤੀਵਾਚਕ ਵਿਸ਼ੇਸ਼ਣ ਅਖਵਾਉਂਦੇ ਹਨ। ਮਲਵਈ ਉਪਭਾਸ਼ਾ ਵਿੱਚ ਡਿੰਗ ਭਰ, ਪਾ-ਪਾਸਕ, ਬਾਹਲਾ, ਥੌੜਾ, ਚੱਪਾ, ਖੰਨੀ ਚੱਪਾ ਆਦਿ ਅਨਿਸ਼ਚਿਤ ਮਿਣਤੀਵਾਚਕ ਵਿਸ਼ੇਸ਼ਣ ਵਰਤੇ ਜਾਂਦੇ ਹਨ। ਮਲਵਈ ਉਪਭਾਸ਼ਾ ਵਿੱਚ ਇਨ੍ਹਾਂ ਵਿਸ਼ੇਸ਼ਣਾ ਦੀ ਵਰਤੋਂ ਨਿਮਨ ਵਾਕਾਂ ਵਿੱਚ ਕੀਤੀ ਜਾਂਦੀ ਹੈ :

29. ਬਾਹਲਾ ਪਾਣੀ ਨਾ ਰੋੜ।

bála paɳi na roR.

30. ਚੱਪਾ ਕ ਰੋਟੀ ਹੋਰ ਦਈਂ।

cəppa k roti hor dəi□.

31. ਅੱਧਾ ਕ ਦੁੱਧ ਹੋਰ ਪੀ ਲੈ।

əddá k duddə´ hor pi lɛ.

**3.4.1.2.4. ਨਿਸ਼ਚੇਵਾਚਕ ਵਿਸ਼ੇਸ਼ਣ**

ਅਜਿਹੇ ਵਿਸ਼ੇਸ਼ਣ ਜਿਨ੍ਹਾਂ ਦੁਆਰਾ ਵਸਤੂ ਵੱਲ ਇਸ਼ਾਰਾ ਕਰਕੇ ਉਸਦਾ ਨਾਮ ਲਿਆ ਜਾਂਦਾ ਹੈ ਅਤੇ ਉਹ ਕਿਸੇ ਵਸਤੂ ਨੂੰ ਆਮ ਤੋਂ ਖਾਸ ਬਣਾਉਂਦੇ ਹਨ, ਨਿਸ਼ਚੇਵਾਚਕ ਵਿਸ਼ੇਸ਼ਣ ਅਖਵਾਉਂਦੇ ਹਨ। ਮਲਵਈ ਉਪਭਾਸ਼ਾ ਵਿੱਚ ਆਹ, ਆਹਾ, ਆਹੀ, ਐਹ, ਐਹੀ ਜੀ, ਐਡਾ, ਐਹਡਾ, ਐਹਦਰਲਾ, ਔਹ, ਓਹ ਆਦਿ ਨਿਸ਼ਚੇਵਾਚਕ ਵਿਸ਼ੇਸ਼ਣ ਮਿਲਦੇ ਹਨ। ਮਲਵਈ ਉਪਭਾਸ਼ਾ ਵਿੱਚ ਮਿਲਦੇ ਨਿਸ਼ਚੇਵਾਚੀ ਵਿਸ਼ੇਸ਼ਣਾਂ ਨੂੰ ਦੋ ਹਿਸਿਆਂ ਵਿੱਚ ਵੰਡਿਆ ਜਾ ਸਕਦਾ ਹੈ : ਨਿਕਟਵਰਤੀ ਨਿਸ਼ਚੇਵਾਚਕ ਵਿਸ਼ੇਸ਼ਣ ਅਤੇ ਦੂਰਵਰਤੀ ਨਿਸ਼ਚੇਵਾਚਕ ਵਿਸ਼ੇਸ਼ਣ।

**ਨਿਕਟਵਰਤੀ ਨਿਸ਼ਚੇਵਾਚਕ ਵਿਸ਼ੇਸ਼ਣ**

ਅਜਿਹੇ ਵਿਸ਼ੇਸ਼ਣ ਜੋ ਵਕਤੇ ਦੇ ਨੇੜੇ ਪਈ ਵਸਤੂ ਵੱਲ ਇਸ਼ਾਰਾ ਕਰਦੇ ਹਨ. ਨਿਕਟਵਰਤੀ ਨਿਸ਼ਚੇਵਾਚਕ ਵਿਸ਼ੇਸ਼ਣ ਅਖਵਾਉਂਦੇ ਹਨ। ਮਲਵਈ ਉਪਭਾਸ਼ਾ ਵਿੱਚ ਚਾਰ ਤਰ੍ਹਾਂ ਦੇ ਨਿਕਟਵਰਤੀ ਵਿਸ਼ੇਸ਼ਣ ਮਿਲਦੇ ਹਨ। ਵਕਤੇ ਦੇ ਨੇੜੇ ਅਤੇ ਤੇ ਸਰੋਤੇ ਤੋਂ ਦੂਰ ਪਈ ਵਸਤੂ ਵਾਸਤੇ 'ਆ' ਵਿਸ਼ੇਸ਼ਣ ਵਰਤਿਆ ਜਾਂਦਾ ਹੈ। ਸਰੋਤੇ ਦੇ ਨੇੜੇ ਅਤੇ ਵਕਤੇ ਤੋਂ ਦੂਰ ਪਈ ਵਸਤੂ ਵਾਸਤੇ 'ਆਹਾ/ਹਾਅ' ਵਿਸ਼ੇਸ਼ਣ ਵਰਤਿਆ ਜਾਂਦਾ ਹੈ। ਸਰੋਤੇ ਤੇ ਵਕਤੇ ਦੋਨਾਂ ਦੇ ਨੇੜੇ ਪਈ ਵਸਤੂ ਵਾਸਤੇ 'ਏਹ' ਤੇ 'ਆਹ' ਵਿਸ਼ੇਸ਼ਣ ਵਰਤਿਆ ਜਾਂਦਾ ਹੈ। ਮਲਵਈ ਉਪਭਾਸ਼ਾ ਵਿੱਚ ਇਨ੍ਹਾਂ ਵਿਸ਼ੇਸ਼ਣਾ ਦੀ ਵਰਤੋਂ ਨਿਮਨ ਵਾਕਾਂ ਵਿੱਚ ਕੀਤੀ ਜਾਂਦੀ ਹੈ :

32. ਆਹ ਮੁੰਡੇ ਝੂਠ ਬੋਲ ਰਏ ਨੇ।

ah mU□De júTH bol rəe ne.

33. ਹਾਅ ਮ੍ਹੈੰਸ ਕੀਹਦੀ ਐ।

háə mέ□s kÍdi ε.

34. ਆਹਾ ਬੱਕਰੀ ਖੋਲਹ ਦੇ।

aha bəkkri kholəh de.

35. ਏਹ/ਆਹ ਇੰਦਰਸੈਨ ਦਾ ਪੁੱਤ ਐ।

Eh/ah I□dərəsɛn da pUtt ε.

**ਦੂਰਵਰਤੀ ਨਿਸ਼ਚੇਵਾਚਕ ਵਿਸ਼ੇਸ਼ਣ**

ਅਜਿਹੇ ਵਿਸ਼ੇਸ਼ਣ ਜੋ ਵਕਤੇ ਤੋਂ ਦੂਰ ਪਈ ਵਸਤੂ ਵੱਲ ਇਸ਼ਾਰਾ ਕਰਦੇ ਹਨ, ਦੂਰਵਰਤੀ ਨਿਸ਼ਚੇਵਾਚਕ ਵਿਸ਼ੇਸ਼ਣ ਅਖਵਾਉਂਦੇ ਹਨ। ਮਲਵਈ ਉਪਭਾਸ਼ਾ ਵਿੱਚ ਦੋ ਤਰ੍ਹਾਂ ਦੇ ਦੂਰਵਰਤੀ ਨਿਸ਼ਚੇਵਾਚਕ ਵਿਸ਼ੇਸ਼ਣ ਵਰਤੇ ਜਾਂਦੇ ਹਨ। ਵਕਤੇ ਅਤੇ ਸਰੋਤੇ ਨੂੰ ਦਿਸ ਰਹੀ ਵਸਤੂ ਵਾਸਤੇ 'ਔਹ' ਵਿਸ਼ੇਸ਼ਣ ਵਰਤਿਆ ਜਾਂਦਾ ਹੈ ਤੇ ਵਕਤੇ ਅਤੇ ਸਰੋਤੇ ਨੂੰ ਦੂਰ ਪਈ ਅਣਦਿੱਸਦੀ ਵਸਤੂ ਵਾਸਤੇ 'ਓਹ' ਵਿਸ਼ੇਸ਼ਣ ਵਰਤਿਆ ਜਾਂਦਾ ਹੈ। ਮਲਵਈ ਉਪਭਾਸ਼ਾ ਵਿੱਚ ਇਹਨਾਂ ਵਿਸ਼ੇਸ਼ਣਾਂ ਦੀ ਵਰਤੋਂ ਨਿਮਨ ਪ੍ਰਕਾਰ ਦੇ ਵਾਕਾਂ ਵਿੱਚ ਕੀਤੀ ਜਾਂਦੀ ਹੈ।

36. ਔਹ ਬੂਜੇ ਕੜੇ ਜਾਈ ਰਏ ਨੇ।

>h buje kəRe jai rəe ne.

37. ਓਹ ਕੁੱਤਾ ਕੱਲ੍ਹ ਮਰੀ ਗੀਆ ਤੀ।

oh kUtta kəllə´ məri gia ti.

### 3.4.2. ਬਣਤਰ ਦੇ ਆਧਾਰ 'ਤੇ

ਬਣਤਰ ਦੇ ਆਧਾਰ 'ਤੇ ਮਲਵਈ ਵਿਸ਼ੇਸ਼ਣਾ ਨੂੰ ਮੂਲ ਵਿਸ਼ੇਸ਼ਣ, ਵਿਉਂਤਪਤ ਵਿਸ਼ੇਸ਼ਣ ਅਤੇ ਸੰਯੁਕਤ ਵਿਸ਼ੇਸ਼ਣ ਵਿੱਚ ਵੰਡਿਆ ਜਾ ਸਕਦਾ ਹੈ।

#### 3.4.2.1. ਮੂਲ ਵਿਸ਼ੇਸ਼ਣ

ਅਜਿਹੇ ਵਿਸ਼ੇਸ਼ਣ ਜੋ ਆਪਣੇ ਮੂਲ ਰੂਪ ਵਿੱਚ ਹੀ ਵਿਚਰਦੇ ਹਨ, ਭਾਵ ਜਿੰਨ੍ਹਾਂ ਨਾਲ ਕੋਈ ਵਿਉਂਤਪਤੀਮੂਲਕ ਰੂਪਾਂਸ਼ ਨਾਂ ਲੱਗਿਆ ਹੋਵੇ ਮੂਲ ਵਿਸ਼ੇਸ਼ਣ ਅਖਵਾਉਂਦੇ ਹਨ। ਮਲਵਈ ਉਪਭਾਸ਼ਾ ਵਿੱਚ ਊਣਾ, ਊਤ, ਅੱਥਰਾ, ਅਦਾਸ, ਆਲਸੀ, ਐਡਾ, ਔਂਤ, ਸੱਜਰ, ਸਦਾਈ, ਸਨੱਖਾ, ਸਫੈਦ, ਛਿਆਰ, ਕੱਕਾ, ਕਮਾਰਾ, ਕਲੈਤਾ, ਕੈਰ, ਨਮਾਂ, ਅਣੰਜਾ, ਅਣਾਹਟ, ਬੱਧ ਆਦਿ ਮੂਲ ਵਿਸ਼ੇਸ਼ਣ ਵਰਤੇ ਜਾਂਦੇ ਹਨ।

#### 3.4.2.2. ਰੂਪਾਂਤਰਿਤ ਵਿਸ਼ੇਸ਼ਣ

ਅਜਿਹੇ ਵਿਸ਼ੇਸ਼ਣ ਜੋ ਕਿਸੇ ਹੋਰ ਵਿਆਕਰਨਿਕ ਸ਼੍ਰੇਣੀ ਨਾਲ ਵਿਉਂਤਪਤੀਮੂਲਕ ਰੁਪਾਂਸ਼ ਲਗਾ ਕੇ ਬਣਾਏ ਜਾਂਦੇ ਹਨ, ਉਹਨਾਂ ਨੂੰ ਰੂਪਾਂਤਰਿਤ ਵਿਸ਼ੇਸ਼ਣ ਆਖਿਆ ਜਾਂਦਾ ਹੈ। ਮਲਵਈ ਉਪਭਾਸ਼ਾ ਵਿੱਚ ਮਿਲਦੇ ਬਹੁਤ ਸਾਰੇ ਵਿਸ਼ੇਸ਼ਣ ਵੱਖ-ਵੱਖ ਸ਼੍ਰੇਣੀਆਂ ਨਾਲ ਵਿਉਂਤਪਤੀਮੂਲਕ ਰੂਪਾਂਸ਼ ਲਗਾ ਕੇ ਬਣਾਏ ਜਾਂਦੇ ਹਨ। ਮਲਵਈ ਉਪਭਾਸ਼ਾ ਵਿੱਚ ਵੱਖ-ਵੱਖ ਸ਼੍ਰੇਣੀਆਂ ਤੋਂ ਬਣੇ ਵਿਸ਼ੇਸ਼ਣ ਨਿਮਨ ਅਨੁਸਾਰ ਹਨ :

**ਨਾਂਵ ਸ਼੍ਰੇਣੀ ਤੋਂ ਬਣੇ ਵਿਸ਼ੇਸ਼ਣ**

| **ਨਾਂਵ** | | **ਵਿਸ਼ੇਸ਼ਣ** | |
|---|---|---|---|
| ਹੁੱਜਤ | hUjjət | ਹੁੱਜਤੀ | hUjjəti |

| | | | |
|---|---|---|---|
| ਹਰਖ | hərəkh | ਹਰਖੀ | hərəkhi |
| ਪਰਬਾਰ | pərəbar | ਪਰਬਾਰਕ | pərəbarək |

**ਕਿਰਿਆ ਸ੍ਰੇਣੀ ਤੋਂ ਬਣੇ ਵਿਸ਼ੇਸ਼ਣ**

| **ਕਿਰਿਆ** | | **ਵਿਸ਼ੇਸ਼ਣ** | |
|---|---|---|---|
| ਕੱਢਣਾ | kəDə´ɳa | ਕੱਢਮਾਂ | kəDə´mã |
| ਚੱਕਣਾ | cəkkəɳa | ਚੱਕਮਾਂ | cəkkəmã |
| ਮੰਗਣਾ | mə□gəɳa | ਮੰਗਮਾਂ | mə□gəma□ |

**ਕਿਰਿਆ ਵਿਸ਼ੇਸ਼ਣ ਤੋਂ ਬਣੇ ਵਿਸ਼ੇਸ਼ਣ**

| **ਕਿਰਿਆ ਵਿਸ਼ੇਸ਼ਣ** | | **ਵਿਸ਼ੇਸ਼ਣ** | |
|---|---|---|---|
| ਅੱਗੇ | əgge | ਅਗਲਾ | əgəla |
| ਮੁਖਤ | mUkhət | ਮੁਖਤਖੋਰਾ | mUkhətəkhora |
| ਔਧਰ | >ədə´r | ਔਧਰਲਾ | >ədə´rəla |
| ਰੇਤ | ret | ਰੇਤਲਾ | retəla |
| ਔਲੋ | >lo | ਔਲੋਹਾਰੀ | >lohari |
| ਸਕੀਮ | səkim | ਸਕੀਮੀ | səkimi |
| ਸਿਆਲ | sIal | ਸਿਆਲੀ | sIali |

**ਪੜਨਾਂਵ ਤੋਂ ਬਣੇ ਵਿਸ਼ੇਸ਼ਣ**

| **ਪੜਨਾਂਵ** | | **ਵਿਸ਼ੇਸ਼ਣ** | |
|---|---|---|---|
| ਓਹ | oh | ਓਹ ਜਿਆ | oh jIa |
| ਆਹ | ah | ਆਹੀ ਜੀ | ahi ji |
| ੲੇਹ | eh | ਐਹੇ ਜੇ | eh je |

**3.4.2.3. ਸੰਯੁਕਤ ਵਿਸ਼ੇਸ਼ਣ**

ਜਦੋਂ ਵੱਖ-ਵੱਖ ਸ਼੍ਰੇਣੀਆਂ ਦੇ ਦੋ ਜਾਂ ਦੋ ਤੋਂ ਵੱਧ ਸ਼ਬਦ ਮਿਲਕੇ ਕਿਸੇ ਨਾਂਵ ਜਾਂ ਪੜਨਾਂਵ ਦੀ ਵਿਸ਼ੇਸ਼ਤਾ ਪ੍ਰਗਟ ਕਰਦੇ ਹਨ ਤਾਂ ਉਹ ਸੰਯੁਕਤ ਵਿਸ਼ੇਸ਼ਣ ਅਖਵਾਉਂਦੇ ਹਨ। ਮਲਵਈ ਉਪਭਾਸ਼ਾ ਵਿੱਚ ਚੱਪਾ ਭਰ, ਪਾ ਪਾਸਕ, ਉੱਭੜ ਖਾਬੜ, ਖੰਨੀ ਚੱਪਾ, ਕੱਖ ਭਰ, ਕੱਚਾ ਪਿੱਲਾ, ਕੰਜ ਕੁਆਰੀ, ਕੱਲਮ ਕੱਲਾ, ਕੀਤਾ ਕੱਤਰਿਆ, ਗਪੌੜ ਸੰਖ, ਨੰਗ ਮਲੰਗ, ਅਧ ਮਰਿਆ, ਇਕੋ ਜਿੱਕੇ, ਇਕੋ ਜੇ, ਸੱਜ ਬਿਆਹੀ, ਸੱਜ ਮਕਲਾਈ, ਸੱਤ ਪਰਾਇਆ, ਸਤਮਾਂਹਾਂ, ਸਾਧੂ ਸਭਾਅ, ਸਿੱਧ ਪੱਧਰਾ, ਸਿਰ ਸੜਿਆ, ਸੁਘੜ ਸਿਆਣਾ, ਸੁੰਨ ਬੱਟਾ, ਹਡ-ਹਰਾਮੀ ਆਦਿ ਸੰਯੁਕਤ ਵਿਸ਼ੇਸ਼ਣ ਵਰਤੇ ਜਾਂਦੇ ਹਨ।

### 3.4.3. ਕਾਰਜ ਦੇ ਆਧਾਰ 'ਤੇ

ਮਲਵਈ ਉਪਭਾਸ਼ਾ ਵਿਚਲੇ ਵਿਸ਼ੇਸ਼ਣ ਵਾਕਾਤਮਕ ਕਾਰਜ ਦੋ ਤਰੀਕਿਆਂ ਨਾਲ ਪੂਰਾ ਕਰਦੇ ਹਨ- ਆਪਣੇ ਵਿਸ਼ੇਸ਼ ਤੋਂ ਪਹਿਲਾਂ ਵਿਚਰਕੇ ਅਤੇ ਆਪਣੇ ਵਿਸ਼ੇਸ਼ ਤੋਂ ਬਾਅਦ ਵਿੱਚ ਵਿਚਰਕੇ। ਇਸ ਤਰ੍ਹਾਂ ਕਾਰਜ ਦੇ ਆਧਾਰ ਤੇ ਮਲਵਈ ਉਪਭਾਸ਼ਾ ਦੇ ਵਿਸ਼ੇਸ਼ਣਾ ਨੂੰ ਦੋ ਭਾਗਾਂ ਵਿੱਚ ਵੰਡਿਆ ਜਾ ਸਕਦਾ ਹੈ।

#### 3.4.3.1. ਵਿਸ਼ੇਸ਼ ਵਿਸ਼ੇਸ਼ਣ

ਜੋ ਵਿਸ਼ੇਸ਼ਣ ਆਪਣੇ ਵਿਸ਼ੇਸ਼ ਤੋਂ ਪਹਿਲਾਂ ਵਿਚਰਕੇ ਆਪਣੇ ਵਿਸ਼ੇਸ਼ ਦੀ ਵਿਸ਼ੇਸ਼ਤਾ ਪ੍ਰਗਟ ਕਰੇ ਅਜਿਹੇ ਵਿਸ਼ੇਸ਼ਣਾ ਨੂੰ ਵਿਸ਼ੇਸ਼ ਵਿਸ਼ੇਸ਼ਣ ਕਿਹਾ ਜਾਂਦਾ ਹੈ। ਮਲਵਈ ਉਪਭਾਸ਼ਾ ਵਿੱਚ ਅਜਿਹੇ ਵਿਸ਼ੇਸ਼ਣਾ ਦੀ ਵਰਤੋਂ ਨਿਮਨ ਪ੍ਰਕਾਰ ਦੇ ਵਾਕਾਂ ਵਿੱਚ ਹੁੰਦੀ ਹੈ।

38. **ਹਾਅ** ਮੈ◌ਂਸ ਕੀਹਦੀ ਐ।

    haə mɛ́□s kídi ɛ.

39. **ਬਾਹਲਾ** ਪਾਣੀ ਨਾ ਰੋੜ।

    Bála paɳi na roR.

40. **ਬੌਹਤੇ** ਲੋਕ ਅਜੇ ਬੀ ਬਿਸਬਾਸ ਕਰਦੇ ਨੇ।

    b>´te lok əje bi bIsəbas kərəde ne.

41. **ਬ◌ਅੰਤ** ਮਹਿਲ ਪਾਏ ਹੋਏ ਤੇ।

beə□t məhll pae hoe te.

ਉਪਰੋਕਤ ਵਾਕਾਂ ਵਿੱਚ ਹਾਅ, ਬਾਹਲਾ, ਬੌਹਤੇ, ਬੇਅੰਤ ਵਿਸ਼ੇਸ਼ ਵਿਸ਼ੇਸ਼ਣ ਵਰਤੇ ਗਏ ਹਨ ਜੋ ਕ੍ਰਮਵਾਰ ਆਪਣੇ ਵਿਸ਼ੇਸ਼ ਮੈਂਸ, ਪਾਣੀ, ਲੋਕ, ਮਹਿਲ ਤੋਂ ਪਹਿਲਾਂ ਵਿਚਰਕੇ ਕੇ ਉਸਦੀ ਵਿਸ਼ੇਸ਼ਤਾ ਪ੍ਰਗਟ ਕਰ ਰਹੇ ਹਨ।

**3.4.3.2. ਵਿਧੇ ਵਿਸ਼ੇਸ਼ਣ।**

ਜੋ ਵਿਸ਼ੇਸ਼ਣ ਆਪਣੇ ਵਿਸ਼ੇਸ਼ ਤੋਂ ਬਾਅਦ ਵਿੱਚ ਵਿਚਰਕੇ ਆਪਣੇ ਵਿਸ਼ੇਸ਼ ਦੀ ਵਿਸ਼ੇਸ਼ਤਾ ਪ੍ਰਗਟ ਕਰਨ ਅਜਿਹੇ ਵਿਸ਼ੇਸ਼ਣਾ ਨੂੰ ਵਿਧੇ ਵਿਸ਼ੇਸ਼ਣ ਕਿਹਾ ਜਾਂਦਾ ਹੈ। ਮਲਵਈ ਉਪਭਾਸ਼ਾ ਵਿੱਚ ਅਜਿਹੇ ਵਿਸ਼ੇਸ਼ਣਾ ਦੀ ਵਰਤੋਂ ਨਿਮਨ ਪ੍ਰਕਾਰ ਦੇ ਵਾਕਾਂ ਵਿੱਚ ਹੁੰਦੀ ਹੈ।

42. ਮੁੰਡਾ **ਛਿਆਰ** ਐ।

mU□Da chlar ɛ.

43. ਭਾਨਾ **ਤਕੜਾ** ਤੀ।

Pàna təkəRa ti.

44. ਹਰਦੀਪ **ਰਲੈਟਾ** ਐ।

hərədip rəL>Ta ɛ.

ਉਪਰੋਕਤ ਵਾਕਾਂ ਵਿੱਚ ਛਿਆਰ, ਤਕੜਾ, ਰਲੈਟਾ ਵਿਧੇ ਵਿਸ਼ੇਸ਼ਣ ਵਰਤੇ ਗਏ ਹਨ ਜੋ ਕ੍ਰਮਵਾਰ ਆਪਣੇ ਵਿਸ਼ੇਸ਼ ਮੁੰਡਾ, ਭਾਨਾ, ਹਰਦੀਪ ਤੋਂ ਬਾਅਦ ਵਿੱਚ ਵਿਚਰਕੇ ਕੇ ਉਸਦੀ ਵਿਸ਼ੇਸ਼ਤਾ ਪ੍ਰਗਟ ਕਰ ਰਹੇ ਹਨ।

**3.5. ਕਿਰਿਆ ਵਿਸ਼ੇਸ਼ਣ**

ਕਿਰਿਆ ਵਿਸ਼ੇਸ਼ਣ ਸ਼ਬਦ ਅੰਗਰੇਜ਼ੀ ਸ਼ਬਦ Adverb ਦਾ ਸਮਾਨਅਰਥੀ ਹੈ ਜੋ ਲਾਤੀਨੀ ਭਾਸ਼ਾ ਦੇ ਸ਼ਬਦ Ad-verbium ਤੋਂ ਆਇਆ ਹੈ। ਡਾ. ਕਵਲਜੀਤ ਕੌਰ ਜੱਸਲ (1997: 214) ਅਨੁਸਾਰ ਸ਼ਬਦ ਕਿਰਿਆ ਵਿਸ਼ੇਸ਼ਣ ਦਾ ਅਰਥ ਕਿਰਿਆ ਨਾਲ ਜੋੜਿਆ

ਜਾਂਦਾ ਹੈ। ਕਿਰਿਆ ਵਿਸ਼ੇਸ਼ਣ ਸ਼ਬਦ ਦਾ ਜੇ ਸੰਧੀ-ਛੇਦ ਕਰੀਏ ਤਾਂ ਪਤਾ ਚਲਦਾ ਹੈ ਕਿ ਇਹ ਦੋ ਸ਼ਬਦਾਂ ਕਿਰਿਆ ਅਤੇ ਵਿਸ਼ੇਸ਼ਣ ਦਾ ਸੁਮੇਲ ਹੈ। ਇਹ ਦੋ ਵੱਖ ਵੱਖ ਸ਼੍ਰੇਣੀਆਂ ਹਨ ਜੋ ਮਿਲਕੇ ਇਕ ਨਵੀਂ ਸ਼ਬਦ ਸ਼੍ਰੇਣੀ ਕਿਰਿਆ ਵਿਸ਼ੇਸ਼ਣ ਦਾ ਨਿਰਮਾਣ ਕਰਦੀਆਂ ਹਨ ਜੋ ਕਿਰਿਆ ਦੀ ਵਿਸ਼ੇਸ਼ਤਾ ਦਰਸਾਉਣ ਲਈ ਵਰਤੀ ਜਾਂਦੀ ਹੈ। ਅਸੀਂ ਆਪਣੇ ਅਧਿਐਨ ਦੌਰਾਨ ਮਲਵਈ ਉਪਭਾਸ਼ਾ ਦੇ ਕਿਰਿਆ ਵਿਸ਼ੇਸ਼ਣ ਨੂੰ ਸੰਰਚਨਾ, ਕਾਰਜ ਤੇ ਅਰਥ ਦੇ ਆਧਾਰ ਤੇ ਵੰਡ ਕੇ ਅਧਿਐਨ ਕੀਤਾ ਹੈ।

### 3.5.1. ਸੰਰਚਨਾ ਦੇ ਆਧਾਰ ਤੇ

ਸੰਰਚਨਾ ਦੇ ਆਧਾਰ ਤੇ ਮਲਵਈ ਕਿਰਿਆ ਵਿਸ਼ੇਸ਼ਣੀ ਰੂਪਾਂ ਨੂੰ ਤਿੰਨ ਉਪਭਾਗਾਂ ਵਿੱਚ ਵੰਡਿਆ ਜਾ ਸਕਦਾ ਹੈ:

#### 3.5.1.1. ਮੂਲ ਕਿਰਿਆ ਵਿਸ਼ੇਸ਼ਣ

ਮੂਲ ਕਿਰਿਆ ਵਿਸ਼ੇਸ਼ਣਾ ਤੋਂ ਭਾਵ ਅਜਿਹੇ ਕਿਰਿਆ ਵਿਸ਼ੇਸ਼ਣਾ ਤੋਂ ਜੋ ਇਕਹਿਰੇ ਰੂਪ ਦੇ ਧਾਰਨੀ ਹੁੰਦੇ ਹਨ। ਮੂਲ ਕਿਰਿਆ ਵਿਸ਼ੇਸ਼ਣ ਅਵਿਕਾਰੀ ਸ਼੍ਰੇਣੀ ਨਾਲ ਸੰਬੰਧਿਤ ਹੁੰਦੇ ਹਨ ਭਾਵ ਇਹਨਾਂ ਕਿਰਿਆ ਵਿਸ਼ੇਸ਼ਣੀ ਰੂਪਾਂ ਨੂੰ ਅੱਗੇ ਵੱਖ-ਵੱਖ ਖੰਡਾਂ ਵਿੱਚ ਵੰਡ ਕੇ ਹੋਰ ਛੋਟੀਆਂ ਇਕਾਈਆਂ ਵਿੱਚ ਵਿਸ਼ਲੇਸ਼ਿਤ ਨਹੀਂ ਕੀਤਾ ਜਾ ਸਕਦਾ। ਡਾ. ਨਛੱਤਰ ਸਿੰਘ (2007: 108) ਅਨੁਸਾਰ ਮੂਲ ਕਿਰਿਆ ਵਿਸ਼ੇਸ਼ਣ ਉਨ੍ਹਾਂ ਨੂੰ ਕਿਹਾ ਜਾਂਦਾ ਜੋ ਧਾਤੂ ਰੂਪ ਵਿੱਚ ਵਿਚਰਦੇ ਹਨ। ਮਲਵਈ ਉਪਭਾਸ਼ਾ ਵਿੱਚ ਮੂਲ ਕਿਰਿਆ ਵਿਸ਼ੇਸ਼ਣਾ ਦੀ ਵਰਤੋਂ ਨਿਮਨ ਪ੍ਰਕਾਰ ਦੇ ਵਾਕਾਂ ਵਿੱਚ ਹੁੰਦੀ ਹੈ। ਜਿਵੇਂ:

1. ਬੱਡੀ ਮ੍ਹੈਂਸ **ਅੰਦਰ** ਬੰਨ੍ਹਦੇ।

   bəDDi mɛ̃́s ə□dər bə□nə´de.

2. ਚੱਲ ਬਾਈ ਮੈਂ **ਹੁਣੇ** ਆਇਆ।

   cəll bai mɛ̃ hUɳe ala.

3. ਹੰਸਾ **ਕੱਲ੍ਹ** ਆਬੇਗਾ।

həsa kəllə´ abega.

### 3.5.1.2. ਵਿਉਂਤਪਤ ਕਿਰਿਆ ਵਿਸ਼ੇਸ਼ਣ

ਵਿਉਂਤਪਤ ਸ਼ਬਦਾਂ ਤੋਂ ਭਾਵ ਅਜਿਹੇ ਕਿਰਿਆ ਵਿਸ਼ੇਸ਼ਣਾ ਤੋਂ ਹੈ ਜੋ ਕਿਸੇ ਹੋਰ ਸ਼ਬਦ ਸ਼੍ਰੇਣੀ ਨਾਲ ਅਗੇਤਰ ਜਾਂ ਪਿਛੇਤਰ ਜੋੜਨ ਨਾਲ ਕਿਰਿਆ ਵਿਸ਼ੇਸ਼ਣ ਦਾ ਰੂਪ ਗ੍ਰਹਿਣ ਕਰਦੇ ਹਨ। ਡਾ. ਪ੍ਰੇਮ ਪ੍ਰਕਾਸ਼ ਸਿੰਘ (2006:86) ਅਨੁਸਾਰ ਵਿਉਂਤਪਤੀ ਇਕ ਰੂਪ ਵਿਗਿਆਨਕ ਪ੍ਰਕਿਰਿਆ ਹੈ, ਜਿਸ ਦੁਆਰਾ ਧਾਤੂ ਜਾਂ ਮੂਲਾਂਸ ਨਾਲ ਕਿਸੇ ਵਧੇਤਰ (ਅਗੇਤਰ, ਪਛੇਤਰ, ਮਧੇਤਰ) ਦੇ ਸੰਯੋਗ ਨਾਲ ਕਿਸੇ ਨਵੇਂ ਸ਼ਬਦ ਦੀ ਸਿਰਜਨਾ ਹੁੰਦੀ ਹੈ। ਵਿਉਂਤਪਤੀ ਰਾਹੀਂ ਬਣੇ ਨਵੇਂ ਸ਼ਬਦ ਕਈ ਵਾਰ ਦੂਸਰੀ ਸ਼ਬਦ ਸ਼੍ਰੇਣੀ ਦੇ ਮੈਂਬਰ ਬਣ ਜਾਂਦੇ ਹਨ। ਇਸ ਤਰ੍ਹਾਂ ਬਣੇ ਕਿਰਿਆ ਵਿਸ਼ੇਸ਼ਣਾ ਨੂੰ ਵਿਉਂਤਪਤ ਕਿਰਿਆ ਵਿਸ਼ੇਸ਼ਣ ਆਖਿਆ ਜਾਂਦਾ ਹੈ। ਮਲਵਈ ਉਪਭਾਸ਼ਾ ਵਿੱਚ ਵੱਖ-ਵੱਖ ਸ਼ਬਦ ਸ਼੍ਰੇਣੀਆਂ ਤੋਂ ਬਣੇ ਕਿਰਿਆ ਵਿਸ਼ੇਸ਼ਣੀ ਰੂਪਾਂ ਦਾ ਪ੍ਰਯੋਗ ਨਿਮਨ ਪ੍ਰਕਾਰ ਦੇ ਵਾਕਾਂ ਵਿੱਚ ਹੁੰਦਾ ਹੈ। ਜਿਵੇਂ:

4. ਐਮੇਂ ਬੇਬਜ੍ਹਾ ਰੋਈ ਜਾਨੈ।

   ɛme bebəjá roi janɛ.

5. ਬਿਸਨਾ ਸਬੇਰਸਾਰ ਚਲਾ ਗਿਐ।

   bIsəna səbersar cəla gIɛ.

6. ਸਭ ਨੂੰ ਇਕਸਾਰ ਬੰਡਦੇ।

   səb nu Ikəsar bəDəde.

7. ਦੂਸਰੀ ਬੀਹੀਂ ਤੋਂ ਸੱਜੇ ਮੁੜਜੀਂ।

   dusri bihi to səjje mURəji.

8. ਭਾਨਾ ਅਜੇ ਬੀ ਅਡੋਲ ਖੜਾ ਤੀ।

   pàna əje bi əDol khəRa ti.

### 3.5.1.3. ਸਮਾਸੀ ਕਿਰਿਆ ਵਿਸ਼ੇਸ਼ਣ

ਸਮਾਸੀ ਕਿਰਿਆ ਵਿਸ਼ੇਸ਼ਣ ਤੋਂ ਭਾਵ ਅਜਿਹੇ ਕਿਰਿਆ ਵਿਸ਼ੇਸ਼ਣ ਤੋਂ ਹੈ ਜਿਸ ਵਿੱਚ ਵੱਖ-ਵੱਖ ਸ਼ਬਦ ਸ਼੍ਰੇਣੀਆਂ ਦੇ ਸ਼ਬਦ ਮਿਲਕੇ ਕਿਰਿਆ ਵਿਸ਼ੇਸ਼ਣੀ ਰੂਪ ਬਣਾਉਂਦੇ ਹਨ। ਮਲਵਈ ਉਪਭਾਸ਼ਾ ਵਿੱਚ ਸਮਾਸੀ ਕਿਰਿਆ ਵਿਸ਼ੇਸ਼ਣਾ ਦੀ ਵਰਤੋਂ ਨਿਮਨ ਪ੍ਰਕਾਰ ਦੇ ਵਾਕਾਂ ਵਿੱਚ ਹੁੰਦੀ ਹੈ। ਜਿਵੇਂ:

9. ਫੌਜਾ ਅਜੇ ਬੀ ਹਰਸਾਲ ਦੌੜਦੈ। (ਵਿਸ਼ੇਸਣ ਤੇ ਨਾਂਵ ਤੋਂ)

f>ja əje bi hərəsal d>Rdɛ.

10. ਨੰਦ ਕੱਲ੍ਹ-ਰਾਤ ਮਰ ਗਿਐ।(ਕਿਰਿਆ ਵਿਸ਼ੇਸਣ ਤੇ ਨਾਂਵ ਤੋਂ)

nə□d kəllə´-rat mər gIɛ.

11. ਦਾਨੀ ਸਹਿਜ-ਸੁਭਾ ਬੋਲ ਪਈ।(ਨਾਂਵ ਤੇ ਨਾਂਵ ਤੋਂ)

dani sə´j-sUbá bol pəi.

12. ਅਜੇ ਤਾਂ ਕੱਲ੍ਹ-ਪਰਸੋਂ ਗਈ ਐ।( ਕਿਰਿਆ ਵਿਸ਼ੇਸਣ ਤੇ ਕਿਰਿਆ ਵਿਸ਼ੇਸਣ ਤੋਂ)

əje tã kəllə´-pərso□ gəi ɛ.

ਉਪਰੋਕਤ ਵਾਕ (9-12) ਵਿੱਚ ਸਮਾਸੀ ਸ਼ਬਦ ਵਰਤੇ ਗਏ ਹਨ। ਵਾਕ (9) ਵਿੱਚ ਵਰਤਿਆ ਗਿਆ ਕਿਰਿਆ ਵਿਸ਼ੇਸ਼ਣ ਸ਼ਬਦ ‘ਹਰਸਾਲ’ ਵਿਸ਼ੇਸ਼ਣ ‘ਹਰ’ ਅਤੇ ਨਾਂਵ ‘ਸਾਲ’ ਦੇ, ਵਾਕ (10) ਵਿੱਚ ਵਰਤਿਆ ਗਿਆ ਕਿਰਿਆ ਵਿਸ਼ੇਸ਼ਣ ਸ਼ਬਦ ‘ਕੱਲ੍ਹ-ਰਾਤ’ ਕਿਰਿਆ ਵਿਸ਼ੇਸ਼ਣ ‘ਕੱਲ੍ਹ’ ਅਤੇ ਨਾਂਵ ‘ਰਾਤ’ ਦੇ, ਵਾਕ (11) ਵਿੱਚ ਵਰਤਿਆ ਗਿਆ ਕਿਰਿਆ ਵਿਸ਼ੇਸ਼ਣ ਸ਼ਬਦ ‘ਸਹਿਜ-ਸੁਭਾ’ ਨਾਂਵ ‘ਸਹਿਜ’ ਅਤੇ ਨਾਂਵ ‘ਸੁਭਾ’ ਦੇ, ਵਾਕ (12) ਵਿੱਚ ਵਰਤਿਆ ਗਿਆ ਕਿਰਿਆ ਵਿਸ਼ੇਸ਼ਣ ਸ਼ਬਦ ‘ਕੱਲ੍ਹ-ਪਰਸੋਂ’ ਕਿਰਿਆ ਵਿਸ਼ੇਸ਼ਣ ‘ਕੱਲ੍ਹ’ ਅਤੇ ਕਿਰਿਆ ਵਿਸ਼ੇਸ਼ਣ ‘ਪਰਸੋਂ’ ਦੇ ਸਮਾਸ ਤੋਂ ਬਣਿਆ ਹੈ।

### 3.5.2. ਕਾਰਜ ਦੇ ਆਧਾਰ ’ਤੇ

ਕਵਅਕ ਅਤੇ ਗ੍ਰੀਨਬੌਮ (2002:7-8) ਕਾਰਜ ਦੇ ਆਧਾਰ ’ਤੇ ਅੰਗਰੇਜੀ ਕਿਰਿਆ ਵਿਸ਼ੇਸ਼ਣ ਨੂੰ Adjuncts, Disjuncts ਅਤੇ Conjuncts ਤਿੰਨ ਭਾਗਾਂ ਵਿੱਚ ਵੰਡਦੇ ਹੋਏ ਇਸਦੇ ਕਈ ਉਪਵਰਗ ਬਣਾਏ ਹਨ। ਦੁਨੀ ਚੰਦਰ (1964:148) ਨੇ ਪੰਜਾਬੀ ਕਿਰਿਆ ਵਿਸ਼ੇਸ਼ਣਾ ਨੂੰ ਕਾਰਜ ਦੇ ਆਧਾਰ ਤੇ ਸਾਧਾਰਨ, ਯੋਜਕ ਅਤੇ ਅਨੁਬੱਧ ਤਿੰਨ ਭਾਗਾਂ ਵਿੱਚ ਵੰਡਿਆ ਹੈ। ਡਾ. ਨਛੱਤਰ ਸਿੰਘ (2007:198) ਦੇ ਸੰਦਰਭ ਵਿੱਚ ਆਖਿਆ ਜਾ ਸਕਦਾ ਹੈ ਕਿ ਦੁਨੀ ਚੰਦਰ ਦੁਆਰਾ ਵਰਤੋਂ ਦੇ ਆਧਾਰ ’ਤੇ ਕਿਰਿਆ ਵਿਸ਼ੇਸ਼ਣ ਦੀ ਕੀਤੀ ਵਰਗਵੰਡ ਵਿੱਚ

ਪਹਿਲੇ ਦੋਵੇਂ ਵੇਰਵੇ ਤਾਂ ਠੀਕ ਹਨ ਪਰ ਕਿਰਿਆ ਵਿਸ਼ੇਸ਼ਣ ਦੀ ਤੀਸਰੀ ਵਰਗਵੰਡ ਨੂੰ ਠੀਕ ਨਹੀਂ ਸਮਝਿਆ ਜਾ ਸਕਦਾ। ਸਾਰੀਆਂ ਹੀ ਪਰੰਪਰਾਵਾਦੀ ਵਿਆਕਰਨਾਂ ਵਿੱਚ ਦਬਾਓਸੂਚਕ ਸ਼ਬਦਾਂ ਨੂੰ ਕਿਰਿਆ ਵਿਸ਼ੇਸ਼ਣ ਵਜੋਂ ਵਿਚਾਰਿਆ ਗਿਆ ਹੈ। ਦੁਨੀ ਚੰਦ੍ਰ ਦੁਆਰਾ ਵਰਤੋਂ ਦੇ ਪੱਖ ਤੋਂ ਕੀਤੀ ਵਰਗਵੰਡ ਨੂੰ ਕੁਝ ਹੱਦ ਤੱਕ ਠੀਕ ਮੰਨਿਆ ਜਾ ਸਕਦਾ ਹੈ, ਉਹਨਾਂ ਨੇ ਸਿਰਫ਼ ਇਸ ਸਬੰਧੀ ਵੇਰਵੇ ਰੂਪ ਵਿੱਚ ਜਾਣਕਾਰੀ ਦਿੱਤੀ ਹੈ। ਡਾ. ਕਵਲਜੀਤ ਕੌਰ ਜੱਸਲ (1997:216) ਅਨੁਸਾਰ ਪੰਜਾਬੀ ਕਿਰਿਆ ਵਿਸ਼ੇਸ਼ਣ ਨੂੰ ਕਾਰਜ ਦੇ ਆਧਾਰ ਤੇ ਸੰਯੋਜਕ ਕਿਰਿਆ ਵਿਸ਼ੇਸ਼ਣ, ਵਿਯੋਜਕ ਕਿਰਿਆ ਵਿਸ਼ੇਸ਼ਣ ਤੇ ਯੋਜਕ ਕਿਰਿਆ ਵਿਸ਼ੇਸ਼ਣ ਤਿੰਨ ਭਾਗਾਂ ਵਿੱਚ ਵੰਡਿਆ ਜਾ ਸਕਦਾ ਹੈ। ਅਸੀਂ ਵੀ ਇਸ ਵੰਡ ਨੂੰ ਆਧਾਰ ਬਣਾਉਂਦੇ ਹੋਏ ਮਲਵਈ ਉਪਭਾਸ਼ਾ ਦੇ ਕਿਰਿਆ ਵਿਸ਼ੇਸ਼ਣ ਦੇ ਤਿੰਨ ਕਾਰਜੀ ਵਰਗ ਬਣਾਏ ਹਨ:

### 3.5.2.1. ਸੰਯੋਜਕੀ ਕਿਰਿਆ ਵਿਸ਼ੇਸ਼ਣ

ਵਾਕਾਤਮਿਕ ਬਣਤਰਾਂ ਵਿੱਚ ਇਕ ਜ਼ਰੂਰੀ ਇਕਾਈ ਦੇ ਤੌਰ ਤੇ ਵਿਚਰਨ ਵਾਲੇ ਸ਼ਬਦਾਂ ਨੂੰ ਸੰਯੋਜਕੀ ਕਿਰਿਆ ਵਿਸ਼ੇਸ਼ਣ ਆਖਿਆ ਜਾਂਦਾ ਹੈ। ਡਾ. ਕਵਲਜੀਤ ਕੌਰ ਜੱਸਲ (1997:216) ਅਸਲ ਵਿੱਚ ਸੰਯੋਜਕ ਕਿਰਿਆ ਵਿਸ਼ੇਸ਼ਣ ਦੀ ਵਾਕਾਤਮਿਕ ਜੁੜਤਾ ਨੂੰ ਸਪੱਸ਼ਟ ਕਰਨ ਕਰਕੇ ਸੰਯੋਜਕ ਕਹਾਉਂਦਾ ਹੈ। ਜੇਕਰ ਸੰਯੋਜਕ ਨੂੰ ਨੂੰ ਵਾਕਾਤਮਿਕ ਬਣਤਰ ਵਿੱਚੋਂ ਖ਼ਾਰਜ ਕਰ ਦਿੱਤਾ ਜਾਵੇ ਤਾਂ ਵਾਕ ਦਾ ਅਰਥ ਪਰਿਵਰਤਨ ਹੋ ਜਾਂਦਾ ਹੈ। ਮਲਵਈ ਉਪਭਾਸ਼ਾ ਵਿੱਚ ਸੰਯੋਜਕੀ ਕਿਰਿਆ ਵਿਸ਼ੇਸ਼ਣਾ ਦੀ ਵਰਤੋਂ ਨਿਮਨ ਪ੍ਰਕਾਰ ਦੇ ਵਾਕਾਂ ਵਿੱਚ ਹੁੰਦੀ ਹੈ। ਜਿਵੇਂ:

13. ਉਹ **ਬਾਹਰ** ਖੜ੍ਹੇ ਬੇ ਤੇ।

    Uh bár khəRé be te.

14. ਮੇਲੇ ਬਿੱਚ ਤੇਰੀ ਮ੍ਹੈਂਸ **ਪਹਿਲਾ ਨੰਬਰ** ਲਿਆਈ ਐ।

    Mele bIcc teri mɛ̃s pIla nə□bər lIai ɛ.

15. ਉਹ **ਹੁਣ ਬੀ** ਰੋ ਰਇਐ।

    Uh hUɳ bi ro rəIɛ.

16. ਉਹ ਤੈਨੂੰ **ਏਥੇ ਈ** ਮਿਲੂਗਾ।

    Uh tɛnu□ ethe i mIluga.

17. ਉਹ **ਬੁਰੀ ਤਰ੍ਹਾਂ** ਡਿਗਿਐ।

Uh bUri tərá dIgIɛ.

ਉਪਰੋਕਤ ਵਾਕਾਂ ਵਿੱਚ 'ਬਾਹਰ', 'ਪਹਿਲਾ ਨੰਬਰ', 'ਹੁਣ ਬੀ', 'ਏਥੇ ਈ', 'ਬੁਰੀ ਤਰ੍ਹਾਂ' ਸੰਯੋਜਕੀ ਕਿਰਿਆ ਵਿਸ਼ੇਸ਼ਣ ਵਰਤੇ ਗਏ ਹਨ।

### 3.5.2.2. ਵਿਯੋਜਕੀ ਕਿਰਿਆ ਵਿਸ਼ੇਸ਼ਣ

ਵਿਯੋਜਕੀ ਕਿਰਿਆ ਵਿਸ਼ੇਸ਼ਣ ਵਾਕੰਸ਼ ਵਾਕਾਤਮਿਕ ਬਣਤਰ ਨਾਲ ਨਹੀਂ ਜੁੜੇ ਹੁੰਦੇ। ਇਹ ਦਾ ਸਥਾਨ ਵਾਕ ਦੇ ਸ਼ੁਰੂ ਵਿੱਚ ਹੁੰਦਾ ਹੈ। ਡਾ. ਕਵਲਜੀਤ ਕੌਰ ਜੱਸਲ (1997:216) ਅਨੁਸਾਰ ਇਹ ਕਿਰਿਆ ਵਿਸ਼ੇਸ਼ਣ ਇਕ ਵਧਾਵੀਂ ਇਕਾਈ ਦੇ ਤੌਰ ਤੇ ਵਾਕ ਦੀ ਬਾਹਰੀ ਹੱਦ ਤੇ ਸਥਿਤ ਹੁੰਦੇ ਹਨ ਤੇ ਵਾਕ ਵਿੱਚ ਕਹੀ ਜਾਣ ਵਾਲੀ ਗੱਲ ਦੀ ਭੂਮਿਕਾ ਵਜੋਂ ਸੂਚਨਾ ਦਿੰਦੇ ਹਨ। ਜਿਵੇਂ:

18. **ਅਸਲ ਬਿੱਚ** ਮੈਂ ਕੱਲ੍ਹ ਉਸਨੂੰ ਮਿਲਿਆ ਸੀਗਾ।

əsəl bIcc mɛ̃ kəllə´ Usənu mIlla siga.

19. **ਮਖ** ਤੂੰ ਸਬੱਖਤੇ ਬੱਗ ਜਾਂਦਾ।

məkh tu səbəkhte bəgg jada.

20. **ਖਾਸ ਕਰਕੇ** ਮ੍ਹੈਂਸ ਦੇ ਥਣ ਦੇਖ ਲੀਂ ਪਹਿਲਾਂ।

khas kərəke mɛ̃́s de thəɳ dekh li pəhIla

ਉਪਰੋਕਤ ਵਾਕਾਂ ਵਿੱਚ 'ਅਸਲ ਬਿੱਚ', 'ਮਖ', 'ਖਾਸ ਕਰਕੇ' ਵਿਯੋਜਕੀ ਕਿਰਿਆ ਵਿਸ਼ੇਸ਼ਣ ਵਰਤੇ ਗਏ ਹਨ।

### 3.5.2.3. ਯੋਜਕੀ ਕਿਰਿਆ ਵਿਸ਼ੇਸ਼ਣ

ਯੋਜਕੀ ਕਿਰਿਆ ਵਿਸ਼ੇਸ਼ਣ ਕਿਰਿਆ ਦੀ ਵਿਸ਼ੇਸ਼ਤਾ ਵੀ ਦੱਸਦੇ ਹਨ ਅਤੇ ਉਪਵਾਕਾਂ ਨੂੰ ਆਪਸ ਵਿੱਚ ਜੋੜਨ ਦਾ ਕੰਮ ਵੀ ਕਰਦੇ ਹਨ। ਯੋਜਕੀ ਕਿਰਿਆ ਵਿਸ਼ੇਸ਼ਣ ਵਿਯੋਜਕਾਂ ਵਾਂਗ ਵਾਕਾਤਮਕ ਬਣਤਰ ਵਿੱਚ ਲਾਜ਼ਮੀ ਇਕਾਈ ਦੇ ਤੌਰ 'ਤੇ ਨਹੀਂ ਵਿਚਰਦੇ ਸਗੋਂ

ਇਕ ਅਖ਼ਤਿਆਰੀ ਅੰਸ਼ ਜਾਂ ਵਧਾਵੀਂ ਅੰਸ਼ ਦੇ ਤੌਰ ਤੇ ਵਿਚਰਦੇ ਹਨ। ਯੋਜਕ ਅਤੇ ਵਿਯੋਜਕ ਵਿੱਚ ਬੁਨਿਆਦੀ ਫ਼ਰਕ ਸਿਰਫ਼ ਇਹੀ ਹੈ ਕਿ ਜਿੱਥੇ ਵਿਯੋਜਕ ਦਾ ਘੇਰਾ ਇਕ ਸਾਧਾਰਨ ਵਾਕ ਜਾਂ ਉਪਵਾਕ ਹੁੰਦਾ ਹੈ, ਉਥੇ ਵਿਯੋਜਕ ਇਕ ਤੋਂ ਵਧੇਰੇ ਉਪਵਾਕਾਂ ਨੂੰ ਜੋੜਨ ਦਾ ਕਾਰਜ ਕਰਦਾ ਹੋਇਆ ਕਿਰਿਆ ਵਿਸ਼ੇਸ਼ਣ ਦਾ ਕਾਰਜ ਵੀ ਕਰ ਰਿਹਾ ਹੁੰਦਾ ਹੈ। ਜਿਵੇਂ:

ਮੈਂ ਕਾਲਜ ਨ੍ਹੀ ਜਾਂਦਾ ਖਬਰੇ ਉਹ ਆ ਜਾਏ।

mɛ̃ kaləj ní ja□da khəbəre Uh a jae.

ਉਹ ਬਧੀਆ ਖੇਡਦਾ ਤਾਂ ਕਿੱਕਣ ਹਾਰ ਜਾਂਦਾ।

Uh bədía kheDa ta□ kIkkəɳ har ja□da.

### 3.5.3. ਅਰਥ ਦੇ ਆਧਾਰ ’ਤੇ

ਅਰਥ ਦੇ ਆਧਾਰ ’ਤੇ ਮਲਵਈ ਉਪਭਾਸ਼ਾ ਦੇ ਕਿਰਿਆ ਵਿਸ਼ੇਸ਼ਣਾਂ ਨੂੰ ਛੇ ਸ਼੍ਰੇਣੀਆਂ ਵਿੱਚ ਵੰਡਿਆ ਗਿਆ ਹੈ।

#### 3.5.3.1. ਸਥਾਨਸੂਚਕ ਕਿਰਿਆ ਵਿਸ਼ੇਸ਼ਣ

ਜਿਹੜੇ ਕਿਰਿਆ ਵਿਸ਼ੇਸ਼ਣ ਸਥਾਨ ਦਰਸਾਉਣ ਲਈ ਵਰਤੇ ਜਾਂਦੇ ਹਨ, ਉਹਨਾਂ ਨੂੰ ਸਥਾਨਸੂਚਕ ਕਿਰਿਆ ਵਿਸ਼ੇਸ਼ਣ ਆਖਿਆ ਜਾਂਦਾ ਹੈ। ਮਲਵਈ ਉਪਭਾਸ਼ਾ ਵਿੱਚ ਕੁਝ ਮੂਲ ਸਥਾਨਸੂਚਕ ਕਿਰਿਆ ਵਿਸ਼ੇਸ਼ਣ ਵਰਤੇ ਜਾਂਦੇ ਹਨ ਅਤੇ ਕੁਝ ਸਥਾਨਸੂਚਕ ਨਾਂਵ ਨਾਲ ਸੰਬੰਧਕ ਲਗਾ ਕੇ ਸਥਾਨਸੂਚਕ ਕਿਰਿਆ ਵਿਸ਼ੇਸ਼ਣ ਬਣਾਏ ਜਾਂਦੇ ਹਨ। ਮਲਵਈ ਉਪਭਾਸ਼ਾ ਵਿੱਚ ਵਰਤੇ ਜਾਂਦੇ ਸਥਾਨਸੂਚਕ ਕਿਰਿਆ ਵਿਸ਼ੇਸ਼ਣ ਰੂਪ ਨਿਮਨ ਪ੍ਰਕਾਰ ਦੇ ਹਨ ਜਿਵੇ:

21. ਉਹ ਲਹਿੰਦੇ ਨੂੰ ਜਾ ਰਏ ਤੇ।

    Uh lə´□de nu□ ja rəe te.

22. ਥੋੜਾ ਹੋਰ ਗਹਾਂ ਬਗ ਚੱਲ।

    thoda hor həha□ bəg cəll.

23. ਤੁਸੀਂ ਅੰਦਰਲੇ ਘਰੇ ਬੈਠ ਜਾਂਦੇ।

    tUsi□ ə□dərəle k`əre bɛTh ja□de.

24. ਜੋਗਾ ਭਾਨੇ ਹੋਰਾਂ ਕੰਨੀਂ ਗਿਆ ਤੀ।

joga pàne hora□ kə□ni□ gIa ti.

25. ਉਹ ਛੱਜੇ ਹੇਠ ਬੈਠੈ।

Uh Chəjje heTh bɛThɛ.

26. ਹਰਨਾਮਾ ਬਰਨਾਲੇ ਐ।

hərənama bərnale ɛ.

### 3.5.3.2. ਸਮਾਂਸੂਚਕ ਕਿਰਿਆ ਵਿਸ਼ੇਸ਼ਣ

ਜਿਹੜੇ ਕਿਰਿਆ ਵਿਸ਼ੇਸ਼ਣੀ ਰੂਪ ਕਿਰਿਆ ਦੇ ਵਾਪਰਨ ਦੇ ਸਮੇਂ ਦੀ ਜਾਣਕਾਰੀ ਦਿੰਦੇ ਹਨ ਅਜਿਹੇ ਕਿਰਿਆ ਵਿਸ਼ੇਸ਼ਣਾਂ ਨੂੰ ਸਮਾਂਸੂਚਕ ਕਿਰਿਆ ਵਿਸ਼ੇਸ਼ਣ ਆਖਿਆ ਜਾਂਦਾ ਹੈ। ਮਲਵਈ ਉਪਭਾਸ਼ਾ ਵਿੱਚ ਵਰਤੇ ਜਾਂਦੇ ਸਮਾਂਸੂਚਕ ਕਿਰਿਆ ਵਿਸ਼ੇਸ਼ਣ ਰੂਪ ਨਿਮਨ ਪ੍ਰਕਾਰ ਦੇ ਵਾਕਾਂ ਵਿੱਚ ਵਰਤੇ ਜਾਂਦੇ ਹਨ। ਜਿਵੇਂ

27. ਭੰਤ ਪਰਸੋਂ ਆਇਆ ਤੀ।

p̀ə□t pərəso□ aIa ti.

28. ਹਰੀ ਕੱਲ੍ਹ ਬੱਗ ਗਿਆ ਤੀ।

həri kəllə́ bəgg gIa ti.

29. ਮਾਨਾ ਪੰਜਾਂ ਮਿੰਟਾ ਚ ਆਇਆ ਲੈ।

mana pə□ja□ mI□Ta□ c aIa lɛ.

30. ਇਹ ਖੋਲਾ ਦੋ ਸਾਲ ਤੋਂ ਨ੍ਹੀ ਸੁਇਆ।

Ih khola do sal to□ ní sUIa.

ਉਪਰੋਕਤ ਵਾਕ (27,28) ਵਿੱਚ ਚਿਰ ਦਰਸਾਊ ਸਮਾਂਸੂਚਕ ਕਿਰਿਆ ਵਿਸ਼ੇਸ਼ਣ ਵਰਤੇ ਗਏ ਹਨ ਜਦ ਕਿ ਵਾਕ (29,30) ਵਿੱਚ ਵੇਲਾ ਦਰਸਾਊ ਸਮਾਂਸੂਚਕ ਕਿਰਿਆ ਵਿਸ਼ੇਸ਼ਣ ਵਰਤੇ ਗਏ ਹਨ।

### 3.5.3.3. ਕਾਰਨਸੂਚਕ ਕਿਰਿਆ ਵਿਸ਼ੇਸ਼ਣ

ਕਿਸੇ ਕਾਰਜ ਕਰਨ ਦਾ ਕਾਰਨ ਦੱਸਣ ਲਈ ਵਰਤੇ ਗਏ ਕਿਰਿਆ ਵਿਸ਼ੇਸ਼ਣ ਵਾਕੰਸ਼ ਨੂੰ ਕਾਰਨਵਾਚਕ ਕਿਰਿਆ ਵਿਸ਼ੇਸ਼ਣ ਆਖਿਆ ਜਾਂਦਾ ਹੈ। ਜਿਵੇਂ:

31. ਔਹ **ਪਾਲ਼ੇ ਨਾਲ** ਮਰ ਗਿਐ।

>h paLe nal mər gIɛ.

32. ਔਹ **ਪੀੜ ਨਾਲ** ਤੜਫ ਰਿਆ ਤੀ।

>h piR nal təRəph rIa ti.

**3.5.3.4. ਵਿਧੀਵਾਚਕ ਕਿਰਿਆ ਵਿਸ਼ੇਸ਼ਣ**

ਵਿਧੀਵਾਚਕ ਕਿਰਿਆ ਵਿਸ਼ੇਸ਼ਣਾ ਦਾ ਸੰਬੰਧ ਕਾਰਜ ਦੇ ਪੂਰਾ ਹੋਣ ਦੀ ਪ੍ਰਕਿਰਿਆ ਦਾ ਅੰਦਰੂਨੀ ਗੁਣ ਹੈ। ਮਲਵਈ ਉਪਭਾਸ਼ਾ ਵਿੱਚ ਕੁਝ ਮੂਲ ਵਿਧੀਵਾਚਕ ਕਿਰਿਆ ਵਿਸ਼ੇਸ਼ਣ ਮਿਲਦੇ ਹਨ, ਜਦ ਕਿ ਕੁਝ ਵਿਧੀਵਾਚਕ ਕਿਰਿਆ ਵਿਸ਼ੇਸ਼ਣ ਵੱਖ ਨਾਂਵ ਸ਼੍ਰੇਣੀਆਂ ਦੇ ਸੰਯੁਕਤ ਰੂਪਾਂ ਤੋਂ ਬਣਦੇ ਹਨ, ਜਿਵੇ:

33. ਜਾਗਰ **ਜ੍ਹਾਦਾ** ਨ੍ਹੀ ਭੱਜ ਸਕਦਾ।

jagər jáda ní p`əjj səkəda.

34. ਉਹ **ਹੌਲੀ** ਤੁਰਦੈ।

>h h>li tUrədɛ.

35. ਭਾਨਾ **ਖਿੱਝ ਕੇ** ਬੋਲਿਆ।

pàna khIjjə´ ke bolIa.

36. ਸੀਰਾ **ਹੌਲੀ-ਹੌਲੀ** ਤੁਰਦਾ ਘਰੇ ਪਹੁੰਚ ਗਿਆ।

sira h>li-h>li tUrəda k`əre pəhU□c gIa.

37. ਬਿਸਨਾ ਪੂਰੀ ਰਾਤ **ਅੰਦਰ-ਬਾਹਰ** ਘੁੰਮਦਾ ਰਇਆ।

bIsna puri rat ə□dər-bár kŬməda rəIa.

ਉਪਰੋਕਤ ਵਾਕ (33,34) ਜ਼ਾਦਾ, ਹੌਲੀ ਮੂਲ ਵਿਧੀਸੂਚਕ ਕਿਰਿਆ ਵਿਸ਼ੇਸ਼ਣ ਵਰਤੇ ਗਏ ਹਨ ਜਦਕਿ ਵਾਕ (35) ਨਾਂਵ ਖਿੱਝ ਨਾਲ ਕੇ ਪਿਛੇਤਰ ਲਗਾ ਕੇ ਵਿਧੀਸੂਚਕ ਕਿਰਿਆ ਵਿਸ਼ੇਸ਼ਣ ਬਣਾਇਆ ਗਿਆ ਹੈ। ਵਾਕ (36,37) ਵਿੱਚ 'ਹੌਲੀ-ਹੌਲੀ' 'ਅੰਦਰ-ਬਾਹਰ' ਸੰਯੁਕਤ ਵਿਧੀਸੂਚਕ ਕਿਰਿਆ ਵਿਸ਼ੇਸ਼ਣ ਵਰਤੇ ਗਏ ਹਨ।

### 3.5.3.5. ਪਰਿਮਾਣਵਾਚਕ ਕਿਰਿਆ ਵਿਸ਼ੇਸ਼ਣ

ਉਹ ਕਿਰਿਆ ਵਿਸ਼ੇਸ਼ਣ ਕਿਰਿਆ ਦੇ ਕਾਰਜ ਦਾ ਪਰਿਮਾਣ (ਭਾਵ ਮਾਪਤੋਲ) ਦੇਣ ਲਈ ਵਰਤੇ ਜਾਣ ਪਰਿਮਾਣਵਾਚਕ ਕਿਰਿਆ ਵਿਸ਼ੇਸ਼ਣ ਕਹਾਉਂਦੇ ਹਨ।

38. ਤੂੰ **ਘੱਟ** ਤੋਲਦੈਂ।

    tu□ kə´tt toləde͂.

39. ਮਾਨਿਆ **ਰਤਾ ਕੁ ਹੋਰ** ਲੈ ਲੈਂਦਾ।

    mania rəta kU hor lɛ lɛ͂da.

40. ਨਿਆਈ ਬਾਲੇ ਖੇਤੋਂ ਦਾਣੇ **ਬਾਹਲੇ** ਨਿਕਲੇ ਐ।

    nIai□ bale kheto□ daɳe bále nIkəle ɛ.

### 3.5.3.6. ਗਿਣਤੀਵਾਚਕ ਕਿਰਿਆ ਵਿਸ਼ੇਸ਼ਣ

ਜਦੋਂ ਕਿਰਿਆ ਵਿਸ਼ੇਸ਼ਣਾ ਦੀ ਵਰਤੋਂ ਸੰਖਿਆ ਦਰਸਾਉਣ ਲਈ ਕੀਤੀ ਜਾਵੇ ਤਾਂ ਇਸ ਨੂੰ ਗਿਣਤੀਵਾਚਕ ਕਿਰਿਆ ਵਿਸ਼ੇਸ਼ਣ ਕਿਹਾ ਜਾਂਦਾ ਹੈ।

41. ਨੇਕ **ਪੰਜਬੇਂ ਨੰਬਰ** ਤੇ ਆਇਐ।

    nek pə□jəbe□ nə□bər te alɛ.

42. ਸਾਰੀ **ਗੱਲ ਇਕੋਬਾਰ** ਬੋਲਦੇ।

    sari gəll Ikobar bolәde.

43. ਖੇਤ **ਪੰ'ਛੇ ਬਾਰ** ਬਾਹਿਐ।

    khet p□'che bar bahlɛ.

### 3.6. ਪੜਨਾਂਵ

ਪੜਨਾਂਵ ਅਜਿਹੇ ਵਿਆਕਰਨਿਕ ਸ਼ਬਦ ਜਾਂ ਮੱਦਾਂ ਹਨ, ਜਿਨ੍ਹਾਂ ਦੇ ਵਿਕਾਰੀ ਜਾਂ ਅਵਿਕਾਰੀ ਪਦ ਰੂਪ ਵਾਕਾਤਮਕ ਰਚਨਾਵਾਂ ਵਿੱਚ ਵਿਚਰਦੇ ਅਜਿਹੇ ਨਾਂਵ-ਪਦਾਂ ਦੇ ਪਰਸੰਗ ਵਿੱਚ ਵਰਤੇ ਜਾਂਦੇ ਹਨ, ਜਿਨ੍ਹਾਂ ਦੀ ਵਾਰ ਵਾਰ ਵਰਤੋਂ ਅਸਾਧਾਰਨ ਲਗਦੀ ਹੋਵੇ। ਨਾਂਵ-ਪਦਾਂ ਦੀ ਅਸਾਧਾਰਨ ਵਰਤੋਂ ਤੋਂ ਬਚਣ ਲਈ ਉਹਨਾਂ ਦੇ ਪਰਸੰਗ ਲਈ ਜਿਨ੍ਹਾਂ ਵਾਕਾਤਮਕ ਸ਼ਬਦਾਂ ਅਰਥਾਤ ਪਦ ਰੂਪਾਂ ਦੀ ਵਰਤੋਂ ਕੀਤੀ ਜਾਂਦੀ ਹੈ, ਉਹ ਪੜਨਾਂਵ ਅਖਵਾਉਂਦੇ ਹਨ (ਚੰਚਲ ਸਿੰਘ ਕੰਬੋਜ 1995:102)। ਬੂਟਾ ਸਿੰਘ ਬਰਾੜ (2008:153) ਅਨੁਸਾਰ ਪੜਨਾਂਵ ਅਜਿਹੇ ਵਿਕਾਰੀ ਵਿਆਕਰਨਿਕ ਪਦ-ਰੂਪ ਹਨ ਜੋ ਵਾਕ ਬਣਤਰ ਵਿੱਚ ਨਾਂਵ-ਪਦਾਂ ਦੇ ਪ੍ਰਸੰਗ ਵਿੱਚ ਵਰਤੇ ਜਾਂਦੇ ਹਨ। ਭਾਵ ਜੋ ਸ਼ਬਦ ਕਿਸੇ ਵਾਕ ਜਾਂ ਵਾਕੰਸ਼ ਵਿੱਚ ਪਹਿਲੇ ਆਏ ਨਾਂਵ ਜਾਂ ਨਾਂਵ ਵਾਕੰਸ਼ ਦੇ ਸੰਦਰਭ ਵਿੱਚ ਬੋਲੇ ਜਾਂ ਵਰਤੇ ਜਾਣ, ਉਹਨਾਂ ਨੂੰ ਪੜਨਾਂਵ ਕਿਹਾ ਜਾਂਦਾ ਹੈ। ਪੜਨਾਂਵ ਵਚਨ ਤੇ ਕਾਰਕ ਦੇ ਪੱਧਰ ਤੇ ਰੂਪਾਂਤਰਿਤ ਹੁੰਦੇ ਹਨ। ਪੜਨਾਂਵਾਂ ਦਾ ਲਿੰਗ ਭੇਦ ਵਕਤਾ ਦੇ ਅਨੁਸਾਰ ਕਿਰਿਆ ਤੇ ਅੰਕਿਤ ਹੁੰਦਾ ਹੈ। ਡਾ. ਹਰਕੀਰਤ ਸਿੰਘ  (2011:73) ਪੰਜਾਬੀ ਪੜਨਾਂਵਾਂ ਦੀ ਸ਼੍ਰੇਣੀ ਵੰਡ ਕਰਦੇ ਹੋਏ, ਇਸਦੀਆਂ ਪੰਜ ਕਿਸਮਾਂ ਬਿਆਨ ਕੀਤੀਆਂ ਹਨ। ਉਹ ਆਪਣੇ ਲੇਖ ਵਿੱਚ ਨਿਸ਼ਚੇਵਾਚਕ ਪੜਨਾਂਵ ਦਾ ਜ਼ਿਕਰ ਨਹੀਂ ਕਰਦੇ ਹਨ। ਅਸੀਂ ਮਲਵਈ ਉਪਭਾਸ਼ਾ ਦੇ ਪੜਨਾਵਾਂ ਦੇ ਅਧਿਐਨ ਦੌਰਾਨ ਪੜਨਾਂਵ ਰੂਪਾਂ ਨੂੰ ਛੇ ਵਰਗਾਂ ਵਿੱਚ ਵੰਡਿਆ ਹੈ:

### 3.6.1. ਪੁਰਖਵਾਚਕ ਪੜਨਾਂਵ (Personel Pronoun)

ਪੁਰਖਵਾਚਕ ਪੜਨਾਂਵ ਕਿਸੇ ਵਾਕ ਵਿੱਚ ਵਕਤੇ ਸਰੋਤੇ ਜਾਂ ਕਿਸੇ ਤੀਸਰੇ ਵਿਅਕਤੀ/ਸਥਾਨ ਆਦਿ ਦੀ ਥਾਂ ਵਰਤੇ ਜਾਂਦੇ ਹਨ। ਭਾਵ ਜਿਹਨਾਂ ਪੜਨਾਂਵ ਰੂਪਾਂ ਤੋਂ ਸਾਨੂੰ ਬੁਲਾਰੇ (ਉੱਤਮ-ਪੁਰਖ), ਸਰੋਤੇ (ਮੱਧਮ-ਪੁਰਖ) ਜਾਂ ਕਿਸੇ ਹੋਰ (ਅੱਨ-ਪੁਰਖ) ਦਾ ਪਤਾ ਲੱਗਦਾ ਹੈ। ਉਹਨਾਂ ਪੜਨਾਂਵ ਰੂਪਾਂ ਨੂੰ ਪੁਰਖਵਾਚਕ ਪੜਨਾਂਵ ਆਖਿਆ ਜਾਂਦਾ ਹੈ। ਦੁਨੀ ਚੰਦ੍ਰ (1964:78) ਅਨੁਸਾਰ "ਪੁਰਖ-ਵਾਚਕ ਸਰਬਨਾਂਵ ਉਹ ਹਨ ਜੋ ਬੋਲਣ ਵਾਲੇ ਦਾ, ਸੁਣਨ ਵਾਲੇ ਦਾ ਜਾਂ ਜਿਸ ਬਾਰੇ ਗੱਲ ਕੀਤੀ ਜਾਏ ਉਸਦਾ ਬੋਧ ਕਰਾਉਣ।" ਬੂਟਾ ਸਿੰਘ ਬਰਾੜ (2008:155) ਅਨੁਸਾਰ ਪੁਰਖਵਾਚੀ ਪੜਨਾਂਵ ਸ਼ਬਦਾਂ ਵਿੱਚੋਂ ਪਹਿਲੇ ਤੇ ਦੂਜੇ ਪੁਰਖ ਦੀਆਂ ਭਾਵਵਾਚਕ ਸ਼ਬਦਿਕ ਮਦਾਂ ਸਿਰਫ਼ (ਵਕਤੇ/ਸਰੋਤੇ ਲਈ) ਮਨੁੱਖੀ ਨਾਵਾਂ ਲਈ ਵਰਤੀਆਂ ਜਾਂਦੀਆਂ ਹਨ। ਜਦੋਂ ਕਿ ਤੀਜੇ ਪੁਰਖ ਦੀਆਂ ਭਾਵਵਾਚਕ ਸ਼ਬਦਿਕ ਮਦਾਂ ਬੁਲਾਰੇ ਤੇ ਸਰੋਤੇ ਨੂੰ

ਛੱਡ ਕੇ ਹੋਰ ਵਿਅਕਤੀਆਂ, ਜੀਵਾਂ, ਵਸਤੂਆਂ ਦੇ ਲਈ ਵੀ ਵਰਤੀਆਂ ਜਾਂਦੀਆਂ ਹਨ। ਵਾਰਤਾਲਾਪ ਦੇ ਪ੍ਰਸੰਗ ਵਿੱਚ ਵਿਚਰਦੇ ਬੁਲਾਰਾ ਤੇ ਸਰੋਤਾ ਤਾਂ ਉਪਸਥਿਤ ਹੁੰਦੇ ਹਨ ਪਰ ਜਿਨ੍ਹਾਂ ਹੋਰ ਵਸਤੂਆਂ/ਵਿਅਕਤੀਆਂ ਦਾ ਹਵਾਲਾ ਆਉਂਦਾ ਹੈ, ਉਹ ਸਥਿਤੀ ਤੋਂ ਕੇਵਲ ਗੈਰਹਾਜ਼ਰ ਹੀ ਨਹੀਂ ਹੁੰਦੇ ਸਗੋਂ ਉਨ੍ਹਾਂ ਦੀ ਪਛਾਣ ਕਰਨ ਦੀ ਲੋੜ੍ਹ ਹੀ ਅਨੁਭਵ ਨਹੀਂ ਕੀਤੀ ਜਾਂਦੀ। ਜਿਸ ਦਾ ਭਾਵ ਹੈ ਕਿ ਤੀਜੇ ਪੁਰਖ ਨਾਲ ਸੰਬੰਧਕੀ ਪੜਨਾਂਵ ਆਪਣਾ ਨਿਸ਼ਚਿਤ/ਅਨਿਸ਼ਚਿਤ ਅਤੇ ਦੂਰ/ਨੇੜੇ ਦੀ ਸਥਾਨਕ ਸਥਿਤੀ ਦਾ ਫੈਸਲਾ ਵੀ ਵਾਰਤਾਲਾਪ ਵਿੱਚ ਸ਼ਾਮਿਲ ਭਾਈਵਾਲਾਂ ਦੇ ਪ੍ਰਸੰਗ ਵਿੱਚ ਹੀ ਕਰਦੇ ਹਨ। ਵਿਭਿੰਨ ਸਥਿਤੀਆਂ ਵਿੱਚ ਵੱਖ-ਵੱਖ ਸ਼ਬਦ ਰੂਪਾਂ ਦੀ ਵਰਤੋਂ ਕੀਤੀ ਜਾਂਦੀ ਹੈ, ਜਿਨ੍ਹਾਂ ਵਿੱਚ ਵਚਨ ਤੇ ਕਾਰਕ ਅਨੁਸਾਰ ਰੂਪਾਂਤਰਨ ਹੁੰਦਾ ਹੈ। ਟਕਸਾਲੀ ਪੰਜਾਬੀ ਵਿੱਚ ਉੱਤਮ-ਪੁਰਖ, ਮੱਧਮ-ਪੁਰਖ ਤੇ ਅੱਨ-ਪੁਰਖ ਤਿੰਨ ਤਰ੍ਹਾਂ ਦੇ ਪੁਰਖਵਾਚਕ ਪੜਨਾਂਵ ਰੂਪ ਮਿਲਦੇ ਹਨ। ਜਿਵੇਂ : ਬੋਲਣ ਵਾਲਾ 'ਮੈਂ' ਤੇ 'ਅਸੀਂ', ਸੁਣਨ ਵਾਲਾ 'ਤੂੰ' ਤੇ 'ਤੁਸੀ' ਤੇ ਜਿਸ ਬਾਰੇ ਗੱਲ ਹੋ ਰਹੀ ਹੋਵੇ, ਉਸ ਬਾਰੇ 'ਇਹ' ਤੇ 'ਉਹ'। ਟਕਸਾਲੀ ਪੰਜਾਬੀ ਵਾਂਗ ਮਲਵਈ ਉਪਭਾਸ਼ਾ ਵਿੱਚ ਤਿੰਨ ਤਰ੍ਹਾਂ ਦੇ ਪੁਰਖਵਾਚਕ ਪੜਨਾਂਵ ਰੂਪ ਮਿਲਦੇ ਹਨ।

### 3.6.1.1. ਉੱਤਮ-ਪੁਰਖ ਪੜਨਾਂਵ (First Person Pronoun)

ਕਿਸੇ ਵਾਕ ਜਾਂ ਵਾਕੰਸ਼ ਨੂੰ ਉਚਾਰਨ ਸਮੇਂ ਵਕਤਾ ਜਿਨ੍ਹਾਂ ਵਿਕਾਰੀ ਜਾਂ ਅਵਿਕਾਰੀ ਪੜਨਾਂਵ ਰੂਪਾਂ ਦੀ ਵਰਤੋਂ ਆਪਣੇ ਆਪ ਲਈ ਕਰਦਾ ਹੈ। ਉਹਨਾਂ ਨੂੰ ਉੱਤਮ-ਪੁਰਖ ਕਿਹਾ ਜਾਂਦਾ ਹੈ। ਮਲਵਈ ਉਪਭਾਸ਼ਾ ਵਿੱਚ 'ਮੈਂ' ਇਕਵਚਨ ਉੱਤਮ-ਪੁਰਖ ਪੜਨਾਂਵ ਅਤੇ 'ਅਸੀਂ/ਅਸਾਂ' ਬਹੁਵਚਨ ਉੱਤਮ-ਪੁਰਖ ਪੜਨਾਂਵ ਰੂਪ ਹਨ। ਮਲਵਈ ਉਪਭਾਸ਼ਾ ਵਿੱਚ 'ਮੈਂ' ਅਤੇ 'ਅਸੀਂ/ਅਸਾਂ' ਪੜਨਾਂਵ ਰੂਪਾਂ ਵਿੱਚ ਵੱਖ-ਵੱਖ ਕਾਰਕੀ ਰੂਪਾਂ ਅਧੀਨ ਆਉਂਦਾ ਰੂਪਾਂਤਰਨ ਨਿਮਨ ਅਨੁਸਾਰ ਹੈ:

**ਉੱਤਮ-ਪੁਰਖ ਸਾਧਾਰਨ ਕਾਰਕ ਇਕਵਚਨ**

'ਮੈਂ' � ਮੈਂ ਘਰੇ ਗਿਆ ਤੀ।

mɛ̃ mɛ̃ kəre glɛ ti.

**ਉੱਤਮ-ਪੁਰਖ ਸਾਧਾਰਨ ਕਾਰਕ ਬਹੁਵਚਨ**

'ਅਸੀਂ'                    ਅਸੀਂ ਸਹਿਰ ਗਏ ਬੇ ਤੀ।

əsi□                    əsi□ səhIr ge be ti.

**ਉੱਤਮ-ਪੁਰਖ ਸੰਬੰਧਕੀ ਕਾਰਕ ਇਕਵਚਨ**

'ਮੇਰੇ'                    ਮੇਰੇ ਲਬੇ ਤੇਰੀ ਮਾਂ ਆਈ ਤੀ।

mere                    mere ləbe teri ma□ ai ti.

**ਉੱਤਮ-ਪੁਰਖ ਸੰਬੰਧਕੀ ਕਾਰਕ ਬਹੁਵਚਨ**

'ਅਸਾਂ'                    ਅਸਾਂ ਨਾਲ ਤੂੰ ਬੀ ਆਈ ਜਾ।

əsa□                    əsa□ nal tũ bi ai ja.

**ਉੱਤਮ-ਪੁਰਖ ਕਰਮ/ਸੰਪਰਦਾਨ ਕਾਰਕ ਇਕਵਚਨ**

'ਮੈਨੂੰ'                    ਰੋਹਤ 'ਮੈਨੂੰ' ਪਸੰਦ ਕਰਦੈ।

mɛnũ                    rohət mɛnũ pəsə□d kərdɛ.

**ਉੱਤਮ-ਪੁਰਖ ਕਰਮ/ਸੰਪਰਦਾਨ ਕਾਰਕ ਬਹੁਵਚਨ**

'ਸਾਨੂੰ'                    ਮਾਮੇ ਨੇ ਸਾਨੂੰ ਚਿੱਠੀ ਭੇਜੀਐ।

sanu□                    mame ne sanu□ cIThThi pèjiɛ

**ਉੱਤਮ-ਪੁਰਖ ਅਪਾਦਾਨ ਕਾਰਕ ਇਕਵਚਨ**

'ਮੈਤੋਂ'                    ਰਾਮ ਨੇ ਮੈਤੋਂ ਪੰਜੀ ਰੁਪਏ ਲਏ।

mɛtõ                    ram ne mɛtõ pə□ji rUpəe ləe

**ਉੱਤਮ-ਪੁਰਖ ਅਪਾਦਾਨ ਕਾਰਕ ਬਹੁਵਚਨ**

'ਸਾਤੋਂ'                    ਨੌਕਰ ਨੇ ਸਾਤੋਂ ਚਾਹ ਫੜ੍ਹ ਲਈ।

sato□                    n>̃kər ne sato□ cah fəRəh ləi

ਮਲਵਈ ਉਪਭਾਸ਼ਾ ਵਿੱਚ 'ਮੈਂ', 'ਅਸੀਂ', 'ਮੇਰੇ', 'ਅਸਾਂ', 'ਮੈਨੂੰ', 'ਸਾਨੂੰ', 'ਮੈਤੋਂ', ਤੇ 'ਸਾਤੋਂ' ਉੱਤਮ-ਪੁਰਖ ਪੜਨਾਂਵ ਰੂਪ ਵਰਤੇ ਜਾਂਦੇ ਹਨ। 'ਮੈਂ' ਸਾਧਾਰਨ ਕਾਰਕ ਇਕਵਚਨ ਉੱਤਮ-ਪੁਰਖ

ਪੜਨਾਂਵ ਰੂਪ ਅਤੇ 'ਅਸੀਂ' ਸਾਧਾਰਨ ਕਾਰਕ ਬਹੁਵਚਨ ਉੱਤਮ-ਪੁਰਖ ਪੜਨਾਂਵ ਰੂਪ ਵਰਤਿਆ ਜਾਂਦਾ ਹੈ। 'ਮੇਰੇ' ਸੰਬੰਧਕੀ ਕਾਰਕ ਇਕਵਚਨ ਉੱਤਮ-ਪੁਰਖ ਪੜਨਾਂਵ ਰੂਪ ਅਤੇ 'ਅਸਾਂ' ਸੰਬੰਧਕੀ ਕਾਰਕ ਬਹੁਵਚਨ ਉੱਤਮ-ਪੁਰਖ ਪੜਨਾਂਵ ਰੂਪ ਵਰਤਿਆ ਜਾਂਦਾ ਹੈ। 'ਮੈਨੂੰ' ਕਰਮ/ਸੰਪਰਦਾਨ ਕਾਰਕ ਇਕਵਚਨ ਉੱਤਮ-ਪੁਰਖ ਪੜਨਾਂਵ ਰੂਪ ਜਦਕਿ 'ਸਾਨੂੰ' ਕਰਮ/ਸੰਪਰਦਾਨ ਕਾਰਕ ਬਹੁਵਚਨੀ ਉੱਤਮ-ਪੁਰਖ ਪੜਨਾਂਵ ਰੂਪ ਵਰਤਿਆ ਜਾਂਦਾ ਹੈ। 'ਮੈਤੋਂ' ਉੱਤਮ-ਪੁਰਖ ਇਕਵਚਨ ਅਪਾਦਾਨ ਕਾਰਕੀ ਰੂਪ ਹੈ ਅਤੇ 'ਸਾਤੋਂ' ਉੱਤਮ-ਪੁਰਖ ਬਹੁਵਚਨ ਅਪਾਦਾਨ ਕਾਰਕੀ ਰੂਪ ਵਰਤਿਆ ਜਾਂਦਾ ਹੈ। ਮਲਵਈ ਉਪਭਾਸ਼ਾ ਵਿੱਚ ਵਰਤੇ ਜਾਂਦੇ ਪੜਨਾਂਵ ਰੂਪ ਟਕਸਾਲੀ ਪੰਜਾਬੀ ਨਾਲ ਮੇਲ ਵੀ ਖਾਂਦੇ ਹਨ ਅਤੇ ਉਸਤੋਂ ਵੱਖਰੇ ਵੀ ਹਨ। 'ਮੈ', 'ਅਸੀਂ', 'ਮੇਰੇ', 'ਮੈਨੂੰ', 'ਸਾਨੂੰ' ਉੱਤਮ-ਪੁਰਖ ਪੜਨਾਂਵ ਰੂਪ ਟਕਸਾਲੀ ਪੰਜਾਬੀ ਨਾਲ ਮੇਲ ਵੀ ਖਾਂਦੇ ਹਨ ਜਦਕਿ 'ਅਸਾਂ', 'ਮੈਤੋਂ', 'ਸਾਤੋਂ' ਉੱਤਮ-ਪੁਰਖ ਪੜਨਾਂਵ ਰੂਪ ਟਕਸਾਲੀ ਪੰਜਾਬੀ ਤੋਂ ਵੱਖਰੇ ਹਨ।

### 3.6.1.2. ਮੱਧਮ ਪੁਰਖ ਪੜਨਾਂਵ (Second Person Pronoun)

ਡਾ. ਕੰਵਲਜੀਤ ਕੌਰ (2004:62) ਮੱਧਮ ਪੁਰਖ ਪੜਨਾਂਵ ਰੂਪ ਦੇ ਅੰਤਰਗਤ ਬੁਲਾਰਾ ਆਪਣੇ ਸਾਹਮਣੇ ਵਾਲੇ ਨੂੰ ਸੰਬੋਧਨ ਕਰਦਾ ਹੈ। ਭਾਵ ਵਾਕ ਜਾਂ ਵਾਕੰਸ਼ ਨੂੰ ਉਚਾਰਨ ਸਮੇਂ ਵਕਤਾ ਜਿਨ੍ਹਾਂ ਵਿਕਾਰੀ ਜਾਂ ਅਵਿਕਾਰੀ ਮਦਾਂ ਦੀ ਵਰਤੋਂ ਸਰੋਤੇ ਨੂੰ ਸੰਬੋਧਨ ਕਰਨ ਲਈ ਕਰਦਾ ਹੈ। ਉਹਨਾਂ ਮਦਾਂ ਨੂੰ ਮੱਧਮ-ਪੁਰਖ ਪੜਨਾਂਵ ਆਖਿਆ ਜਾਂਦਾ ਹੈ। ਮਲਵਈ ਉਪਭਾਸ਼ਾ ਵਿੱਚ ਵਰਤੇ ਜਾਂਦੇ ਤੂੰ, ਤੈਂ, ਤੌਂ, ਤੇਰੇ, ਤੈਨੂੰ, ਤੈਥੋਂ, ਤੈਤੋਂ, ਇਕਵਚਨ ਮੱਧਮ-ਪੁਰਖ ਪੜਨਾਂਵ ਰੂਪ ਅਤੇ ਤੁਸੀਂ, ਥੋਡਾ, ਸੋਡਾ. ਥੋਨੂੰ, ਸੋਨੂੰ, ਥੋਤੋਂ, ਸੋਤੋਂ, ਥੋਥੋਂ ਆਦਿ ਬਹੁਵਚਨ ਮੱਧਮ-ਪੁਰਖ ਪੜਨਾਂਵ ਰੂਪਾਂ ਅਧੀਨ ਆਉਂਦਾ ਰੂਪਾਂਤਰਨ ਨਿਮਨ ਅਨੁਸਾਰ ਹੈ:

**ਮੱਧਮ-ਪੁਰਖ ਸਾਧਾਰਨ ਕਾਰਕ ਇਕਵਚਨ**

| | |
|---|---|
| 'ਤੂੰ' | ਤੂੰ ਘੁੱਟ ਚਾਹ ਈ ਕਰ ਲੈਂਦੀ। |
| tu | tu kUTT cah I kər lɛ̃di. |
| 'ਤੈਂ' | ਤੈਂ ਬਕਰੀਆਂ ਲੈ ਕੇ ਕਿਹੜੇ ਪਾਸੇ ਜਾਣੈ? |
| tɛ̃ | tɛ̃ bəkəria lɛ ke kIhəRe pase jaɳɛ |

**ਮੱਧਮ-ਪੁਰਖ ਸਾਧਾਰਨ ਕਾਰਕ ਬਹੁਵਚਨ**

'ਤੁਸੀਂ         ਤੁਸੀਂ ਸਾਊ ਹਾਲੇ ਰਾਮ ਕਰੋ।

tusi□         tusi□ sau hale ram kəro

**ਮੱਧਮ-ਪੁਰਖ ਸੰਬੰਧਕੀ ਕਾਰਕ ਇਕਵਚਨ**

'ਤੇਰੇ'         ਤੇਰੇ ਲਬੇ ਤੇਰੀ ਮਾਂ ਆਈ ਤੀ।

tere         tere ləbe teri ma□ ai ti

**ਮੱਧਮ-ਪੁਰਖ ਸੰਬੰਧਕੀ ਕਾਰਕ ਬਹੁਵਚਨ**

'ਤੁਸਾਂ'         ਤੁਸਾਂ ਨਾਲ ਕਿੰਨੇ ਬੰਦੇ ਆ ਰਏ ਨੇ?

tusa□         tusa□ nal kIə□ne bande a rəe ne?

'ਸੋਡੇ'         ਸੋਡੇ ਨਾਲ ਪੁਲਿਸ ਬੀ ਆ ਰਈ ਏ।

soDe         soDe nal pUlIs bi a rəi e.

**ਮੱਧਮ-ਪੁਰਖ ਕਰਮ/ਸੰਪਰਦਾਨ ਕਾਰਕ ਇਕਵਚਨ**

'ਤੈਨੂੰ'         ਰੋਹਤ 'ਤੈਨੂੰ' ਪਸੰਦ ਕਰਦੈ।

tɛnũ         rohət tenu□ pəsə□d kərdɛ.

**ਮੱਧਮ-ਪੁਰਖ ਕਰਮ/ਸੰਪਰਦਾਨ ਕਾਰਕ ਬਹੁਵਚਨ**

'ਸੋਨੂੰ'         ਅਧਿਆਪਕ ਨੇ ਸੋਨੂੰ/ਥੋਨੂੰ ਚਿੱਠੀ ਭੇਜੀਐ।

sonu□         mame ne sonu□/thonu□ cIThThi bèjIɛ.

**ਮੱਧਮ-ਪੁਰਖ ਅਪਾਦਾਨ ਕਾਰਕ ਇਕਵਚਨ**

'ਤੈਥੋਂ/ਤੈਤੋਂ'         ਰਾਮ ਨੇ ਤੈਥੋਂ/ਤੈਤੋਂ ਪੰਜੀ ਰੁਪਏ ਲਏ।

tɛthõ/tɛtõ         ram ne tɛthõ/tɛtõ pə□ji rUpəe ləe.

**ਮੱਧਮ-ਪੁਰਖ ਅਪਾਦਾਨ ਕਾਰਕ ਬਹੁਵਚਨ**

'ਥੋਤੋਂ/ਸੋਤੋਂ/ਥੋਥੋਂ'         ਦਾਨਾ ਥੋਤੋਂ/ਸੋਤੋਂ/ਥੋਥੋਂ ਦੂਰ ਜਾਏ ਰਿਐ।

thoto□/soto□/thotho□         dana thoto□/soto□/thotho□ dur jae rIɛ

**ਮੱਧਮ-ਪੁਰਖ ਸੰਬੰਧ ਕਾਰਕ ਇਕਵਚਨ**

‘ਤੇਰਾ’ ਤੇਰਾ ਪਿਓ ਮੇਰੇ ਨਾਲ ਲੜਿਐ।

tera tera pIo mere nal ləRIɛ

‘ਤੇਰੀ’ ਤੇਰੀ ਮਾਂ ਨਾਲ ਕੌਣ ਆ ਰਿਐ।

teri teri mã nal k>ɳ a rIɛ

‘ਸੋਡਾ’ ਸੋਡਾ ਪਰੋਣਾ ਸਾਡੇ ਬੱਲ੍ਹ ਐ।

soDa soDa pəroɳa saDe bəllh ɛ

‘ਸੋਡੀ’ ਸੋਡੀ ਮਾਈ ਕਦ ਆਈ ਤੀ।

soDi soDi mai kəd ai ti

**ਮੱਧਮ-ਪੁਰਖ ਸੰਬੰਧ ਕਾਰਕ ਬਹੁਵਚਨ**

‘ਤੇਰੇ’ ਤੇਰੇ ਬਾਈ ਸਾਡੇ ਨਾਲ ਲੜ੍ਹ ਪਏ।

tere tere bai saDe nal ləRh pəe

‘ਤੇਰੀਆਂ’ ਤੇਰੀਆਂ ਬੱਕਰੀਆਂ ਪੱਠਿਆਂ ‘ਚ ਬੜ੍ਹ ਗਈਐਂ।

teria□ teria□ bəkkria□ pəThThIa□ ’c bəRh gəiɛ̃

‘ਥੋਡੇ’ ਸਰਨਾ ਥੋਡੇ ਘਰੇ ਗਿਐ।

thoDe sərna thoDe kə̀re gIɛ

‘ਸੋਡੀਆਂ’ ਸੋਡੀਆਂ ਬੱਕਰੀਆਂ ਨਾਲ ਕੌਣ ਤੀ?

soDia□ soDia□ bəkkria□ nal k>ɳ ti?

ਮਲਵਈ ਉਪਭਾਸ਼ਾ ਵਿੱਚ ‘ਤੂੰ’ ਤੇ ‘ਤੈਂ’ ਮੱਧਮ-ਪੁਰਖ ਸਾਧਾਰਨ ਕਾਰਕ ਇਕ ਵਚਨ ਪੜਨਾਂਵ ਰੂਪ ਅਤੇ ‘ਤੁਸੀਂ’ ਮੱਧਮ-ਪੁਰਖ ਸਾਧਾਰਨ ਕਾਰਕ ਬਹੁਵਚਨ ਪੜਨਾਂਵ ਰੂਪ ਵਰਤਿਆ ਜਾਂਦਾ ਹੈ। ‘ਤੇਰੇ’ ਮੱਧਮ-ਪੁਰਖ ਸੰਬੰਧਕੀ ਕਾਰਕ ਇਕਵਚਨ ਅਤੇ ‘ਤੁਸਾਂ’ ਤੇ ‘ਸੋਤੇ’ ਮੱਧਮ-ਪੁਰਖ ਸੰਬੰਧਕੀ ਕਾਰਕ ਬਹੁਵਚਨ ਪੜਨਾਂਵੀ ਰੂਪ ਵਰਤੇ ਜਾਂਦੇ ਹਨ। ‘ਤੈਨੂੰ’ ਮੱਧਮ-ਪੁਰਖ ਕਰਮ/ਸੰਪਰਦਾਨ ਕਾਰਕ ਇਕਵਚਨ ਪੜਨਾਂਵੀ ਰੂਪ ਅਤੇ ‘ਸੋਨੂੰ’ ਮੱਧਮ-ਪੁਰਖ ਕਰਮ/ਸੰਪਰਦਾਨ ਕਾਰਕ ਬਹੁਵਚਨ ਪੜਨਾਂਵੀ ਰੂਪ ਵਰਤਿਆ

ਜਾਂਦਾ ਹੈ। 'ਤੈਥੋਂ' ਤੇ 'ਤੋਤੋਂ' ਮੱਧਮ-ਪੁਰਖ ਅਪਾਦਾਨ ਕਾਰਕ ਇਕਵਚਨ ਜਦਕਿ 'ਥੋਤੋਂ/ਸੋਤੋਂ/ਥੋਥੋਂ' ਮੱਧਮ-ਪੁਰਖ ਅਪਾਦਾਨ ਕਾਰਕ ਬਹੁਵਚਨ ਪੜਨਾਂਵੀ ਰੂਪ ਵਰਤੇ ਜਾਂਦੇ ਹਨ। 'ਤੇਰਾ' ਤੇ 'ਸੋਡਾ' ਮੱਧਮ-ਪੁਰਖ ਸੰਬੰਧ ਕਾਰਕ ਇਕਵਚਨ ਪੁਲਿੰਗ ਪੜਨਾਂਵ ਰੂਪ ਅਤੇ 'ਤੇਰੀ' ਤੇ 'ਸੋਡੀ' ਮੱਧਮ-ਪੁਰਖ ਸੰਬੰਧ ਕਾਰਕ ਇਕਵਚਨ ਇਸਤਰੀਲਿੰਗ ਪੜਨਾਂਵ ਰੂਪ ਵਰਤੇ ਜਾਂਦੇ ਹਨ, ਜਦਕਿ 'ਤੇਰੇ' ਤੇ 'ਥੋਡੇ' ਮੱਧਮ-ਪੁਰਖ ਸੰਬੰਧ ਕਾਰਕ ਬਹੁਵਚਨ ਪੁਲਿੰਗ ਪੜਨਾਂਵ ਰੂਪ ਅਤੇ 'ਤੇਰੀਆਂ' ਤੇ 'ਸੋਡੀਆਂ' ਮੱਧਮ-ਪੁਰਖ ਸੰਬੰਧ ਕਾਰਕ ਬਹੁਵਚਨ ਇਸਤਰੀਲਿੰਗ ਪੜਨਾਂਵ ਰੂਪ ਵਰਤੇ ਜਾਂਦੇ ਹਨ।

### 3.6.1.3. ਅੱਨ-ਪੁਰਖ ਪੜਨਾਂਵ (Third Person Pronoun)

ਕਿਸੇ ਵਾਕ ਜਾਂ ਵਾਕੰਸ਼ ਨੂੰ ਉਚਾਰਨ ਸਮੇਂ ਵਕਤਾ ਜਿਨ੍ਹਾਂ ਵਿਕਾਰੀ ਜਾਂ ਅਵਿਕਾਰੀ ਮਦਾਂ ਦੀ ਵਰਤੋਂ ਅਜਿਹੇ ਵਿਅਕਤੀਆਂ, ਜੀਵਾਂ ਜਾਂ ਵਸਤੂਆਂ ਲਈ ਕਰਦਾ ਹੈ। ਜੋ ਵਕਤੇ ਸਰੋਤੇ ਦੇ ਪਰਸਪਰ ਪ੍ਰਸੰਗ ਵਾਲੀ ਜਗ੍ਹਾ ਤੋਂ ਗੈਰ ਹਾਜ਼ਰ ਹੁੰਦੀਆਂ ਹਨ। ਮਲਵਈ ਉਪਭਾਸ਼ਾ ਵਿੱਚ ਵਰਤੇ ਜਾਂਦੇ ਅੱਨ-ਪੁਰਖ ਪੜਨਾਂਵ ਰੂਪ ਟਕਸਾਲੀ ਪੰਜਾਬੀ ਵਾਂਗ ਵੀ ਹਨ ਅਤੇ ਟਕਸਾਲੀ ਪੰਜਾਬੀ ਤੋਂ ਵੱਖਰੇ ਵੀ। ਵਚਨ ਅਤੇ ਕਾਰਕ ਅਨੁਸਾਰ ਇਹਨਾਂ ਪੜਨਾਂਵਾਂ ਦੇ ਵਿਕਾਰੀ ਰੂਪ ਨਿਮਨ ਅਨੁਸਾਰ ਹਨ:

**ਅੱਨ-ਪੁਰਖ ਸਾਧਾਰਨ ਕਾਰਕ**

| ਕਾਰਕ | ਨੇੜੇ ਵਾਲੇ | | ਦੂਰ ਵਾਲੇ | |
|---|---|---|---|---|
| | ਇਕਵਚਨ | ਬਹੁਵਚਨ | ਇਕਵਚਨ | ਬਹੁਵਚਨ |
| ਸਾਧਾਰਨ | ਏਹ | ਏਹ | ਓਹ | ਓਹ |
| ਸੰਬੰਧਕੀ | ਏਹ/ਇਸ | ਇਹਨਾਂ | ਉਸ | ਉਹਨਾਂ |
| ਕਰਮ/ਸੰਪਰਦਾਨ | ਏਹਨੂੰ | ਓਹਨਾਂ ਨੂੰ | ਇਹਨਾਂ ਨੂੰ | ਓਹਨਾਂ ਨੂੰ |
| ਅਪਾਦਾਨ | ਏਹਤੋਂ | ਏਹਨਾਂ ਤੋਂ | ਓਹਤੋਂ | ਓਹਨਾਂ ਤੋਂ |
| ਸੰਬੰਧ | ਇਹਦਾ | ਇਹਨਾਂ ਦਾ/ਕਾ | ਓਹਦਾ | ਓਹਨਾਂ ਦਾ/ਕਾ |

ਸਾਰਨੀ 3.20

ਉਪਰੋਕਤ ਸਾਰਨੀ ਤੋਂ ਪਤਾ ਲੱਗਦਾ ਹੈ ਕਿ ਮਲਵਈ ਉਪਭਾਸ਼ਾ ਵਿੱਚ ਮਿਲਦੇ ਪੜਨਾਂਵ ਵਚਨ ਤੇ ਕਾਰਕ ਅਨੁਸਾਰ ਆਪਣਾ ਰੂਪ ਟਕਸਾਲੀ ਪੰਜਾਬੀ ਵਾਂਗ ਹੀ ਵਟਾਉਂਦੇ ਹਨ। ਮਲਵਈ ਉਪਭਾਸ਼ਾ ਵਿੱਚ ਸੰਬੰਧ ਕਾਰਕ ਦੇ ਅੱਨਪੁਰਖ ਪੜਨਾਵੀਂ ਰੂਪਾਂ ਦਾ, ਦੇ, ਦੀ ਦੇ ਨਾਲ ਨਾਲ ਕਾ, ਕੇ, ਕੀ ਵੀ ਮਿਲਦੇ ਹਨ।

### 3.6.2. ਨਿੱਜਵਾਚਕ ਪੜਨਾਂਵ (Reflexive Pronoun)

ਡਾ. ਕੰਵਲਜੀਤ ਕੌਰ (2004:64) ਅਨੁਸਾਰ ਅਜਿਹੇ ਪੜਨਾਵੀਂ ਰੂਪ ਜਿਨ੍ਹਾਂ ਦੇ ਵਿਕਾਰੀ ਜਾਂ ਅਵਿਕਾਰੀ ਰੂਪਾਂ ਤੋਂ ਪੁਰਖ-ਵਾਚਕ ਪੜਨਾਂਵਾਂ ਦਾ ਆਪਣਾ ਨਿੱਜੀ ਬੋਧ ਹੁੰਦਾ ਹੋਵੇ ਉਹਨਾਂ ਰੂਪਾਂ ਨੂੰ ਨਿੱਜਵਾਚਕ ਪੜਨਾਵੀਂ ਰੂਪ ਆਖਦੇ ਹਨ। ਭਾਵ ਵਾਕ ਵਿੱਚ ਜੋ ਸ਼ਬਦ ਕਰਤਾ ਲਈ ਆਵੇ ਅਤੇ ਉਸਦੀ ਨਿੱਜਤਾ ਪ੍ਰਗਟ ਕਰੇ, ਉਸਨੂੰ ਨਿੱਜ-ਵਾਚਕ ਪੜਨਾਂਵ ਕਿਹਾ ਜਾਂਦਾ ਹੈ। ਮਲਵਈ ਉਪਭਾਸ਼ਾ ਵਿੱਚ ਆਪਣਾ, ਆਪ, ਆਪੇ, ਆਬਦਾ, ਆਪਦਾ ਆਦਿ ਨਿੱਜਵਾਚਕ ਪੜਨਾਂਵ ਹਨ। ਮਲਵਈ ਉਪਭਾਸ਼ਾ ਵਿੱਚ ਇਹਨਾਂ ਪੜਨਾਂਵ ਰੂਪਾਂ ਦੀ ਵਰਤੋਂ ਨਿਮਨ ਪ੍ਰਕਾਰ ਨਾਲ ਹੁੰਦੀ ਹੈ:

1. ਉਹ **ਆਪਣੇ-ਆਪ** ਗਿਐ।

   Uəh apəɳe ap gIɛ

2. ਏਹ ਔਹਦਾ **ਆਬਦਾ** ਕੰਮ ਐ।

   eh >əhda abəda kə□m ɛ

3. **ਆਪੋ-ਆਪਣਾ** ਸਮਾਨ ਲੈ ਲਿਐ।

   **apo apəɳa səman lɛ llɛ**

4. ਅੱਗੇ ਤੈਂ **ਆਪਦਾ** ਪੜ੍ਹਿਆ ਬਿਚਾਰਨਾ ਬਾਈ।

   əge tɛ̃ apəda pRIha bIcarəva bai.

5. ਦਾਨਾ **ਆਪੇ** ਸਮਜੂ ਤੈਨੂੰ ਪਤਓਰੇ ਨੂੰ।

   dana ape səmju tɛnu□ pətəore nu□

### 3.6.3. ਨਿਸ਼ਚੇਵਾਚਕ ਪੜਨਾਂਵ (Demonstrative pronoun)

ਨਿਸ਼ਚੇਵਾਚਕ ਪੜਨਾਵੀਂ ਰੂਪ ਕਿਸੇ ਵਿਅਕਤੀ ਜਾਂ ਵਸਤੂ ਦੀ ਸਥਾਨਕ ਸਥਿਤੀ ਨੂੰ ਨਿਸ਼ਚਿਤ ਕਰਦੇ ਹਨ। ਵਾਕ ਬੋਲਣ ਜਾਂ ਲਿਖਣ ਵੇਲੇ ਕਈ ਪੜਨਾਂਵ ਸ਼ਬਦ ਵਰਤੇ ਜਾਂਦੇ ਹਨ। ਜੇਕਰ ਪਹਿਲਾਂ ਆਏ

ਨਾਂਵ ਦੀ ਥਾਂ ਵਰਤੇ ਜਾਣ ਤਾਂ ਇਹ ਪੁਰਖਵਾਚੀ ਪੜਨਾਂਵ ਅਖਵਾਉਂਦੇ ਹਨ, ਪਰ ਜਦੋਂ ਕਿਸੇ ਵਿਅਕਤੀ, ਵਸਤੂ, ਦਿਸ਼ਾ ਵੱਲ ਜਾਂ ਥਾਂ ਬਾਰੇ ਸੰਕੇਤ ਕਰਦੇ ਹਨ ਤਾਂ ਇਹ ਨਿਸ਼ਚੇਵਾਚਕ ਪੜਨਾਂਵ ਦਾ ਰੂਪ ਧਾਰਨ ਕਰ ਲੈਂਦੇ ਹਨ। ਜਿਸ ਕਰਕੇ ਇਹਨਾਂ ਨੂੰ ਨਿਸ਼ਚੇਵਾਚਕ ਪੜਨਾਂਵ ਰੂਪ ਕਿਹਾ ਜਾਂਦਾ ਹੈ। ਟਕਸਾਲੀ ਪੰਜਾਬੀ ਵਾਂਗ ਮਲਵਈ ਉਪਭਾਸ਼ਾ ਵਿੱਚ ਮਿਲਦੇ ਨਿਸ਼ਚੇਵਾਚਕ ਪੜਨਾਂਵ ਰੂਪਾਂ ਨੂੰ ਵੀ ਦੋ ਵਰਗਾਂ ਵਿੱਚ ਵੰਡਿਆ ਜਾ ਸਕਦਾ ਹੈ। '/ਆ/, /ਆਹ/ ਤੇ /ਏਹ/' ਨੇੜੇ ਪਈਆਂ ਵਸਤੂਆਂ ਲਈ ਵਰਤੇ ਜਾਂਦੇ ਹਨ ਅਤੇ /ਔਹ/ ਤੇ /ਓਹ/ ਨਿਸ਼ਚੇਵਾਚਕ ਪੜਨਾਂਵ ਦੂਰ ਪਈਆਂ ਵਸਤੂਆਂ ਲਈ ਵਰਤੇ ਜਾਂਦੇ ਹਨ।

ਮਲਵਈ ਉਪਭਾਸ਼ਾ ਦੇ ਨਿਸ਼ਚੇਵਾਚਕ ਪੜਨਾਵੀ ਰੂਪ ਵਚਨ ਤੇ ਲਿੰਗ ਅਨੁਸਾਰ ਨਿਮਨ ਸਾਰਨੀ ਅਨੁਸਾਰ ਬਣਦੇ ਹਨ:

**ਨਿਸ਼ਚੇਵਾਚਕ ਪੜਨਾਂਵ ਰੂਪ**

| ਕਾਰਕ | ਇਕਵਚਨ | | ਬਹੁਵਚਨ | | ਵਕਤੇ ਤੇ ਸਰੋਤੇ ਦੇ ਨੇੜੇ ਪਈ ਵਸਤੂ ਲਈ | ਵਕਤੇ ਤੇ ਸਰੋਤੇ ਤੋਂ ਦੂਰ ਪਈ ਵਸਤੂ ਵਾਸਤੇ |
|---|---|---|---|---|---|---|
| | ਵਕਤੇ ਦੇ ਨੇੜੇ | ਸਰੋਤੇ ਦੇ ਨੇੜੇ | ਵਕਤੇ ਦੇ ਨੇੜੇ | ਸਰੋਤੇ ਦੇ ਨੇੜੇ | | |
| ਸਾਧਾਰਨ | ਆ/ਆਹ | ਹਾਅ | ਆਹਾ/ਆਹ | ਹਾਅ | ਆਹ | ਹਾਅ |
| ਸਾਧਕ | ਐਨੇ/ਐਹਨੇ | ਐਹਨੇ | ਏਹਨਾਂ ਨੇ | ਐਹਨਾਂ ਨੇ | ਐਨਾਂ/ਇਹਨਾਂ | ਐਨਾਂ/ਐਹਨਾਂ |
| ਕਰਮ/ ਸੰਪਰਦਾਨ | ਐਨੂੰ/ ਐਹਨੂੰ | ਐਹਨੂੰ | ਐਨਾਂ ਨੂੰ/ ਐਹਨਾਂ ਨੂੰ | ਐਹਨਾਂ ਨੂੰ | ਐਨਾਂ ਨੂੰ/ ਐਹਨਾਂ ਨੂੰ | ਐਹਨਾਂ ਨੂੰ |
| ਅਪਾਦਾਨ | ਐਤੋਂ/ ਐਹਤੋਂ | ਐਹਤੋਂ | ਐਨਾਂ ਤੋਂ/ ਐਹਨਾਂ ਤੋਂ | ਐਹਨਾਂ ਤੋਂ | ਐਤੋਂ/ਐਹਤੋਂ | ਔਹਨਾਂ ਤੋਂ |
| ਸੰਬੰਧ | ਐਦਾ/ ਐਹਦਾ | ਐਹਦਾ/ ਕਾ | ਐਹਨਾਂ ਦਾ/ਕਾ | ਐਹਨਾਂ ਦਾ/ਕਾ | ਐਹਦਾ | ਔਹਦਾ |

ਸਾਰਨੀ 3.21

### 3.6.4. **ਅਨਿਸ਼ਚੇਵਾਚਕ ਪੜਨਾਂਵ (Indefinite Pronoun)**

ਕਿਸੇ ਵਾਕ ਜਾਂ ਵਾਕੰਸ਼ ਵਿੱਚ ਮੌਜੂਦ ਅਜਿਹੇ ਪੜਨਾਂਵ ਰੂਪ ਜਿਨ੍ਹਾਂ ਤੋਂ ਕਿਸੇ ਵਿਅਕਤੀ ਜਾਂ ਵਸਤੂ ਦਾ ਬੋਧ ਨਾ ਹੁੰਦਾ ਹੋਵੇ, ਭਾਵ ਕਿਸੇ ਅਣਜਾਣੇ, ਅਣਪਛਾਤੇ ਤੇ ਅਨਿਸ਼ਚਿਤ ਗਿਣਤੀ ਦਾ ਬੋਧ ਹੁੰਦਾ ਹੋਵੇ, ਉਸਨੂੰ ਅਨਿਸ਼ਚੇਵਾਚਕ ਪੜਨਾਂਵ ਆਖਿਆ ਜਾਂਦਾ ਹੈ। ਇਹਨਾਂ ਦੀ ਵਰਤੋਂ ਸਮੇਂ ਸਹੀ ਅਰਥਾਂ ਵਿੱਚ ਅਨਿਸ਼ਚਿਤਤਾ ਜਾਪਦੀ ਹੈ। ਮਲਵਈ ਉਪਭਾਸ਼ਾ ਵਿੱਚ ਕਈ, ਥੋੜੇ, ਬਾਹਲੇ, ਸਾਰੇ ਆਦਿ ਅਨਿਸ਼ਚਿਤਵਾਚਕ ਪੜਨਾਂਵ ਰੂਪ ਵਰਤੇ ਜਾਂਦੇ ਹਨ। ਇਹਨਾਂ ਪੜਨਾਂਵ ਰੂਪਾਂ ਵਿੱਚ ਲਿੰਗ ਵਚਨ ਤੇ ਕਾਰਕ ਅਨੁਸਾਰ ਰੂਪਾਂਤਰਨ ਨਿਮਨ ਸਾਰਨੀ ਅਨੁਸਾਰ ਹੁੰਦਾ ਹੈ:

**ਅਨਿਸ਼ਚਿਤਵਾਚਕ ਸਾਧਾਰਨ ਕਾਰਕ**

| | ਪੁਲਿੰਗ | | ਇਸਤਰੀਲਿੰਗ | |
|---|---|---|---|---|
| ਵਚਨ | ਇਕਵਚਨ | ਬਹੁਵਚਨ | ਇਕਵਚਨ | ਬਹੁਵਚਨ |
| | - | ਬਾਹਲੇ | - | ਬਾਹਲੀਆਂ |
| | - | ਬਿਰਲੇ | - | ਬਿਰਲੀਆਂ |
| | - | ਥੋੜੇ | - | ਥੋੜੀਆਂ |
| | - | ਸਾਰੇ | - | ਸਾਰੀਆਂ |

**ਅਨਿਸ਼ਚਿਤਵਾਚਕ ਸੰਬੰਧਕੀ ਕਾਰਕ**

| | ਪੁਲਿੰਗ | | ਇਸਤਰੀਲਿੰਗ | |
|---|---|---|---|---|
| ਵਚਨ | ਇਕਵਚਨ | ਬਹੁਵਚਨ | ਇਕਵਚਨ | ਬਹੁਵਚਨ |
| | - | ਬਾਹਲਿਆਂ | - | ਬਾਹਲੀਆਂ |
| | - | ਬਿਰਲਿਆਂ | - | ਬਿਰਲੀਆਂ |
| | - | ਥੋੜਿਆਂ | - | ਥੋੜੀਆਂ |
| | - | ਸਾਰਿਆ | - | ਸਾਰੀਆਂ |

### 3.6.5. **ਪ੍ਰਸ਼ਨਵਾਚਕ ਪੜਨਾਂਵ (Interrogative Pronoun)**

ਕਿਸੇ ਵਾਕ ਵਿੱਚ ਅਜਿਹਾ ਪੜਨਾਂਵ ਰੂਪ ਜਿਸ ਰਾਹੀਂ ਕੋਈ ਸਵਾਲ ਕੀਤਾ ਗਿਆ ਹੋਵੇ, ਭਾਵ ਕੋਈ ਪ੍ਰਸ਼ਨ ਪੁੱਛਿਆ ਗਿਆ ਹੋਵੇ, ਪ੍ਰਸ਼ਨਵਾਚਕ ਪੜਨਾਂਵ ਅਖਵਾਉਂਦਾ ਹੈ। ਮਲਵਈ ਉਪਭਾਸ਼ਾ ਵਿੱਚ ਮਿਲਦੇ ਪੜਨਾਂਵ ਕੌਣ, ਕੀ, ਕਿਹੜਾ, ਕਿਸਨੂੰ, ਕਿਉਂ, ਕੀਹਦਾ, ਕੀਹਤੋਂ ਆਦਿ ਪ੍ਰਸ਼ਨਵਾਚਕ ਪੜਨਾਂਵ ਵਰਤੇ ਜਾਂਦੇ ਹਨ।

1. ਸੋਡੇ ਘਰੇ **ਕੌਣ** ਆ ਰਿਐ?

   soDe kəre k>ŋ a rIɛ?

2. ਤੈਂ ਪੈਸੇ **ਕੀਹਤੋਂ** ਲਏ ਨੇ?

   tɛ̃ pɛse kihəto□ ləe ne?

3. ਕੀਹਦਾ **ਛੋਹਰ** ਪਕੜਿਐ?

   kIhəda Chohər pəkəRIɛ?

### 3.6.6. **ਸੰਬੰਧਵਾਚਕ ਪੜਨਾਂਵ (Relative Pronouns)**

ਨਾਂਵ ਦੀ ਥਾਂ ਵਰਤਿਆ ਗਿਆ ਉਹ ਸ਼ਬਦ ਜਿਹੜਾ ਦੋ ਉਪਵਾਕਾਂ ਦੇ ਆਪਸੀ ਸੰਬੰਧ ਸਥਾਪਿਤ ਕਰੇ, ਉਸਨੂੰ ਸੰਬੰਧਵਾਚਕ ਪੜਨਾਂਵ ਕਿਹਾ ਜਾਂਦਾ ਹੈ। ਸੰਬੰਧਵਾਚਕ ਪੜਨਾਂਵ ਰੂਪ ਮਿਸ਼ਰਿਤ ਅਤੇ ਸੰਯੁਕਤ ਵਾਕਾਂ ਵਿੱਚ ਵਰਤੇ ਜਾਂਦੇ ਹਨ। ਮਲਵਈ ਉਪਭਾਸ਼ਾ ਵਿੱਚ ਇਹ ਪੜਨਾਂਵ ਟਕਸਾਲੀ ਪੰਜਾਬੀ ਵਾਂਗ ਹੀ ਹਨ। ਇਹਨਾਂ ਪੜਨਾਂਵ ਰੂਪਾਂ ਦੀ ਵਰਤੋਂ ਨਿਮਨ ਪ੍ਰਕਾਰ ਦੇ ਵਾਕਾਂ ਵਿੱਚ ਕੀਤੀ ਜਾਂਦੀ ਹੈ:

1. **ਜੋ** ਕਰੇਗਾ **ਸੋ** (ਉਹ) ਭਰੇਗਾ।

   jo kərega so bə́rega

2. **ਜਿਹਨਾਂ/ਜੀਹਨਾਂ** ਨੂੰ ਸੱਦਿਆ ਤੀ ਓਹ ਆ ਗਏ ਨੇ।

   jIhəna/jihəna nu□ səddIa ti oh a gəe ne.

3. **ਜਿਹੜਾ** ਭੱਜੇ ਉਹਨੂੰ ਫੜ ਲਓ।

   jIhəRa bə́jje uəhnu□ phəR ləo.

**ਸਾਰੰਸ਼**

ਮਲਵਈ ਉਪਭਾਸ਼ਾ ਵਿੱਚ ਵਰਤੇ ਜਾਂਦੇ ਨਾਂਵਾਂ ਨੂੰ ਸਾਧਾਰਨ ਕਾਰਕ ਅਧੀਨ ਲਿੰਗ, ਵਚਨ ਦੀ ਦ੍ਰਿਸ਼ਟੀ ਤੋਂ ਪਰਖਿਆਂ ਪਤਾ ਲੱਗਦਾ ਹੈ ਕਿ ਇਕਵਚਨ ਪੁਲਿੰਗ /-ਆ/ ਅੰਤਕ ਨਾਂਵਾਂ ਦਾ ਰੂਪਾਂਤਰਨ ਵਚਨ ਅਨੁਸਾਰ /-ਏ/ ਅੰਤਕ ਬਣ ਜਾਂਦਾ ਹੈ। /-ਈ/ ਪੁਲਿੰਗ ਨਾਂਵ ਸਾਧਾਰਨ ਕਾਰਕ ਸਮੇਂ ਵਚਨ ਪੱਖੋਂ ਰੂਪਾਂਤਰਨ ਰਹਿਤ ਹੁੰਦੇ ਹਨ। ਇਸਤਰੀ ਲਿੰਗ /-ਈ/ ਅੰਤਕ ਨਾਂਵਾਂ ਦਾ ਰੂਪਾਂਤਰਨ ਵਚਨ ਅਨੁਸਾਰ /-ਆਂ/ ਅੰਤਕ ਬਣ ਜਾਂਦਾ ਹੈ। ਵਿਅੰਜਨ ਅੰਤਕ ਇਸਤਰੀਲਿੰਗ ਇਕਵਚਨ ਨਾਂਵਾਂ ਦਾ ਬਹੁਵਚਨ ਰੂਪਾਂਤਰਨ /-ਆਂ/ ਅੰਤਕ ਹੋ ਜਾਂਦਾ ਹੈ। ਸੰਬੰਧਕੀ ਕਾਰਕ ਅਧੀਨ ਲਿੰਗ ਤੇ ਵਚਨ ਦੀ ਦ੍ਰਿਸ਼ਟੀ ਤੋਂ ਪਰਖਿਆ ਪਤਾ ਲੱਗਦਾ ਹੈ ਕਿ ਸੰਬੰਧਕੀ ਕਾਰਕੀ ਰੂਪ ਇਕ ਵਚਨ ਪੁਲਿੰਗ /-ਏ/ ਅੰਤਕ ਨਾਂਵਾਂ ਦਾ ਰੂਪਾਂਤਰਨ ਵਚਨ ਅਨੁਸਾਰ /-ਇਆਂ/ ਅੰਤਕ ਬਣ ਜਾਂਦਾ ਹੈ। ਵਿਅੰਜਨ ਅੰਤਕ ਪੁਲਿੰਗ ਨਾਂਵ ਰੂਪਾਂ ਦਾ ਰੂਪਾਂਤਰਨ ਵਚਨ ਅਨੁਸਾਰ /-ਆਂ/ ਅੰਤਕ ਹੁੰਦਾ ਹੈ। ਸੰਬੰਧਕੀ ਕਾਰਕ ਅਧੀਨ ਵਰਤੇ ਜਾਂਦੇ ਇਕਵਚਨ ਇਸਤਰੀਲਿੰਗ /-ਈ/ ਅੰਤਕ ਨਾਂਵਾਂ ਦਾ ਰੂਪਾਂਤਰਨ ਵਚਨ ਅਨੁਸਾਰ /-ਆਂ/ ਅੰਤਕ ਹੋ ਜਾਂਦਾ ਹੈ। ਵਿਅੰਜਨ ਅੰਤਕ ਇਸਤਰੀਲਿੰਗ ਨਾਂਵ ਰੂਪਾਂ ਦਾ ਰੂਪਾਂਤਰਨ ਵਚਨ ਅਨੁਸਾਰ /-ਆਂ/ ਅੰਤਕ ਹੁੰਦਾ ਹੈ।

ਮਲਵਈ ਉਪਭਾਸ਼ਾ ਵਿੱਚ 'ਦਾ, ਦੇ, ਦੀ' ਸੰਬੰਧਕੀ ਕਾਰਕ ਰੂਪਾਂ ਦੇ ਨਾਲ 'ਕਾ, ਕੇ, ਕੀ' ਰੂਪਾਂ ਦੀ ਵਰਤੋਂ ਵੀ ਕੀਤੀ ਜਾਂਦੀ ਹੈ ਜੋ ਕਿ ਮਾਝੀ, ਦੁਆਬੀ ਤੇ ਪੁਆਧੀ ਤੋਂ ਵੱਖਰੇ ਹਨ। 'ਕਾ, ਕੇ, ਕੀ' ਮਲਵਈ ਉਪਭਾਸ਼ਾ ਵਿੱਚ ਸੰਬੰਧਕ ਵਾਂਗ ਵਿੱਚਰਦੇ ਹੋਏ ਅਰਥ ਪਰਿਵਰਤਨ ਦੇ ਸੂਚਕ ਵੀ ਹਨ। ਜਿਵੇਂ :

4. ਰੌਣਕੀ ਦਾ ਘੋੜਾ ।
5. ਰੌਣਕੀ ਕਾ ਘੋੜਾ ।

ਸੰਬੋਧਨੀ ਕਾਰਕ ਰੂਪਾਂ ਦੇ ਅਧਿਐਨ ਤੋਂ ਪਤਾ ਲੱਗਦਾ ਹੈ ਕਿ ਮਲਵਈ ਸੰਬੋਧਕੀ ਪੁਲਿੰਗ ਇਕਵਚਨ ਨਾਂਵ /-ਇਆ/ ਅੰਤਕ ਤੋਂ ਬਹੁਵਚਨੀ ਰੂਪ ਬਣਾਉਣ ਸਮੇਂ /-ਇਓ/ ਅੰਤਕ ਵਾਲੇ ਬਣ ਜਾਂਦੇ ਹਨ। ਵਿਅੰਜਨ ਅੰਤਕ ਪੁਲਿੰਗ ਇਕਵਚਨ ਨਾਂਵ ਦਾ ਵਚਨ ਅਨੁਸਾਰ ਰੂਪਾਂਤਰਨ /-ਓ/ ਹੋ ਜਾਂਦਾ ਹੈ ਜਿਵੇਂ :- ਪੁੱਤ ਤੋਂ ਪੁਤਰੋ। ਮਲਵਈ ਉਪਭਾਸ਼ਾ ਵਿੱਚ ਇਕਵਚਨ ਇਸਤਰੀਲਿੰਗ ਨਾਂਵਾਂ ਦਾ ਰੂਪਾਂਤਰਨ /-ਏ/ ਅੰਤਕ ਤੋਂ /-ਓ/ ਅੰਤਕ ਹੋ ਜਾਂਦਾ ਹੈ। ਸਾਧਾਰਨ ਕਾਰਕ ਅਧੀਨ ਵਰਤੇ ਗਏ ਨਾਂਵ ਰੂਪਾਂ ਤੋਂ

ਅਪਾਦਾਨ ਕਾਰਕੀ ਨਾਂਵ ਬਣਾਉਣ ਸਮੇਂ ਇਕਵਚਨ ਪੁਲਿੰਗ ਨਾਂਵ /-ਆ/ ਅੰਤਕ ਤੋਂ /-ਇਓਂ/ ਅੰਤਕ ਬਣ ਜਾਂਦਾ ਹੈ। ਇਸ ਤਰ੍ਹਾਂ ਇਕਵਚਨ ਇਸਤਰੀਲਿੰਗ ਨਾਂਵ /-ਈ/ ਤੋਂ /-ਈਓਂ/ ਅੰਤਕ ਬਣ ਜਾਂਦਾ ਹੈ। ਮਲਵਈ ਉਪਭਾਸ਼ਾ ਵਿੱਚ ਬਹੁਵਚਨ ਅਪਾਦਾਨ ਕਾਰਕੀ ਰੂਪ ਦੀ ਅਣਹੋਂਦ ਹੈ। ਬਹੁਵਚਨ ਅਪਾਦਾਨ ਕਾਰਕੀ ਰੂਪ ਬਣਾਉਣ ਲਈ ਬਹੁਵਚਨੀ ਨਾਂਵ ਤੋਂ ਬਾਅਦ /ਤੋਂ/ ਸੰਬੰਧਕ ਦੀ ਵਰਤੋਂ ਕੀਤੀ ਜਾਂਦੀ ਹੈ। ਮਲਵਈ ਉਪਭਾਸ਼ਾ ਵਿਚਲੇ ਨਾਂਵ ਰੂਪ ਕਰਨ ਕਾਰਕ ਸਮੇਂ ਆਪਣਾ ਰੂਪ ਵਟਾਉਂਦੇ ਹਨ। ਅਜਿਹੇ ਨਾਂਵ ਰੂਪ ਬਣਾਉਣ ਵਾਸਤੇ ਕੁਝ ਵਿਅੰਜਨ ਅੰਤਕ ਨਾਂਵਾਂ ਪਿੱਛੇ /-ਈਂ/ ਜੋੜੀ ਜਾਂਦੀ ਹੈ ਜੋ /ਨਾਲ, ਦੁਆਰਾ, ਰਾਹੀਂ/ ਸੰਬੰਧਕਾਂ ਦੀ ਹੋਂਦ ਨੂੰ ਪ੍ਰਗਟ ਕਰਦੀ ਹੈ। ਪਰ ਕਰਨ ਕਾਰਕ ਨਾਂਵ ਰੂਪਾਂ ਦੇ ਸਿਰਫ਼ ਬਹੁਵਚਨ ਰੂਪ ਹੀ ਮਿਲਦੇ ਹਨ। ਮਲਵਈ ਉਪਭਾਸ਼ਾ ਵਿੱਚ ਵਰਤੇ ਜਾਂਦੇ ਕੁੱਝ ਨਾਂਵ ਰੂਪ ਬਿਲਕੁਲ ਨਿਵੇਕਲੇ ਹਨ। ਜਿਵੇਂ:

| ਮਲਵਈ | ਟਕਸਾਲੀ | ਮਾਝੀ |
|---|---|---|
| ਬੋਤਾ | ਊਠ | ਊਠ |
| ਢਾਂਡੀ | ਸੋਟੀ | ਸੋਟੀ |
| ਧੌਲ਼/ਲਫੇੜ | ਥੱਪੜ | ਚਪੇੜ |
| ਕੱਬਾ | ਅੜਬ | ਅੱਖੜ/ਹਠੀ |
| ਆਡਾ | ਟੇਡਾ | ਤਿਰਛਾ |
| ਭਾਣਜਾ | ਭਾਣਜਾ/ਭਣੇਵਾਂ | ਭਣੇਵਾਂ |

ਮਲਵਈ ਉਪਭਾਸ਼ਾ ਵਿੱਚ ਵਰਤੇ ਜਾਂਦੇ ਮੁੱਖ ਕਿਰਿਆ ਰੂਪ ਟਕਸਾਲੀ ਪੰਜਾਬੀ ਵਰਗੇ ਹੀ ਹਨ ਜਦਕਿ ਸਹਾਇਕ ਕਿਰਿਆ ਰੂਪ ਅਤੇ ਸੰਚਾਲਕ ਕਿਰਿਆ ਰੂਪ ਟਕਸਾਲੀ ਪੰਜਾਬੀ ਨਾਲੋਂ ਵੱਖਰੇ ਹਨ। ਮਲਵਈ ਉਪਭਾਸ਼ਾ ਵਿੱਚ ਐ, ਆਂ, ਐਂ, ਏ, ਹੈਗਾ ਇਕਵਚਨ ਅਤੇ ਨੇ, ਆ, ਹੈਗੇ ਬਹੁਵਚਨ ਵਰਤਮਾਨ ਸਹਾਇਕ ਕਿਰਿਆ ਰੂਪ ਵਰਤੇ ਜਾਂਦੇ ਹਨ। ਇਹਨਾਂ ਵਿੱਚੋਂ ਕੁਝ ਅਜਿਹੇ ਕਿਰਿਆ ਰੂਪ ਹਨ ਜੋ ਮੁੱਖ ਕਿਰਿਆ ਤੋਂ ਬਾਅਦ ਆ ਕੇ ਕਿਰਿਆ ਦਾ ਕਾਲ ਪ੍ਰਗਟ ਕਰਦੇ ਹਨ। ਪ੍ਰੰਤੂ ਕੁਝ ਅਜਿਹੇ ਕਿਰਿਆ ਰੂਪ ਹਨ ਜੋ ਮੁੱਖ ਕਿਰਿਆ ਤੋਂ ਬਾਅਦ ਵਿਭਕਤੀ ਵਾਂਗ ਆ ਕੇ ਕਿਰਿਆ ਦਾ ਕਾਲ ਪ੍ਰਗਟ ਕਰਦੇ ਹਨ। ਸੀ/ਤੀ/ਸੀਗਾ/ਸੀਗੀ ਭੂਤਕਾਲੀ ਸਹਾਇਕ ਕਿਰਿਆ ਰੂਪ ਅਤੇ ਗਾ/ਗੀ ਭਵਿੱਖਕਾਲੀ ਸਹਾਇਕ

ਕਿਰਿਆ ਰੂਪ ਜੋ ਲਿੰਗ ਅਤੇ ਵਚਨ ਅਨੁਸਾਰ ਟਕਸਾਲੀ ਪੰਜਾਬੀ ਵਾਂਗ ਹੀ ਆਪਣਾ ਰੂਪ ਰੂਪਾਂਤਰਿਤ ਕਰਦੇ ਹਨ।

ਮਲਵਈ ਉਪਭਾਸ਼ਾ ਵਿੱਚ ਉੱਖਲ਼, ਅੱਖੜ, ਅਬੈੜਾ, ਸਖਾਲਾ, ਸਨੱਖੀ, ਸਿੱਧਰਾ, ਛਿਆਰ, ਰਮਤਾ, ਖੌਢਾ, ਕਮਾਰਾ, ਖਚਰਾ ਸਰਪੰਚ, ਬਚਾਰਾ ਗਧਾ, ਕਲੈਤਾ ਪੁਤਰ ਆਦਿ ਵਾਕੰਸ਼ਾਂ ਵਿੱਚ ਉੱਖਲ਼, ਅੱਖੜ, ਅਧੇੜ, ਅਬੈੜਾ, ਸਖਾਲਾ, ਸਨੱਖਾ, ਦੱਸੇ, ਦੋਮੇਂ ਆਦਿ ਸ਼ਬਦ ਰੂਪ ਵਿਸ਼ੇਸ਼ਣ ਸ਼੍ਰੇਣੀ ਦੇ ਹਨ। ਇਸ ਉਪਭਾਸ਼ਾ ਵਿੱਚ ਮਿਲਦੇ ਵਿਸ਼ੇਸ਼ਣ ਰੂਪਕ ਪੱਖ ਤੋਂ ਪੰਜਾਬੀ ਦੀਆਂ ਹੋਰ ਉਪਭਾਸ਼ਾ ਤੋਂ ਵੱਖਰੇ ਹਨ। ਇਹਨਾਂ ਵਿਸ਼ੇਸ਼ਣ ਰੂਪਾਂ ਦਾ ਲਿੰਗ, ਵਚਨ ਤੇ ਕਾਰਕ ਅਨੁਸਾਰ ਰੂਪਾਂਤਰ ਟਕਸਾਲੀ ਪੰਜਾਬੀ ਵਾਂਗ ਹੀ ਹੁੰਦਾ ਹੈ। ਅਰਥ ਦੇ ਆਧਾਰ ਤੇ ਮਲਵਈ ਉਪਭਾਸ਼ਾ ਵਿੱਚ ਗੁਣਵਾਚਕ, ਸੰਖਿਆਵਾਚਕ, ਮਿਣਤੀਵਾਚਕ ਤੇ ਨਿਸ਼ਚੇਵਾਚਕ ਵਿਸ਼ੇਸ਼ਣ ਮਿਲਦੇ ਹਨ। ਇਨ੍ਹਾਂ ਸਾਰੇ ਨਾਂਵ ਰੂਪਾਂ ਦਾ ਲਿੰਗ, ਵਚਨ ਤੇ ਕਾਰਕ ਅਨੁਸਾਰ ਰੂਪਾਂਤਰ ਟਕਸਾਲੀ ਪੰਜਾਬੀ ਵਾਂਗ ਹੀ ਹੁੰਦਾ ਹੈ। ਬਣਤਰ ਦੇ ਆਧਾਰ ਤੇ ਮਲਵਈ ਉਪਭਾਸ਼ਾ ਵਿੱਚ ਮੂਲ, ਰੂਪਾਂਤਰਿਤ ਤੇ ਸੰਯੁਕਤ ਵਿਸ਼ੇਸ਼ਣ ਮਿਲਦੇ ਹਨ। ਇਸ ਉਪਭਾਸ਼ਾ ਵਿੱਚ ਊਣਾ, ਊਤ, ਅੱਥਰਾ, ਅਦਾਸ, ਆਲਸੀ, ਐਡਾ, ਔਤ, ਸੱਜਰ, ਸਦਾਈ, ਸਨੱਖਾ, ਸਫੈਦ, ਛਿਆਰ, ਕੱਕਾ, ਕਮਾਰਾ, ਕਲੈਤਾ, ਕੈਰ, ਨਮਾਂ, ਅਣੰਜਾ, ਅਣਾਹਟ, ਬੱਧ ਆਦਿ ਮੂਲ ਵਿਸ਼ੇਸ਼ਣ ਵਰਤੇ ਜਾਂਦੇ ਹਨ। ਰੂਪਾਂਤਰਿਤ ਵਿਸ਼ੇਸ਼ਣ ਬਣਾਉਣ ਲਈ ਵੱਖ-ਵੱਖ ਸ਼੍ਰੇਣੀਆਂ ਨਾਲ ਵਿਉਂਤਪਤੀਮੂਲਕ ਰੂਪਾਂਸ਼ ਲਗਾ ਕੇ ਬਣਾਏ ਜਾਂਦੇ ਹਨ। ਮਲਵਈ ਉਪਭਾਸ਼ਾ ਵਿੱਚ ਚੱਪਾ ਭਰ, ਪਾ ਪਾਸਕ, ਉੱਭੜ ਖਾਬੜ, ਖੰਨੀ ਚੱਪਾ, ਕੱਖ ਭਰ, ਕੱਚਾ ਪਿੱਲਾ, ਕੰਜ ਕੁਆਰੀ, ਕੱਲਮ ਕੱਲਾ, ਕੀਤਾ ਕੱਤਰਿਆ, ਗਪੌੜ ਸੰਖ, ਨੰਗ ਮਲੰਗ, ਅਧ ਮਰਿਆ, ਇਕੋ ਜਿੱਕੇ, ਇਕੋ ਜੇ, ਸੱਜ ਬਿਆਹੀ, ਸੱਜ ਮਕਲਾਈ, ਸੱਤ ਪਰਾਇਆ, ਸਤਮਾਂਹਾਂ, ਸਾਧੂ ਸਭਾਅ, ਸਿੱਧ ਪੱਧਰਾ, ਸਿਰ ਸੜਿਆ, ਸੁਘੜ ਸਿਆਣਾ, ਸੁੰਨ ਬੱਟਾ, ਹੱਡ-ਹਰਾਮੀ ਆਦਿ ਸੰਯੁਕਤ ਵਿਸ਼ੇਸ਼ਣ ਵਰਤੇ ਜਾਂਦੇ ਹਨ। ਮਲਵਈ ਉਪਭਾਸ਼ਾ ਵਿਚਲੇ ਵਿਸ਼ੇਸ਼ਣ ਵਾਕਾਤਮਕ ਕਾਰਜ ਦੋ ਤਰੀਕਿਆਂ ਨਾਲ ਪੂਰਾ ਕਰਦੇ ਹਨ- ਆਪਣੇ ਵਿਸ਼ੇਸ਼ ਤੋਂ ਪਹਿਲਾਂ ਵਿਚਰਕੇ ਅਤੇ ਆਪਣੇ ਵਿਸ਼ੇਸ਼ ਤੋਂ ਬਾਅਦ ਵਿੱਚ ਵਿਚਰਕੇ। ਇਸ ਆਧਾਰ ’ਤੇ ਅਸੀਂ ਆਪਣੇ ਅਧਿਐਨ ਵਿੱਚ ਅਜਿਹੇ ਵਿਸ਼ੇਸ਼ਣਾ ਨੂੰ ਵਿਸ਼ੇਸ਼ ਵਿਸ਼ੇਸ਼ਣ ਤੇ ਵਿਧੇ ਵਿਸ਼ੇਸ਼ਣ ਦੋ ਸ਼੍ਰੇਣੀਆਂ ਵਿੱਚ ਵੰਡਿਆ ਹੈ।

ਸੰਰਚਨਾ ਦੇ ਆਧਾਰ ਮਲਵਈ ਕਿਰਿਆ ਵਿਸ਼ੇਸ਼ਣ ਮੂਲ ਕਿਰਿਆ ਵਿਸ਼ੇਸ਼ਣ, ਵਿਉਂਤਪਤ ਕਿਰਿਆ ਵਿਸ਼ੇਸ਼ਣ ਅਤੇ ਮਿਸ਼ਰਤ ਦਾ ਅਧਿਐਨ ਕੀਤਾ ਗਿਆ ਹੈ। ਕਾਰਜ ਦੇ ਆਧਾਰ ਤੇ ਮਲਵਈ ਕਿਰਿਆ ਵਿਸ਼ੇਸ਼ਣਾ ਨੂੰ ਸੰਯੋਜਕੀ ਕਿਰਿਆ ਵਿਸ਼ੇਸ਼ਣ, ਵਿਯੋਜਕੀ ਕਿਰਿਆ ਵਿਸ਼ੇਸ਼ਣ ਅਤੇ ਯੋਜਕੀ ਕਿਰਿਆ ਵਿਸ਼ੇਸ਼ਣ ਵਿੱਚ ਵੰਡਿਆ ਗਿਆ ਹੈ। ਕਿਰਿਆ ਵਿਸ਼ੇਸ਼ਣ ਦੀ ਅਰਥਕੀ ਵਰਗਵੰਡ ਕਰਦੇ ਸਮੇਂ ਸਥਾਨਸੂਚਕ, ਸਮਾਂਸੂਚਕ, ਕਾਰਨਸੂਚਕ, ਵਿਧੀਸੂਚਕ, ਪਰਿਮਾਣਸੂਚਕ, ਅਤੇ ਗਿਣਤੀਸੂਚਕ ਵਿਸ਼ੇਸ਼ਣ ਵਿੱਚ ਵੰਡਿਆ ਹੈ। ਕਿਰਿਆ ਵਿਸ਼ੇਸ਼ਣ ਵਾਕੰਸ਼ ਦੀ ਬਣਤਰੀ ਵਰਗਵੰਡ ਦਾ ਅਧਿਐਨ ਕਰਨ ਤੋਂ ਪਹਿਲਾਂ ਕਿਰਿਆ ਵਿਸ਼ੇਸ਼ਣ-ਵਾਕੰਸ਼ ਦੇ ਸੰਕਲਪ ਨੂੰ ਸਪੱਸ਼ਟ ਕਰਦੇ ਹੋਏ ਮਲਵਈ ਉਪਭਾਸ਼ਾ ਦੀ ਕਿਰਿਆ ਵਿਸ਼ੇਸ਼ਣ ਦਾ ਅਧਿਐਨ ਕੀਤਾ ਗਿਆ ਹੈ। ਕਿਰਿਆ ਵਾਕੰਸ਼ ਵਿੱਚ ਕਿਰਿਆ ਵਿਸ਼ੇਸ਼ਣ-ਵਾਕੰਸ਼ ਦਾ ਸਥਾਨ ਬਹੁਤ ਅਹਿਮ ਹੈ। ਇਹ ਕਿਰਿਆ ਨੂੰ ਸਮੇਂ, ਸਥਾਨ, ਵਿਧੀ ਅਤੇ ਕਾਰਨ ਆਦਿ ਦੀ ਦ੍ਰਿਸ਼ਟੀ ਤੋਂ ਪ੍ਰਭਾਵਿਤ ਕਰਦਾ ਹੈ।

ਮਲਵਈ ਉਪਭਾਸ਼ਾ ਦੇ ਪੜਨਾਵੀਂ ਵਿਸ਼ੇਸ਼ਤਾਵਾਂ ਦਾ ਅਧਿਐਨ ਕਰਦੇ ਸਮੇਂ ਪੜਨਾਵਾਂ ਰੂਪਾਂ ਨੂੰ ਛੇ ਵਰਗਾਂ ਵਿੱਚ ਵੰਡਿਆ ਗਿਆ ਹੈ। ਪਹਿਲੇ ਭਾਗ ਵਿੱਚ ਪੁਰਖਵਾਚਕ ਪੜਨਾਵਾਂ ਅੰਤਰਗਤ ਉੱਤਮ-ਪੁਰਖ, ਮੱਧਮ-ਪੁਰਖ ਅਤੇ ਅੱਨ-ਪੁਰਖ ਪੜਨਾਂਵ ਰੂਪਾਂ ਦਾ ਅਧਿਐਨ ਲਿੰਗ, ਵਚਨ ਤੇ ਕਾਰਕ ਦੇ ਆਧਾਰ ਤੇ ਕੀਤਾ ਗਿਆ ਹੈ। ਮਲਵਈ ਉਪਭਾਸ਼ਾ ਵਿੱਚ ਵਰਤੇ ਜਾਂਦੇ ਪੜਨਾਂਵ ਰੂਪ ਟਕਸਾਲੀ ਪੰਜਾਬੀ ਨਾਲ ਮੇਲ ਵੀ ਖਾਂਦੇ ਹਨ ਅਤੇ ਉਸਤੋਂ ਵੱਖਰੇ ਵੀ ਹਨ। 'ਮੈ', 'ਅਸੀਂ', 'ਮੇਰੇ', 'ਮੈਨੂੰ', 'ਸਾਨੂੰ' ਉੱਤਮ-ਪੁਰਖ ਪੜਨਾਂਵ ਰੂਪ ਟਕਸਾਲੀ ਪੰਜਾਬੀ ਨਾਲ ਮੇਲ ਖਾਂਦੇ ਹਨ ਜਦਕਿ 'ਅਸਾਂ', 'ਮੈਤੋਂ', 'ਸਾਤੋਂ' ਉੱਤਮ-ਪੁਰਖ ਪੜਨਾਂਵ ਰੂਪ ਟਕਸਾਲੀ ਪੰਜਾਬੀ ਤੋਂ ਵੱਖਰੇ ਹਨ। ਮੱਧਮ-ਪੁਰਖ ਪੜਨਾਂਵ ਰੂਪ 'ਤੂੰ', 'ਤੇਰੇ', 'ਤੈਨੂੰ', 'ਤੇਰਾ', 'ਤੇਰੀ', 'ਤੇਰੇ', ਅਤੇ 'ਤੇਰੀਆਂ' ਪੜਨਾਂਵ ਰੂਪ ਟਕਸਾਲੀ ਵਾਂਗ ਹੀ ਹਨ ਜਦਕਿ 'ਤੈਂ', 'ਤੁਸਾਂ', 'ਸੋਤੇ', 'ਸੋਨੂੰ' 'ਤੈਥੋਂ', 'ਤੋਤੋਂ', 'ਥੋਤੋਂ/ਸੋਤੋਂ/ਥੋਥੋਂ', 'ਸੋਡਾ', 'ਸੋਡੀ', 'ਥੋਡੇ' ਤੇ 'ਸੋਡੀਆਂ' ਮੱਧਮ-ਪੁਰਖ ਪੜਨਾਂਵ ਰੂਪਕ ਪੱਖ ਤੋਂ ਟਕਸਾਲੀ ਪੰਜਾਬੀ ਨਾਲੋਂ ਵੱਖਰੇ ਹਨ। ਅੱਨ-ਪੁਰਖ ਪੜਨਾਂਵ ਰੂਪ ਟਕਸਾਲੀ ਪੰਜਾਬੀ ਵਾਂਗ ਹਨ। ਪੁਰਖਵਾਚਕ ਪੜਨਾਂਵ ਲਿੰਗ, ਵਚਨ ਤੇ ਕਾਰਕ ਅਨੁਸਾਰ ਟਕਸਾਲੀ ਪੰਜਾਬੀ ਵਾਂਗ ਹੀ ਰੂਪਾਂਤਰਿਤ ਹੁੰਦੇ ਹਨ। ਮਲਵਈ ਉਪਭਾਸ਼ਾ ਇਕ ਨਵੇਕਲਾ ਪੜਨਾਂਵ ਆਵਦਾ/ਆਬਦਾ ਹੈ ਜੋ ਕਿ ਨਿੱਜਵਾਚਕੀ ਹੈ। ਇਸਦੇ ਹੋਰ ਰੂਪ ਆਪਦਾ ਤੇ ਆਪਣਾ ਹਨ। '/ਆ/, /ਆਹ/ ਤੇ /ਏਹ/' ਨੇੜੇ ਪਈਆਂ ਵਸਤੂਆਂ ਲਈ ਵਰਤੇ ਜਾਂਦੇ ਹਨ ਅਤੇ ਔਹ ਤੇ ਓਹ ਨਿਸ਼ਚੇਵਾਚਕ ਪੜਨਾਂਵ ਦੂਰ ਪਈਆਂ ਵਸਤੂਆਂ ਲਈ ਵਰਤੇ ਜਾਂਦੇ ਹਨ। ਨਿਸ਼ਚੇਵਾਚਕ ਪੜਨਾਂਵ ਰੂਪ ਵਚਨ ਤੇ ਲਿੰਗ ਅਨੁਸਾਰ ਆਪਣਾ ਰੂਪ ਰੂਪਾਂਤਰਿਤ ਕਰਦੇ ਹਨ।

## 4.0. ਵਾਕ-ਰੂਪਾਂਤਰ

### 4.1. ਰੂਪਾਂਤਰ

ਉਪਭਾਸ਼ਾਈ ਸੰਚਾਰ ਵਿਹਾਰ ਬਹੁਤਾ ਬੋਲ-ਪੱਧਰ ਉੱਤੇ ਕੀਤਾ ਜਾਂਦਾ ਹੈ। ਆਪਣੇ ਰੋਜ਼ਾਨਾ ਜੀਵਨ ਦੀ ਆਮ ਬੋਲਚਾਲ ਵਿੱਚ ਸਥਾਨਕ ਬੁਲਾਰੇ ਸਿਰਫ਼ ਤੱਤ (ਸਾਧਾਰਨ/ਬਿਆਨੀਆਂ) ਵਾਕਾਂ ਨੂੰ ਹੀ ਨਹੀਂ ਬੋਲਦੇ ਸਗੋਂ ਤੱਤ ਵਾਕਾਂ ਦੇ ਰੂਪ ਵਿੱਚ ਰੂਪਾਂਤਰ (ਵਿਕਾਰ/ਅਦਲਾ ਬਦਲੀ) ਕਰਕੇ ਬੋਲਦੇ ਹਨ। ਪਰੰਪਰਾਈ ਵਿਆਕਰਨਾਂ ਵਿੱਚ ਵੀ ਬਿਆਨੀਆਂ, ਸੁਆਲੀਆ, ਕਰਤਰੀ, ਕਰਮਣੀ, ਨਾਂਹ-ਵਾਚੀ ਆਦਿ ਵਾਕਾਂ ਦੀਆਂ ਕਿਸਮਾਂ ਬਣਾਈਆਂ ਜਾਂਦੀਆਂ ਸਨ। ਪਰ ਵਾਕ ਵਿਆਕਰਨਾ ਵਿੱਚ ਅਜਿਹੇ ਵਾਕਾਂ ਨੂੰ ਰੂਪਾਂਤਰ ਦੇ ਸੰਕਲਪ ਤਹਿਤ ਵਿਚਾਰਿਆ ਗਿਆ ਹੈ। ਆਪਣੇ ਖੋਜ-ਪ੍ਰਬੰਧ ਦੇ ਇਸ ਅਧਿਆਇ ਵਿੱਚ ਅਸੀਂ ਅਧਿਐਨ ਕੀਤਾ ਹੈ ਕਿ ਰੂਪਾਂਤਰ ਦੀ ਦ੍ਰਿਸ਼ਟੀ ਤੋਂ ਮਲਵਈ ਉਪਭਾਸ਼ਾ ਵਿੱਚ ਕਿਹੜੇ-ਕਿਹੜੇ ਪੈਟਰਨ ਮਿਲਦੇ ਹਨ ਅਤੇ ਅਜਿਹੇ ਵਾਕਾਂ ਦੀ ਸੰਰਚਨਾ ਦਾ ਨੇਮ ਪ੍ਰਬੰਧ ਕਿਵੇਂ ਦਾ ਹੈ।

#### 4.1.1. ਪ੍ਰਸ਼ਨਵਾਚਕ ਵਾਕ

ਪ੍ਰਸ਼ਨਵਾਚੀ ਵਾਕ ਤੋਂ ਭਾਵ ਅਜਿਹੇ ਵਾਕ ਤੋਂ ਹੁੰਦਾ ਹੈ ਜਿਸ ਰਾਹੀਂ ਕੋਈ ਪ੍ਰਸ਼ਨ ਪੁੱਛਿਆ ਜਾਵੇ, ਭਾਵ ਪ੍ਰਸ਼ਨਵਾਚੀ ਵਾਕ ਰਾਹੀਂ ਬੁਲਾਰਾ ਜਾਂ ਉੱਤਮ ਪੁਰਖ ਕਿਸੇ ਦੂਸਰੇ ਵਿਅਕਤੀ ਤੋਂ ਉੱਤਰ ਦੀ ਉਮੀਦ ਕਰਦਾ ਹੈ। ਪ੍ਰਸ਼ਨਵਾਚੀ ਵਾਕਾਂ ਦੇ ਲਿਖਤੀ ਰੂਪ ਦੀ ਪਛਾਣ ਹਿੱਤ ਕਿਹਾ ਜਾਂਦਾ ਹੈ, ਕਿ ਜਿਨ੍ਹਾਂ ਵਾਕਾਂ ਦੇ ਅੰਤ ਵਿੱਚ ਪ੍ਰਸ਼ਨਵਾਚੀ ਚਿੰਨ੍ਹ (?) ਲੱਗਾ ਹੁੰਦਾ ਹੈ, ਉਹਨਾਂ ਵਾਕਾਂ ਨੂੰ ਪ੍ਰਸ਼ਨਵਾਚੀ ਵਾਕਾਂ ਦੀ ਸ਼੍ਰੇਣੀ ਵਿੱਚ ਰੱਖਿਆ ਜਾਂਦਾ ਹੈ। ਪ੍ਰਸ਼ਨਵਾਚੀ ਵਾਕਾਂ ਦਾ ਮੂਲ ਢਾਂਚਾ ਸਾਧਾਰਨ ਵਾਕਾਂ ਵਰਗਾ ਹੀ ਹੁੰਦਾ ਹੈ। ਅਸੀਂ ਆਪਣੇ ਅਧਿਐਨ ਵਿੱਚ ਪ੍ਰਸ਼ਨਵਾਚੀ ਵਾਕਾਂ ਨੂੰ ਮੂਲ ਦੋ ਸ਼੍ਰੇਣੀਆਂ ਵਿੱਚ ਵੰਡਿਆ ਹੈ। ਪਹਿਲੀ ਸ਼੍ਰੇਣੀ ਵਿੱਚ 'ਪ੍ਰਸ਼ਨਸੂਚਕ ਸ਼ਬਦ ਸਹਿਤ ਪ੍ਰਸ਼ਨਵਾਚੀ ਵਾਕ ਆਉਂਦੇ ਹਨ', ਦੂਸਰੀ ਸ਼੍ਰੇਣੀ ਵਿੱਚ 'ਪ੍ਰਸ਼ਨਸੂਚਕ ਸ਼ਬਦ ਰਹਿਤ ਪ੍ਰਸ਼ਨਵਾਚੀ ਵਾਕ' ਆਉਂਦੇ ਹਨ। ਇਹਨਾਂ ਵਾਕਾਂ ਵਿੱਚ ਕੋਈ ਪ੍ਰਸ਼ਨਸੂਚਕ ਸ਼ਬਦ ਨਹੀਂ ਆਉਂਦਾ ਬਲਕਿ ਬੁਲਾਰੇ ਦਾ ਉਚਾਰ-ਲਹਿਜਾ ਇਕ ਸਾਧਾਰਨ ਬਿਆਨੀਆ ਵਾਕ ਨੂੰ ਪ੍ਰਸ਼ਨਵਾਚੀ ਵਾਕ ਵਿੱਚ ਤਬਦੀਲ ਕਰ ਦਿੰਦਾ ਹੈ।

### 4.1.1.1. ਪ੍ਰਸ਼ਨਸੂਚਕ ਸ਼ਬਦ ਸਹਿਤ ਪ੍ਰਸ਼ਨਵਾਚੀ ਵਾਕ

ਇਹਨਾਂ ਵਾਕਾਂ ਦੀ ਬਣਤਰ ਵਿੱਚ ਆਮ ਤੌਰ ਤੇ ਕੋਈ ਨਾ ਕੋਈ ਪ੍ਰਸ਼ਨਸੂਚਕ ਸ਼ਬਦ ਵਿਚਰ ਰਿਹਾ ਹੁੰਦਾ ਹੈ। ਜੋ ਉਸ ਵਾਕ ਨੂੰ ਪ੍ਰਸ਼ਨਵਾਚੀ ਵਾਕ ਬਣਾਉਂਦਾ ਹੈ। ਪ੍ਰਸ਼ਨਸੂਚਕ ਸ਼ਬਦ ਸਹਿਤ ਪ੍ਰਸ਼ਨਵਾਚੀ ਵਾਕ ਵਾਕਾਂ ਨੂੰ ਅੱਗੇ ਨਿਮਨ ਪ੍ਰਕਾਰ ਦੀਆਂ ਤਿੰਨ ਉਪ-ਸ਼੍ਰੇਣੀਆਂ ਵਿੱਚ ਵੰਡਿਆ ਜਾ ਸਕਦਾ ਹੈ:

#### 4.1.1.1.1. ਸੂਚਨਾਸੂਚਕ ਪ੍ਰਸ਼ਨ

ਇਸ ਭਾਂਤ ਦੇ ਵਾਕਾਂ ਵਿੱਚ ਨਿਸ਼ਚਿਤ ਸੂਚਨਾ ਪ੍ਰਾਪਤ ਕਰਨ ਦੀ ਆਸ ਕੀਤੀ ਜਾਂਦੀ ਹੈ। ਮਲਵਈ ਉਪਭਾਸ਼ਾ ਵਿੱਚ ਅਜਿਹੇ ਵਾਕਾਂ ਵਿੱਚ ਪ੍ਰਸ਼ਨਸੂਚਕ ਕਿਰਿਆ ਵਿਸ਼ੇਸ਼ਣੀ ਸ਼ਬਦ ਵਰਤੇ ਜਾਂਦੇ ਹਨ। ਜੋ ਵਾਕ ਦੀ ਬਣਤਰ ਵਿੱਚ ਸਥਾਨ, ਕਾਰਨ, ਕਾਲ ਅਤੇ ਵਿਧੀ ਬਾਰੇ ਸੂਚਨ ਦੇਣ ਲਈ ਦੂਸਰੇ ਵਿਅਕਤੀ ਨੂੰ ਪ੍ਰੋਤਸਾਹਿਤ ਕਰਦੇ ਹਨ। ਇਹਨਾਂ ਪ੍ਰਸ਼ਨਸੂਚਕ ਕਿਰਿਆ ਵਿਸ਼ੇਸ਼ਣੀ ਸ਼ਬਦਾਂ ਦੇ ਆਧਾਰ ਤੇ ਇਹਨਾਂ ਪ੍ਰਸ਼ਨਾਂ ਅੱਗੇ ਚਾਰ ਭਾਗਾਂ ਵਿੱਚ ਵੰਡਿਆ ਗਿਆ ਹੈ:

##### 4.1.1.1.1.1. ਸਥਾਨ ਸੂਚਨਾਸੂਚਕ ਪ੍ਰਸ਼ਨ

ਪੰਜਾਬੀ ਭਾਸ਼ਾ ਵਿੱਚ ਇਸ ਪ੍ਰਕਾਰ ਦੇ ਪ੍ਰਸ਼ਨਾਂ ਦੇ ਅੱਗੇ ਦੋ ਉਪ-ਵਰਗ ਹੋ ਸਕਦੇ ਹਨ- ਹਾਂ-ਪੱਖੀ ਸਥਾਨ ਵਾਚੀ ਸਥਿਤੀ ਸੂਚਕ ਪ੍ਰਸ਼ਨ ਅਤੇ ਨਾਂਹ-ਪੱਖੀ ਸਥਾਨ ਵਾਚੀ ਸਥਿਤੀ ਸੂਚਕ ਪ੍ਰਸ਼ਨ। ਹਾਂ-ਪੱਖੀ ਸਥਾਨ ਵਾਚੀ ਸਥਿਤੀ ਸੂਚਕ ਪ੍ਰਸ਼ਨ ਦੀ ਵਿਸ਼ੇਸ਼ਤਾ ਇਹ ਹੈ ਕਿ ਅਜਿਹੇ ਵਾਕਾਂ ਦੇ ਉਤਰ ਕਿਸੇ ਨਾਂਵ ਸ਼ਬਦ ਦੁਆਰਾ ਦਿੱਤੇ ਜਾ ਸਕਦੇ ਹਨ। ਇਸ ਤੋਂ ਇਸ ਵਰਗ ਵਿੱਚ ਹਾਂ ਪੱਖੀ ਵਾਕਾਂ ਦੀ ਮਾਤਰਾ ਜ਼ਿਆਦਾ ਹੈ ਅਤੇ ਨਾਂਹ ਪੱਖੀ ਵਾਕਾਂ ਦੀ ਗਿਣਤੀ ਘੱਟ ਹੈ। ਇਹਨਾਂ ਪ੍ਰਸ਼ਨਵਾਚੀ ਵਾਕਾਂ ਵਿੱਚ ਕਿਹੜੇ, ਕਿਥੋਂ, ਕਿੱਥੇ ਆਦਿ ਪ੍ਰਸ਼ਨ ਸੂਚਕ ਸ਼ਬਦਾਂ ਦੀ ਵਰਤੋਂ ਹੁੰਦੀ ਹੈ ਅਤੇ ਪ੍ਰਸ਼ਨਵਾਚਕ ਵਾਕਾਂ ਦੀ ਹੋਂਦ ਵੀ ਇਹਨਾਂ ਵਾਕਾਂ ਕਰਕੇ ਬਣੀ ਰਹਿੰਦੀ ਹੈ। ਅਜਿਹੇ ਵਾਕਾਂ ਵਿਚੋਂ ਜੇਕਰ ਪ੍ਰਸ਼ਨ ਸੂਚਕ ਸ਼ਬਦ ਕੱਢ ਦਿੱਤੇ ਜਾਣ ਤਾਂ ਬਾਕੀ ਬੱਚਦਾ ਸ਼ਬਦ

ਸਿਰਫ਼ ਸਾਧਾਰਨ ਵਾਕ ਹੀ ਹੁੰਦਾ ਹੈ। ਨਾਂਹ-ਪੱਖੀ ਵਾਕਾਂ ਦੀ ਗਿਣਤੀ ਭਾਵੇਂ ਘੱਟ ਹੁੰਦੀ ਹੈ ਪਰ ਇਹਨਾਂ ਦੀ ਹੋਂਦ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਅਜਿਹੇ ਵਾਕਾਂ ਵਿੱਚ ਨਾਂਹ–ਸੂਚਕ ਸ਼ਬਦਾਂ ਦਾ ਸਥਾਨ ਪ੍ਰਸ਼ਨ–ਸੂਚਕ ਕਿਰਿਆ ਵਿਸ਼ੇਸ਼ਣਾ ਤੋਂ ਤੁਰੰਤ ਪਿੱਛੋਂ ਹੁੰਦਾ ਹੈ ਅਤੇ ਕਿਰਿਆ ਵਾਕੰਸ਼ ਤੋਂ ਪਹਿਲਾਂ ਹੁੰਦਾ ਹੈ। ਮਲਵਈ ਉਪਭਾਸ਼ਾ ਵਿੱਚ ਅਜਿਹੇ ਪ੍ਰਸ਼ਨਵਾਚੀ ਵਾਕਾਂ ਦੀ ਵਰਤੋਂ ਨਿਮਨ ਪ੍ਰਕਾਰ ਦੇ ਵਾਕਾਂ ਵਿੱਚ ਹੁੰਦੀ ਹੈ:

1. ਬਾਈ ਤੂੰ ਓਦੋਂ ਕਿਹੜੇ ਪਾਸੇ ਤੀ?

   bai tũ odõ kIhRe pase ti.

2. ਆਪੇ ਉਹ ਐਡੀ ਛੇਤੀ ਕਿਥੋਂ ਆ–ਜੂ?

   ape Uh ɛDi Cheti kIthõ a-ju.

3. ਤੇ ਮੁੰਡੇ ਕਿਥੇ ਤੀ ਓਦੋਂ?

   te mŨDe kIthe to odõ?

4. ਸਬੂਤ ਹੁਣ ਦਿੰਦਾ ਕਿਥੋਂ?

   səbut hUɳ dĨda kIthõ?

5. ਮੁੰਡੇ ਦੇ ਨਾਨਕੇ ਕਿਥੇ ਐ?

   mŨDe de nanəke kIthe ɛ.

ਉਪਰੋਕਤ ਵਾਕਾਂ ਵਿੱਚ ਕਿਹੜੇ, ਕਿਥੋਂ, ਕਿਥੇ ਹਾਂ–ਪੱਖੀ ਸਥਾਨ ਸੂਚਨਾਸੂਚਕ ਪ੍ਰਸ਼ਨਵਾਚੀ ਸ਼ਬਦ ਵਰਤੇ ਗਏ ਹਨ। ਮਲਵਈ ਉਪਭਾਸ਼ਾ ਦੇ ਵਾਕਾਂ ਵਿੱਚ ਵਕਤੇ ਲਹਿਜੇ ਅਨੁਸਾਰ ਸਮਾਂਸੂਚਕ ਸ਼ਬਦ ਵਾਕ ਵਿੱਚ ਆਪਣੀ ਸਥਾਨ ਬਦਲੀ ਕਰ ਸਕਦਾ ਹੈ, ਜਿਵੇਂ 1 ਅਤੇ 3 ਵਿੱਚ ਸਮਾਂਸੂਚਕ ਸ਼ਬਦ /ਓਦੋਂ/ ਕਰ ਰਿਹਾ ਹੈ। ਮੁੱਖ ਕਿਰਿਆ ਵੀ ਵਾਕ ਵਿੱਚ ਸਥਾਨ ਬਦਲੀ ਕਰ ਸਕਦੀ ਹੈ, ਜਿਵੇਂ ਵਾਕ 4 ਵਿੱਚ ਮੁੱਖ ਕਿਰਿਆ ਸਥਾਨ ਸੂਚਨਾਸੂਚਕ ਕਿਥੋਂ ਤੋਂ ਪਹਿਲਾਂ ਵਿਚਰ ਰਹੀ ਹੈ। ਉਪਰੋਕਤ ਤੋਂ ਇਲਾਵਾ ਮਲਵਈ ਉਪਭਾਸ਼ਾ ਵਿੱਚ ਨਾਂਵ ਸ਼ਬਦ ਨਾਲ /ਓ/ ਵਿਭਕਤੀ ਵਰਤਕੇ ਵੀ ਸਥਾਨ ਸੂਚਨਾਸੂਚਕ ਪ੍ਰਸ਼ਨਵਾਚੀ ਵਾਕ ਬਣਾਇਆ ਜਾਂਦਾ ਹੈ। ਜਿਵੇਂ:

6. ਅੱਜ ਮਖਿਆ ਏਡੀ ਛੇਤੀ ਖੇਤੋਂ ਮੁੜ ਪਿਆ?

əjj məkhla eDi Cheti khetõ mUR pla?

7. ਤੂੰ ਘਰੋਂ ਗਿਆ ਨ੍ਹੀ ਅਜੇ ਤੱਕ?

Tũ kə`rõ gla ní əje təkk.

ਉਪਰੋਕਤ ਵਾਕਾਂ ਵਿੱਚ ਸ਼ਬਦ ਖੇਤ ਅਤੇ ਘਰ ਨਾਲ /ਓ/ ਵਿਭਕਤੀ ਲਗਾ ਕੇ ਸਥਾਨ ਸੂਚਨਾਸੂਚਕ ਪ੍ਰਸ਼ਨਵਾਚੀ ਵਾਕ ਬਣਾਇਆ ਗਿਆ ਹੈ। ਉਪਰੋਕਤ ਵਾਕ 1 ਤੋਂ 6 ਹਾਂ-ਪੱਖੀ ਵਾਕ ਹਨ ਜਦ ਕਿ ਵਾਕ 7 ਨਾਂਹ-ਪੱਖੀ ਵਾਕ ਹੈ।

**4.1.1.1.1.2. ਕਾਰਨ ਸੂਚਨਾਸੂਚਕ ਪ੍ਰਸ਼ਨ**

ਇਸ ਉਪਵਰਗ ਦੇ ਵਾਕਾਂ ਵਿੱਚ ਕਾਹਤੋਂ, ਕਿਉਂ, ਕਿਮੇਂ ਅਤੇ ਕਿੰਜ ਕਾਰਨ ਸੂਚਨਾਸੂਚਕ ਪ੍ਰਸ਼ਨਵਾਚੀ ਸ਼ਬਦਾਂ ਦੀ ਵਰਤੋਂ ਹੁੰਦੀ ਹੈ ਅਤੇ ਹਾਂ-ਪੱਖੀ ਅਤੇ ਨਾਂਹ-ਪੱਖੀ ਦੋਵੇਂ ਰੂਪ ਮਿਲਦੇ ਹਨ। ਮਲਵਈ ਉਪਭਾਸ਼ਾ ਵਿੱਚ ਇਹਨਾਂ ਪ੍ਰਸ਼ਨਵਾਚੀ ਸ਼ਬਦਾਂ ਦਾ ਕੋਈ ਨਿਸ਼ਚਿਤ ਸਥਾਨ ਨਹੀਂ ਹੁੰਦਾ ਹੈ। ਮਲਵਈ ਉਪਭਾਸ਼ਾ ਵਿੱਚ ਅਜਿਹੇ ਪ੍ਰਸ਼ਨਵਾਚੀ ਵਾਕਾਂ ਦੀ ਵਰਤੋਂ ਨਿਮਨ ਅਨੁਸਾਰ ਹੁੰਦੀ ਹੈ:

8. ਗਾਲ੍ਹਾਂ ਕਾਹਤੋਂ ਕੱਢਦੈਂ ਓਏ?

galã̄ kahtõ kəDDə´dɛ oe?

9. ਕਾਹਤੋਂ ਆਉਂਦੀ ਐ ਇਹ ਕਚੀਲ?

Kahtõ aŨdi ɛ Ih kəcil?

10. ਦਬਾਈ ਬੂਟੀ ਕਿਉਂ ਲੈਣੀ ਐ?

dəbai buti kIŨ lɛɳi ɛ?

11. ਪਰ ਬੋਲਦੇ ਦੀ ਜੀਭ ਕਿੰਜ ਫੜੇ?

pər bolәde di jibə´ kĨj phəRe.

12. ਧਰਮਿਆ ਏਨਾਂ ਹੰਕਾਰ ਕਿਮੇਂ ਚੰਗਾ ਹੁੰਦੈ?

tə`rmIa enã hə̃kar kImẽ cə̃ga hŨdɛ?

ਉਪਰੋਕਤ ਵਾਕਾਂ ਵਿੱਚ ਕਾਹਤੋਂ, ਕਿਉਂ ਅਤੇ ਕਿੰਜ ਕਾਰਨ ਸੂਚਨਾਸੂਚਕ ਪ੍ਰਸ਼ਨਵਾਚੀ ਸ਼ਬਦ ਵਰਤੇ ਗਏ ਹਨ। ਉਪਰੋਕਤ ਵਾਕ 1 ਤੋਂ 5 ਵਿੱਚ ਕਾਰਨ ਸੂਚਨਾਸੂਚਕ ਪ੍ਰਸ਼ਨਵਾਚੀ ਕਿਰਿਆ ਵਿਸ਼ੇਸ਼ਣਾ ਦੀ ਵਰਤੋਂ ਕੀਤੀ ਗਈ ਹੈ। ਜੋ ਕਿਰਿਆ ਤੋਂ ਪਹਿਲਾਂ ਵਿਚਰ ਰਹੇ ਹਨ। ਪ੍ਰੰਤੂ ਮਲਵਈ ਉਪਭਾਸ਼ਾ ਵਿੱਚ ਇਹਨਾਂ ਪ੍ਰਸ਼ਨਸੂਚਕ ਸ਼ਬਦਾਂ ਦਾ ਸਥਾਨ ਨਿਸ਼ਚਿਤ ਨਹੀਂ ਹੈ। ਜਿਵੇਂ:

13. ਕਾਹਤੋਂ ਗਾਲ੍ਹ ਕੱਢਦੈਂ ਓਏ?

    kátõ galə´ kəDə´dɛ̃ oe?

14. ਕਿਉਂ ਦਾ ਹੁਣ ਤੈਨੂੰ ਕੀ ਜਵਾਬ ਦੇਮਾਂ?

    kIŨ da hUɳ tɛnũ ki jəbab demã?

ਮਲਵਈ ਉਪਭਾਸ਼ਾ ਵਿੱਚ ਨਾਂਹ-ਪੱਖੀ ਸੂਚਨਾਸੂਚਕ ਪ੍ਰਸ਼ਨਵਾਚੀ ਸ਼ਬਦਾਂ ਦਾ ਸਥਾਨ ਹਮੇਸ਼ਾਂ ਕਿਰਿਆ ਤੋਂ ਪਹਿਲਾਂ ਹੁੰਦਾ ਹੈ। ਜਿਵੇਂ:

15. ਬਾਈ ਬਲਦਾਂ ਪੱਠੇ ਕਿਉਂ ਨ੍ਹੀ ਖਾਦੇ?

    bai bələdã pəThThe kIŨ ní khade?

16. ਮਾਂ ਜਾਏ ਦੀ ਮਦਾਦ ਕਿੰਜ ਨ੍ਹਾ ਕਰਦਾ?

    Mã jae di mədad kĨ ná kərəda?

17. ਕੋਈ ਦੇਬੀ–ਦਿਓਤਾ ਕਾਹਤੋਂ ਨ੍ਹਾਂ ਬਹੁੜਿਆ?

    koi debi-dIota kátõ nã́ bəÚRIa?

**4.1.1.1.1.3. ਕਾਲ ਸੂਚਨਾਸੂਚਕ ਪ੍ਰਸ਼ਨ**

ਇਸ ਉਪਵਰਗ ਵਿੱਚ ਕਾਲ ਸੂਚਨਾਸੂਚਕ ਪ੍ਰਸ਼ਨਵਾਚੀ ਵਾਕਾਂ ਨੂੰ ਰੱਖਿਆ ਜਾਂਦਾ ਹੈ। ਮਲਵਈ ਉਪਭਾਸ਼ਾ ਵਿੱਚ ਕਦ, ਕਦੇ, ਕੱਦਾ, ਕਦੇ ਬੀ, ਕਦੋ ਕਾ, ਕ'ਤੋਂ ਕਾਲ ਸੂਚਨਾਸੂਚਕ ਪ੍ਰਸ਼ਨਵਾਚੀ ਸ਼ਬਦ ਵਰਤੇ ਜਾਂਦੇ ਹਨ। ਮਲਵਈ ਉਪਭਾਸ਼ਾ ਵਿੱਚ ਸਿਰਫ਼ ਹਾਂ–ਪੱਖੀ ਕਾਲ ਸੂਚਨਾਸੂਚਕ ਪ੍ਰਸ਼ਨਵਾਚੀ ਵਾਕ ਮਿਲਦੇ ਹਨ। ਮਲਵਈ ਉਪਭਾਸ਼ਾ ਵਿੱਚ ਅਜਿਹੇ ਪ੍ਰਸ਼ਨਵਾਚੀ ਵਾਕਾਂ ਦੀ ਵਰਤੋਂ ਨਿਮਨ ਅਨੁਸਾਰ ਹੁੰਦੀ ਹੈ:

18. ਤੂੰ ਕਦ ਆਮੇਂਗਾ?

Tũ kəd amẽga?

19. ਬੰਤਾ ਕਦੋ ਕਾ ਆਇਆ ਪਿੰਡ?

bə̃ta kədo ka aea pĨD?

20. ਮੈਂ ਥੋਨੂੰ ਕਦੇ ਪਿੱਠ ਦਿਖਾਈ ਐ?

mɛ̃ thonũ kəde pIThTh dIkhai ɛ.

21. ਤੂੰ ਕੱਦਾ ਨਭਾਗਾ ਹੋ ਗਿਐਂ?

tũ kədda nəbága ho *gIɛ̃*?

22. ਤੂੰ ਕ'ਤੋਂ ਹਕਾਰਿਆ ਫਿਰਦੈਂ?

tũ k'tõ həkarIa phIrdɛ̃?

**4.1.1.1.1.4. ਵਿਧੀ ਸੂਚਨਾਸੂਚਕ ਪ੍ਰਸ਼ਨ**

ਇਸ ਉਪਵਰਗ ਵਿੱਚ ਵਿਧੀ ਸੂਚਨਾਸੂਚਕ ਪ੍ਰਸ਼ਨਵਾਚੀ ਵਾਕਾਂ ਨੂੰ ਰੱਖਿਆ ਜਾਂਦਾ ਹੈ। ਮਲਵਈ ਉਪਭਾਸ਼ਾ ਵਿੱਚ 'ਕਿਮੇਂ' 'ਕਿੱਕਰ' 'ਕਿੱਕਣ' ਵਿਧੀ ਸੂਚਨਾਸੂਚਕ ਪ੍ਰਸ਼ਨਵਾਚੀ ਸ਼ਬਦਾਂ ਦੀ ਵਰਤੋਂ ਹੁੰਦੀ ਹੈ। 'ਕਿਮੇਂ' ਸ਼ਬਦ ਨੂੰ ਕਾਰਨ ਸੂਚਨਾਸੂਚਕ ਪ੍ਰਸ਼ਨਵਾਚੀ ਵਾਕਾਂ ਵਾਲੇ ਵਰਗ ਵਿੱਚ ਵੀ ਰੱਖਿਆ ਗਿਆ ਹੈ, ਭਾਵ ਮਲਵਈ ਬੁਲਾਰੇ ਕਈ ਵਾਰ ਘਟਨਾ ਦਾ ਕਾਰਨ ਪੁੱਛਣ ਲਈ ਵੀ ਕਿਮੇਂ ਸ਼ਬਦ ਦੀ ਵਰਤੋਂ ਕਰਦੇ ਹਨ। ਇਸ ਵਰਗ ਵਿੱਚ ਨਾਂਹ-ਪੱਖੀ ਵਾਕ ਨਹੀਂ ਹੁੰਦੇ, ਕਿਉਂਕਿ ਵਿਧੀ ਨੂੰ ਹਮੇਸ਼ਾਂ ਸਵੀਕਾਰਿਆ ਹੀ ਜਾ ਸਕਦਾ ਹੈ, ਨਕਾਰਿਆ ਨਹੀਂ ਜਾ ਸਕਦਾ। ਮਲਵਈ ਉਪਭਾਸ਼ਾ ਵਿੱਚ ਅਜਿਹੇ ਪ੍ਰਸ਼ਨਵਾਚੀ ਸ਼ਬਦਾਂ ਦੀ ਵਰਤੋਂ ਨਿਮਨ ਅਨੁਸਾਰ ਹੁੰਦੀ ਹੈ:

23. ਕਿਮੇਂ ਐ ਬੈਲੀਆ ਖੈਰ ਐ?

kImẽ ɛ bɛlia khɛr ɛ?

24. ਪੁੱਤ ਪਿਛੈ ਇਹ ਕਲੰਕ ਕਿੱਕਣ ਖੱਟ ਲਾਂ?

pUtt pIChɛ Ih kələ̃k kIkkəɳ khətt lã.

25. ਕਿਮੇਂ ਮੂੰਹ ਚੱਕੀ ਖੜੋਤੈਂ?

kImẽ mũh cəkki khəRotɛ̃?

26. ਐਂ ਕਿੱਕਰ ਚੁੱਪ ਕਰ ਰਹਾਂਗੇ?

ə̃ kIkkər cUəpp kər rəhɑ̃ge?

27. ਐਂ ਅਸੀਂ ਪਿੰਡ ਕਿਮੇਂ ਛੱਡ ਦਿਆਂਗੇ?

ə̃ əsĩ pĨD kImẽ ChəDD dIɑ̃ge?

ਉਪਰੋਕਤ ਵਾਕਾਂ ਵਿੱਚ 'ਕਿਮੇਂ' ਵਿਧੀ ਸੂਚਨਾਸੂਚਕ ਪ੍ਰਸ਼ਨਵਾਚੀ ਸ਼ਬਦ ਵਰਤਿਆ ਗਿਆ ਹੈ। ਮਲਵਈ ਉਪਭਾਸ਼ਾ ਵਿੱਚ ਵਿਧੀ ਸੂਚਨਾਸੂਚਕ ਪ੍ਰਸ਼ਨਵਾਚੀ ਸ਼ਬਦ ਦਾ ਸਥਾਨ ਨਿਸ਼ਚਿਤ ਸਥਾਨ ਨਹੀਂ ਹੁੰਦਾ। ਬੁਲਾਰੇ ਦੀ ਇੱਛਾ ਅਨੁਸਾਰ ਸਥਾਨ ਬਦਲੀ ਹੋ ਸਕਦੀ ਹੈ।

**4.1.1.1.1.5. ਗੁਣ ਸੂਚਨਾਸੂਚਕ ਪ੍ਰਸ਼ਨ**

ਇਸ ਭਾਂਤ ਦੇ ਪ੍ਰਸ਼ਨਵਾਚੀ ਵਾਕਾਂ ਨੂੰ ਇਹਨਾਂ ਦੇ ਉਤਰ ਦੇ ਆਧਾਰ 'ਤੇ ਦੋ ਵਰਗਾਂ ਵਿੱਚ ਵੰਡਿਆ ਜਾਂਦਾ ਹੈ।

**4.1.1.1.1.5.1. ਗੁਣਤਮਕ ਸੂਚਨਾਸੂਚਕ ਪ੍ਰਸ਼ਨ**

ਮਲਵਈ ਉਪਭਾਸ਼ਾ ਵਿੱਚ ਕਿੱਡਾ, ਕਹੀ ਜੀ, ਕਹੇ ਜੇ, ਕਿੱਕਣ, ਕਿੱਦਾਂ ਆਦਿ ਗੁਣ ਸੂਚਨਾਸੂਚਕ ਪ੍ਰਸ਼ਨਵਾਚੀ ਸ਼ਬਦ ਵਰਤੇ ਜਾਂਦੇ ਹਨ। ਟਕਸਾਲੀ ਪੰਜਾਬੀ ਵਿੱਚ ਗੁਣ ਸੂਚਨਾਸੂਚਕ ਪ੍ਰਸ਼ਨਵਾਚੀ ਵਾਕ ਬਣਾਉਣ ਲੱਗਿਆਂ ਗੁਣਾਤਮਕ ਵਿਸ਼ੇਸ਼ਣਾ ਨਾਲ ਸੰਬੰਧਕ 'ਦਾ' ਦਾ ਪ੍ਰਯੋਗ ਕੀਤਾ ਜਾਂਦਾ ਹੈ, ਪ੍ਰੰਤੂ ਮਲਵਈ ਉਪਭਾਸ਼ਾ ਵਿੱਚ ਮਿਲਦੇ ਗੁਣ ਸੂਚਨਾਸੂਚਕ ਪ੍ਰਸ਼ਨਵਾਚੀ ਸ਼ਬਦ ਸੰਬੰਧਕ ਤੋਂ ਬਿਨ੍ਹਾਂ ਹੀ ਗੁਣ ਸੂਚਨਾਸੂਚਕ ਪ੍ਰਸ਼ਨਵਾਚੀ ਵਾਕ ਬਣਾਉਣ ਦੇ ਸਮਰੱਥ ਹਨ। ਜਿਵੇਂ:

28. ਭੋਲਿਆ ਬੱਗਾ ਬਲ੍ਹਦ ਕਿੱਦਾਂ ਬਗਦੈ?

pòlIa bəgga bələ´d kIddɑ̃ bəgədɛ?

29. ਮਰੀਜ ਦੀ ਸਿਹਤ ਕਹੀ ਜੀ ਐ?

mərij do sÍt kəhi ji ɛ.

30. ਕਹੇ ਜੇ ਸਲੋਤਰ ਭੇਜਾਂ?

kəhe je səlotər pèjɑ̃?

31. ਬੱਡੀ ਮ੍ਹੈਂਸ ਦੀ ਧਾਰ ਕਿੱਕਣ ਐ?

bəDDi mɛ̃ di tàr kIkkəɳ ɛ.

32. ਸਤੀਰ ਕਿੱਡਾ ਕੱਟਾਂ?

sətir kIDDa kəTTã?

#### 4.1.1.1.1.5.2. ਸੰਖਿਆ ਸੂਚਨਾਸੂਚਕ ਪ੍ਰਸ਼ਨ

ਜਦੋਂ ਬੁਲਾਰੇ ਨੇ ਦੂਸਰੇ ਵਿਅਕਤੀ ਤੋਂ ਕਿਸੇ ਘਟਨਾ ਜਾ ਵਸਤੂ ਦੀ ਸੰਖਿਆ ਦਾ ਪਤਾ ਕਰਨਾ ਹੋਵੇ ਤਾਂ ਨਿਸ਼ਚਿਤ ਸੰਖਿਆ ਸੂਚਨਾਸੂਚਕ ਪ੍ਰਸ਼ਨਵਾਚੀ ਵਾਕ ਦੀ ਵਰਤੋਂ ਕਰਦਾ ਹੈ। ਸੰਖਿਆ ਸੂਚਨਾਸੂਚਕ ਪ੍ਰਸ਼ਨਵਾਚੀ ਵਾਕ ਨਿਮਨ ਅਨੁਸਾਰ ਦੋ ਪ੍ਰਕਾਰ ਦੇ ਹੁੰਦੇ ਹਨ:

#### 4.1.1.1.1.6. ਨਿਸ਼ਚਿਤ ਸੰਖਿਆ ਸੂਚਨਾਸੂਚਕ ਪ੍ਰਸ਼ਨ

ਨਿਸ਼ਚਿਤ ਸੰਖਿਆ ਸੂਚਨਾਸੂਚਕ ਪ੍ਰਸ਼ਨਵਾਚੀ ਵਾਕਾਂ ਵਿੱਚ ਬੁਲਾਰਾ ਦੂਸਰੇ ਵਿਅਕਤੀ ਤੋਂ ਨਿਸ਼ਚਿਤ ਸੰਖਿਆ ਵਾਲੇ ਉੱਤਰ ਦੀ ਮੰਗ ਕਰਦਾ ਹੈ। ਮਲਵਈ ਉਪਭਾਸ਼ਾ ਵਿੱਚ ਕਿੰਨਮਾਂ, ਕਿੰਨੇ ਬਾਰੀ, ਕਿੰਨੇ, ਕਿੰਨੀਆਂ ਆਦਿ ਨਿਸ਼ਚਿਤ ਸੰਖਿਆ ਸੂਚਨਾਸੂਚਕ ਪ੍ਰਸ਼ਨਵਾਚੀ ਸ਼ਬਦ ਵਰਤੇ ਜਾਂਦੇ ਹਨ। ਮਲਵਈ ਉਪਭਾਸ਼ਾ ਵਿੱਚ ਅਜਿਹੇ ਪ੍ਰਸ਼ਨਵਾਚੀ ਸ਼ਬਦਾਂ ਦੀ ਵਰਤੋਂ ਨਿਮਨ ਅਨੁਸਾਰ ਹੁੰਦੀ ਹੈ:

33. ਥੋਡੀ ਬਾਰੀ ਕਿੰਨਮੇਂ ਨੰਬਰ ਤੇ ਐ?

thodi bari kĨnəmẽ nə̃bər te ɛ.

34. ਕਿੰਨੇ ਖਡਾਰੀ ਅਜੇ ਬੀ ਬਾਹਰ ਤੀ?

kĨne khəDari əje bi bár ti?

35. ਤੈਂ ਕਿੰਨੀਆਂ ਬੋਰੀਆਂ ਲੈਣੀਐਂ?

tɛ̃ kĨniã boriã lɛɳiɛ̃?

36. ਤੈਂ ਕਿੰਨੀ ਬਾਰੀ ਧਨੋਲੇ ਦੀ ਮੰਡੀ ਦੇਖੀ ਐ?

tɛ̃ kĨni bari tə´nole di mə̃Di dekhi ɛ.

#### 4.1.1.1.1.7. ਅਨਿਸ਼ਚਿਤ ਸੰਖਿਆ ਸੂਚਨਾਸੂਚਕ ਪ੍ਰਸ਼ਨ

ਨਿਸ਼ਚਿਤ ਸੰਖਿਆ ਸੂਚਨਾਸੂਚਕ ਪ੍ਰਸ਼ਨਵਾਚੀ ਵਾਕਾਂ ਵਿੱਚ ਬੁਲਾਰਾ ਦੂਸਰੇ ਵਿਅਕਤੀ ਤੋਂ ਨਿਸ਼ਚਿਤ ਸੰਖਿਆ ਵਾਲੇ ਉਤਰ ਦੀ ਮੰਗ ਨਹੀਂ ਕਰਦਾ ਬਲਕਿ ਸੰਖਿਆ ਦੀ ਗਿਣਤੀ ਦਾ ਅੰਦਾਜਾ ਹੀ ਲਗਾਉਣਾ ਚਾਹੁੰਦਾ ਹੈ। ਮਲਵਈ ਉਪਭਾਸ਼ਾ ਵਿੱਚ ਵਰਤੇ ਜਾਂਦੇ ਅਜਿਹੇ ਵਾਕਾਂ ਵਿੱਚ ਬੁਲਾਰਾ ਨਿਸ਼ਚਿਤ ਸੰਖਿਆ ਸੂਚਨਾਸੂਚਕ ਸ਼ਬਦਾਂ ਤੋਂ ਬਾਅਦ 'ਕ' ਦੀ ਵਰਤੋਂ ਕਰਦਾ ਹੈ। ਮਲਵਈ ਉਪਭਾਸ਼ਾ ਵਿੱਚ ਅਜਿਹੇ ਪ੍ਰਸ਼ਨਵਾਚੀ ਸ਼ਬਦਾਂ ਦੀ ਵਰਤੋਂ ਨਿਮਨ ਅਨੁਸਾਰ ਹੁੰਦੀ ਹੈ:

37. ਥੋਡੀ ਬਾਰੀ ਕਿੰਨਮੇਂ ਕ ਨੰਬਰ ਤੇ ਐ?

    thoDi bari kĩnmẽ k nə̃bər te ɛ?

38. ਕਿੰਨੇ ਕ ਖਡਾਰੀ ਅਜੇ ਬੀ ਬਾਹਰ ਤੀ?

    kĩne k khəDari əje bi bár ti?

39. ਤੈਂ ਕਿੰਨੀ ਕ ਬਾਰੀ ਧਨੋਲੇ ਦੀ ਮੰਡੀ ਦੇਖੀ ਐ?

    tɛ̃ kĩni k bari tə´nole di mə̃Di dekhi ɛ.

ਅਨਿਸ਼ਚਿਤ ਸੰਖਿਆ ਸੂਚਨਾਸੂਚਕ ਪ੍ਰਸ਼ਨਵਾਚੀ ਸ਼ਬਦਾਂ ਦਾ ਵਾਕ ਵਿੱਚ ਕੋਈ ਨਿਸ਼ਚਿਤ ਸਥਾਨ ਨਹੀਂ ਹੁੰਦਾ। ਜਿਸ ਨਾਂਵ ਸ਼ਬਦ ਦੀ ਸੰਖਿਆ ਦਾ ਪਤਾ ਕਰਨਾ ਹੁੰਦਾ ਹੈ, ਉਸਤੋਂ ਪਹਿਲਾਂ ਜਾਂ ਬਾਅਦ ਵਿੱਚ ਕਿੱਤੇ ਵੀ ਵਿਚਰ ਸਕਦੇ ਹਨ।

#### 4.1.1.1.1.8. ਪੜਨਾਵੀਂ ਸੂਚਨਾਸੂਚਕ ਪ੍ਰਸ਼ਨ

ਡਾ. ਬਲਦੇਵ ਸਿੰਘ ਚੀਮਾਂ (2005:74) ਅਨੁਸਾਰ ਪੜਨਾਵੀਂ ਸੂਚਨਾਸੂਚਕ ਪ੍ਰਸ਼ਨਵਾਚੀ ਵਾਕਾਂ ਤੋਂ ਭਾਵ ਅਜਿਹੇ ਵਾਕਾਂ ਤੋਂ ਹੈ, ਜਿਸ ਦਾ ਉਤਰ ਪੜਨਾਵੀਂ ਸੂਚਕ ਨਾਂਵ ਜਾਂ ਪੜਨਾਂਵ ਸ਼ਬਦਾਂ ਰਾਹੀਂ ਦਿੱਤਾ ਜਾਂਦਾ ਹੈ। ਇਸ ਉਪਵਰਗ ਦੇ ਵਾਕਾਂ ਵਿੱਚ ਪ੍ਰਸ਼ਨਵਾਚੀ ਸ਼ਬਦ-ਤੱਤ ਆਉਂਦੇ ਹਨ। ਮਲਵਈ ਉਪਭਾਸ਼ਾ ਵਿੱਚ ਪੜਨਾਵੀਂ ਸੂਚਨਾਸੂਚਕ ਪ੍ਰਸ਼ਨਵਾਚੀ ਸ਼ਬਦਾਂ ਦੀ ਵਰਤੋਂ ਨਿਮਨ ਪ੍ਰਕਾਰ ਦੇ ਵਾਕਾਂ ਵਿੱਚ ਹੁੰਦੀ ਹੈ:

40. ਬਿਗਾਨੇ ਥਾਂ ਨੂੰ ਕੌਣ ਪੱਧਰਾ ਕਰਦੈ?

    bIgane thã nũ k>ɳ pədə´ra kərədɛ?

41. ਕੀਹਨੇ ਬੇਚੀ ਐ ਬੁਰੀ ਮ੍ਹੈਂਸ।

kÍne beci ɛ bUri mɛ̃s?

42. ਇਸ ਬਾਰੀ ਸਰਪੰਚ ਕਿਹਨੂੰ ਬਨਾਉਣੈ?

Is bari sərəpə̃c kÍnũ bənaUɳɛ?

43. ਕਿਹੜੇ ਲੋਕ ਆਏ ਤੀ।

kÍRe lok ae ti?

44. ਤੈਂ ਕਿਹੜਾ ਨੌਕਰ ਰੱਖਿਐ।

tɛ̃ kÍRa n>kər rəkhkhIɛ?

45. ਕਿਹੜੀ ਕੁੜੀ ਜਿੱਤੀ ਐ?

kÍRi kURi jItti ɛ?

46. ਥੋਡੇ ਨਾਲ ਲੱਗਮਾਂ ਘਰ ਕੀਹਦੈ?

thode nal ləggmã kə`r kídɛ?

47. ਪਾਲਿਆ ਇਸ ਬਾਰ ਕਿਹਦੇ ਨਾਲ ਸੀਰੀ ਰਲਿਐਂ?

palea Is bar kÍde nal siri rəlIɛ̃?

48. ਸੋਡਾ ਜਮਾਈ ਕੀ ਐ?

soDa jəmai ki ɛ?

#### 4.1.1.2. ਪ੍ਰਸ਼ਨਸੂਚਕ ਸ਼ਬਦ ਰਹਿਤ ਪ੍ਰਸ਼ਨਵਾਚਕ ਵਾਕ

ਪ੍ਰਸ਼ਨਸੂਚਕ ਸ਼ਬਦ ਰਹਿਤ ਪ੍ਰਸ਼ਨਵਾਚਕ ਵਾਕ ਤੋਂ ਭਾਵ ਅਜਿਹੇ ਵਾਕਾਂ ਤੋਂ ਹੈ ਜਿਨ੍ਹਾਂ ਵਿੱਚ ਕੋਈ ਪ੍ਰਸ਼ਨ ਸੂਚਨਾਸੂਚਕ ਸ਼ਬਦ ਦੀ ਵਰਤੋਂ ਨਹੀਂ ਕੀਤੀ ਗਈ ਹੁੰਦੀ ਹੈ। ਅਜਿਹੇ ਪ੍ਰਸ਼ਨਾਂ ਨੂੰ ਵਕਤਾ ਆਪਣੇ ਉਚਾਰ ਲਹਿਜੇ ਨਾਲ ਸਾਧਾਰਨ ਵਾਕਾਂ ਤੋਂ ਪ੍ਰਸ਼ਨਵਾਚਕ ਵਾਕਾਂ ਵਿੱਚ ਤਬਦੀਲ ਕਰਦਾ ਹੈ। ਅਜਿਹੇ ਵਾਕਾਂ ਨੂੰ ਵਕਤੇ ਦੀ ਉਤਸੁਕਤਾ ਦੇ ਆਧਾਰ ਤੇ ਤਿੰਨ ਭਾਗਾਂ ਵਿੱਚ ਵੰਡਿਆ ਜਾ ਸਕਦਾ ਹੈ:

##### 4.1.1.2.1. ਪੁਸ਼ਟੀ ਸੂਚਨਾਸੂਚਕ ਸ਼ਬਦ ਰਹਿਤ ਪ੍ਰਸ਼ਨ

ਪੁਸ਼ਟੀ ਸੂਚਨਾਸੂਚਕ ਪ੍ਰਸ਼ਨਵਾਚਕ ਵਾਕ ਅਜਿਹੇ ਹੁੰਦੇ ਹਨ ਜਿਨ੍ਹਾਂ ਰਾਹੀਂ ਵਕਤੇ ਦੀ ਉਤਸੁਕਤਾ ਆਪਣੀ ਜਾਣਕਾਰੀ ਦੀ ਪੁਸ਼ਟੀ ਕਰਨ ਦੀ ਹੁੰਦੀ ਹੈ। ਅਜਿਹੇ ਪ੍ਰਸ਼ਨਾਂ ਦੇ ਉਤਰ ਦੂਸਰਾ ਵਿਅਕਤੀ ਹਾਂ ਜਾਂ ਨਾਂਹ ਵਿੱਚ ਵੀ ਦੇ ਸਕਦਾ ਹੈ ਅਤੇ ਵਿਸਤਾਰ ਨਾਲ ਵੀ। ਮਲਵਈ

ਉਪਭਾਸ਼ਾ ਵਿੱਚ ਅਜਿਹੇ ਪ੍ਰਸ਼ਨਵਾਚਕ ਵਾਕਾਂ ਦੀ ਵਰਤੋਂ ਨਿਮਨ ਪ੍ਰਕਾਰ ਦੇ ਵਾਕਾਂ ਵਿੱਚ ਹੁੰਦੀ ਹੈ:

49. ਹੱਟੀ ਆਲੇ ਨਾਲ ਤੇਰੀ ਲਿਹਾਜ ਐ?

    həTTi ale nal teri lIhaj ɛ?

50. ਐਂ ਥੋਡੇ ਆਂਗੂੰ ਫੈਸਲੇ ਨਿਬੜਦੇ ਹੁੰਦੇ ਐ?

    ɛ̃ thoDe ãgũ phɛsəle nIbəRəde hŨde ɛ?

51. ਦਿਆਲੋ ਭਾਈ, ਪੰਜ-ਸੱਤ ਰੋਟੀਆਂ ਜੋਗਾ ਆਟਾ ਹੈਗਾ?

    dIalo pài pə̃j-sətt roTiã joga aTa hɛga?

52. ਬੇ ਤੁਸੀਂ ਖਾ ਲੀ ਰੋਟੀ, ਇਲਤੀਓ?

    be tUsĩ kha li roTi Ilətio?

53. ਤੂੰ ਉਹ ਉਪਲ ਆਲੇ ਭੰਤੇ ਦੀ ਗੱਲ ਕਰਦਾ ਹੋਮੇਂਗਾ, ਮੇਰੀ ਸਮਝ ‘ਚ?

    tũ Uh Upəl ale pə`te di gəll kərəda homẽga meri səməj c?

54. ਬਾਪੂ ਜੇ ਭੁੱਖ ਲੱਗੀ ਐ ਤਾਂ ਰੋਟੀ ਹੁਣੇ ਪਕਾ ਦਿਆਂ?

    bapu je pÙkhkh ləggi ɛ tã hUɳe roTi pəka dIã?

### 4.1.1.2.2. ਅਸਹਿਮਤੀ ਸੂਚਨਾਸੂਚਕ ਸ਼ਬਦ ਰਹਿਤ ਪ੍ਰਸ਼ਨ

ਅਸਹਿਮਤੀ ਸੂਚਨਾਸੂਚਕ ਸ਼ਬਦ ਰਹਿਤ ਪ੍ਰਸ਼ਨਵਾਚਕ ਵਾਕ ਅਜਿਹੇ ਹੁੰਦੇ ਹਨ, ਜਿਨ੍ਹਾਂ ਰਾਹੀਂ ਵਕਤਾ ਦੂਸਰੇ ਵਿਅਕਤੀ ਤੋਂ ਆਪਣੇ ਨਾਲ ਅਸਹਿਮਤੀ ਦੀ ਉਮੀਦ ਕਰਦਾ ਹੈ। ਮਲਵਈ ਉਪਭਾਸ਼ਾ ਵਿੱਚ ਅਜਿਹੇ ਪ੍ਰਸ਼ਨਵਾਚਕ ਵਾਕਾਂ ਦੀ ਵਰਤੋਂ ਨਿਮਨ ਪ੍ਰਕਾਰ ਦੇ ਵਾਕਾਂ ਵਿੱਚ ਹੁੰਦੀ ਹੈ:

55. ਕੋਈ ਨਬੇੜਾ ਨ੍ਹਾਂ ਹੋਇਆ?

    koi nəbeRa nə̃ hoIa?

56. ਕੋਈ ਦੁਆਈ ਖਾਣ-ਖੂਣ ਆਸਤੇ ਤਾਂ ਨ੍ਹੀ ਦੇਣੀ ਮੈਨੂੰ?

    koi dUai khaɳ-khUɳ aste tã ní deɳi mɛnũ?

57. ਥੋਨੂੰ ਕਿਸੇ ਛਡਾਇਆ ਨ੍ਹਾਂ?

    thonũ kIse ChəDaIa nə̃?

### 4.1.1.2.3. ਸਹਿਮਤੀ ਸੂਚਨਾਸੂਚਕ ਸ਼ਬਦ ਰਹਿਤ ਪ੍ਰਸ਼ਨ

ਸਹਿਮਤੀ ਸੂਚਨਾਸੂਚਕ ਸ਼ਬਦ ਰਹਿਤ ਪ੍ਰਸ਼ਨਵਾਚਕ ਵਾਕ ਅਜਿਹੇ ਹੁੰਦੇ ਹਨ, ਜਿਨ੍ਹਾਂ ਰਾਹੀਂ ਵਕਤਾ ਦੂਸਰੇ ਵਿਅਕਤੀ ਤੋਂ ਆਪਣੇ ਨਾਲ ਸਹਿਮਤੀ ਦੀ ਉਮੀਦ ਕਰਦਾ ਹੈ। ਮਲਵਈ ਉਪਭਾਸ਼ਾ ਵਿੱਚ ਅਜਿਹੇ ਪ੍ਰਸ਼ਨਵਾਚਕ ਵਾਕਾਂ ਦੀ ਵਰਤੋਂ ਨਿਮਨ ਪ੍ਰਕਾਰ ਦੇ ਵਾਕਾਂ ਵਿੱਚ ਹੁੰਦੀ ਹੈ:

58. ਹੁਣ ਬਸਦੇ ਰਸਦੇ ਘਰ ਛੱਡ ਕਿ ਕਿਧਰ ਉਠ–ਜਾਂ–ਗੇ, ਹੈਂ?

    hUɳ bəsəde rəsəde kə`r ChəDD kI kIdə´r UTh-jã-ge, hɛ̃?

59. ਮੈਂ ਹੋ ਆਮਾਂ ਕੇਰਾਂ ਓਧਰ, ਹੈਂ?

    mɛ̃ ho amã kerã odə´r, hɛ̃?

60. ਪੁੱਤ ਕੋਈ ਕੰਮ ਤੀ, ਹੈਂ?

    pUtt koi kə̃m ti,

61. ਸਾਰਿਆਂ ਨੇ ਈ ਹੜਤਾਲ ਕੀਤੀ ਹੁੰਦੀ ਐ, ਹੈਂ ਭੈਣੇ?

    sarIã ne I həRtal kiti hŨdi ɛ, hɛ̃ pɛ`ɳe?

62. ਪੁੱਤ ਮਖਿਆ ਅੱਜ ਐਡੀ ਛੇਤੀ ਖੇਤੋਂ ਮੁੜ ਪਿਆ?

    pUtt məkhIa əjj ɛDi Cheti khetõ mUR pIa?

### 4.1.2. ਆਦੇਸ਼ਾਤਮਕ ਵਾਕ

ਆਦੇਸ਼ਾਤਮਕ ਵਾਕਾਂ ਦਾ ਸੰਬੰਧ ਹੁਕਮ ਦੀ ਪਾਲਣਾ ਨਾਲ ਜੁੜਿਆ ਹੁੰਦਾ ਹੈ, ਭਾਵ ਆਦੇਸ਼ਾਤਮਕ ਵਾਕ ਉਹ ਹੁੰਦੇ ਹਨ ਜਿਨ੍ਹਾਂ ਦਾ ਪ੍ਰਤੀਕਰਮ ਕਿਸੇ ਕਾਰਜ ਵਿੱਚ ਹੁੰਦਾ ਹੈ। ਇਹਨਾਂ ਵਾਕਾਂ ਵਿੱਚ ਕਰਤਾ ਦੀ ਆਮ ਤੌਰ ’ਤੇ ਅਣਹੋਂਦ ਹੁੰਦੀ ਹੈ। ਇਹਨਾਂ ਵਾਕਾਂ ਵਿੱਚ ਕੇਵਲ ਆਗਿਆਬੋਧਕ ਤੇ ਇੱਛਾਬੋਧਕ ਕਿਰਿਆਵਾਂ ਆਉਂਦੀਆਂ ਹਨ। ਆਦੇਸ਼ਾਤਮਕ ਵਾਕਾਂ ਵਿੱਚ ਵਕਤੇ ਨੂੰ ਇਹ ਚੋਣ ਪ੍ਰਾਪਤ ਨਹੀਂ ਕਿ ਉਹ ਕਿਰਿਆ ਦੇ ਭੂਤਕਾਲੀ ਰੂਪ ਦੀ ਵਰਤੋਂ ਕਰ ਸਕੇ। ਵਕਤੇ ਨੂੰ ਹਮੇਸ਼ਾਂ ਕਿਰਿਆ ਦਾ ਗੈਰ–ਭੂਤਕਾਲੀ ਰੂਪ ਹੀ ਵਰਤਣਾ ਪੈਂਦਾ ਹੈ, ਕਿਉਂਕਿ ਵਕਤਾ ਕਿਸੇ ਨੂੰ ਬੀਤ ਚੁੱਕੇ ਸਮੇਂ ਵਿੱਚ ਕੰਮ ਕਰਨ ਦਾ ਆਦੇਸ਼ ਜਾਂ ਹੁਕਮ ਨਹੀਂ ਦੇ ਸਕਦਾ। ਕਿਰਿਆ ਦਾ ਭੂਤਕਾਲੀ ਰੂਪ ਵਰਤਣ ਨਾਲ ਆਦੇਸ਼ਾਤਮਕ ਵਾਕ ਪ੍ਰਸ਼ਨਵਾਚੀ ਵਾਕ ਜਾਂ ਬਿਆਨੀਆਂ ਵਾਕ

ਵਿੱਚ ਤਬਦੀਲ ਹੋ ਜਾਂਦਾ ਹੈ। ਕਿਰਿਆ ਵਾਕੰਸ਼ ਦੇ ਪੱਧਰ ਤੇ ਕਾਲ ਤੋਂ ਬਿਨ੍ਹਾਂ ਇਕ ਹੋਰ ਗੌਣ ਕਾਲ ਦਾ ਪ੍ਰਬੰਧ ਵੀ ਹੁੰਦਾ ਹੈ, ਜਿਸ ਲਈ ਸ਼ਬਦ ਕਿਰਿਆ ਦਾ ਪੂਰਨ ਜਾਂ ਅਪੂਰਨ ਪੱਖ ਵਰਤਿਆ ਜਾਂਦਾ ਹੈ। ਡਾ. ਪਰਮਜੀਤ ਸਿੰਘ ਢੀਂਗਰਾ(2010:37) ਅਨੁਸਾਰ ਵਕਤਾ ਆਦੇਸ਼ਾਤਮਕ ਵਾਕਾਂ ਵਿੱਚ ਪੂਰਨ ਪੱਖ ਵਾਲੇ ਵਾਕਾਂ ਦੀ ਵਰਤੋਂ ਨਹੀਂ ਕਰ ਸਕਦਾ, ਉਹ ਸਿਰਫ਼ ਕਿਰਿਆ ਦੇ ਅਪੂਰਨ ਪੱਖ ਦੀ ਵਰਤੋਂ ਕਰ ਸਕਦਾ ਹੈ। ਜੋ ਕਾਰਜ ਮੁਕੰਮਲ ਹੋ ਚੁੱਕਾ ਹੈ ਵਕਤਾ ਉਸਦੀ ਲਈ ਆਗਿਆ ਜਾ ਆਦੇਸ਼ ਨਹੀਂ ਦੇ ਸਕਦਾ। ਕਾਰਜ ਦੇ ਆਧਾਰ ’ਤੇ ਮਲਵਈ ਉਪਭਾਸ਼ਾ ਦੇ ਆਦੇਸ਼ਾਤਮਕ ਵਾਕਾਂ ਨੂੰ ਨਿਮਨ ਅਨੁਸਾਰ ਤਿੰਨ ਭਾਗਾਂ ਵਿੱਚ ਵੰਡਿਆ ਜਾ ਸਕਦਾ ਹੈ:

#### 4.1.2.1. ਹੁਕਮਵਾਚਕ ਆਦੇਸ਼ਾਤਮਕ ਵਾਕ

ਹੁਕਮਵਾਚਕ ਆਦੇਸ਼ਾਤਮਕ ਵਾਕ ਤੋਂ ਭਾਵ ਅਜਿਹੇ ਵਾਕਾਂ ਤੋਂ ਜਿਸ ਵਿੱਚ ਵਕਤਾ ਮੱਧਮ ਪੁਰਖ ਨੂੰ ਕੋਈ ਕਾਰਜ ਕਰਨ ਦਾ ਹੁਕਮ ਦਿੰਦਾ ਹੈ। ਡਾ. ਪਰਮਜੀਤ ਸਿੰਘ ਢੀਂਗਰਾ(2010:37) ਅਨੁਸਾਰ ਹੁਕਮਵਾਚਕ ਵਾਕ ਦਾ ਸਭ ਤੋਂ ਮਹੱਤਵਪੂਰਨ ਲੱਛਣ ਇਸ ਦਾ ਨਿੱਜਵਾਚਕ ਮੱਧਮ ਪਰਖ ਪੜਨਾਂਵ ਹੈ, ਭਾਵੇਂ ਇਹ ਅਪ੍ਰਗਟ ਰੂਪ ਵਿੱਚ ਹੋਵੇ ਜਾਂ ਪ੍ਰਗਟ ਰੂਪ ਵਿੱਚ। ਵਿਸ਼ਾ ਭਾਵੇਂ ਅਪ੍ਰਗਟ ਹੋਵੇ ਪਰ ਕਿਰਿਆ ਦਾ ਵਚਨ ਤੇ ਪੁਰਖ ਮੱਧਮ ਪੁਰਖ ਨਾਲ ਹੀ ਮੇਲ ਖਾਂਦਾ ਹੈ। ਕਿਰਿਆ ਦੇ ਵਚਨ ਦਾ ਸੰਬੰਧ ਸਰੋਤਿਆ ਦੀ ਗਿਣਤੀ ਤੇ ਨਿਰਭਰ ਕਰਦਾ ਹੈ ਕਿ ਵਕਤਾ ਇਕਵਚਨ ਜਾਂ ਬਹੁਵਚਨ ਨੂੰ ਕਾਰਜ ਕਰਨ ਦਾ ਹੁਕਮ ਦੇ ਰਿਹਾ ਹੈ। ਦੂਸਰਾ ਮਲਵਈ ਉਪਭਾਸ਼ਾ ਵਿੱਚ ਬਹੁਵਚਨ ਦੀ ਵਰਤੋਂ ਆਦਰ ਦਰਸਾਉਣ ਲਈ ਵੀ ਕੀਤੀ ਜਾਂਦੀ ਹੈ, ਪਰ ਹਥਲੇ ਖੋਜ-ਕਾਰਜ ਵਿੱਚ ਅਜਿਹੇ ਵਾਕਾਂ ਨੂੰ ਆਦਰਵਾਚਕ ਆਦੇਸ਼ਾਤਮਕ ਵਾਕਾਂ ਵਿੱਚ ਵਿਚਾਰਿਆ ਗਿਆ ਹੈ। ਮਲਵਈ ਉਪਭਾਸ਼ਾ ਵਿੱਚ ਮਿਲਦੇ ਹੁਕਮਵਾਚੀ ਅਦੇਸ਼ਾਤਮਕ ਵਾਕਾਂ ਦੀ ਵਰਤੋਂ ਨਿਮਨ ਪ੍ਰਕਾਰ ਵਾਕਾਂ ਦੇ ਵਿੱਚ ਹੁੰਦੀ ਹੈ:

1. ਮੇਰੇ ਜਿਉਂਦਿਆਂ ਜਿਉਂਦਿਆਂ ਏਸ ਸੰਦੂਕ ਨੂੰ ਹੱਥ ਨ੍ਹਾ ਲਾਈਂ। (ਨਾਂਹਵਾਚਕ)

   mere jIŨdIã jIŨdIã es sə̃duk nũ həthth ná laĩ.

2. ਪਤੰਦਰ ਦਿਆ ਹੁਣ ਖੇਡਣ ਨ੍ਹਾ ਜਾਈਂ। (ਨਾਂਹਵਾਚਕ)

pətə̃dər dIa hUɳ kheDəɳ ná jaĩ.

3. ਲੈ ਅਠਿਆਨੀ ਦੇ ਚੌਲ ਤੇ ਅਠਿਆਨੀ ਦੀ ਸਕਰ ਲੈ ਆ।

lɛ əThIani de c>l te əThIani di səkər lɛ a.

4. ਮੇਰੀ ਮੜ੍ਹੀ ਮੇਰੀ ਟਾਹਲੀ ਹੇਠ ਬਣਾਈਂ।

meri məRí meri Táli heTh bəɳaĩ.

5. ਵੇ ਦੜਾਕਿਆ ਥੋੜਾ ਕਰ।

ve dəRakIa thoda kər.

6. ਆ ਬਲਦਾਂ ਨੂੰ ਪਾਣੀ ਦਿਖਾ ਓਏ।

a bələdã nũ paɳi dIkha oe.

#### 4.1.2.2. ਬੇਨਤੀਵਾਚਕ ਆਦੇਸ਼ਾਤਮਕ ਵਾਕ

ਬੇਨਤੀਵਾਚਕ ਆਦੇਸ਼ਾਤਮਕ ਵਾਕ ਤੋਂ ਭਾਵ ਅਜਿਹੇ ਵਾਕ ਤੋਂ ਹੈ ਜਿਸ ਵਿੱਚ ਵਕਤਾ ਮੱਧਮ ਪੁਰਖ ਨੂੰ ਕੋਈ ਕਾਰਜ ਕਰਨ ਲਈ ਹੁਕਮ ਨਹੀਂ ਦਿੰਦਾ ਬਲਕਿ ਬੇਨਤੀ ਕਰਦਾ ਹੈ। ਅਜਿਹੇ ਵਾਕਾਂ ਵਿੱਚ ਮੱਧਮ ਪੁਰਖ ਪੜਨਾਵ ਦਾ ਵਚਨ ਜ਼ਿਆਦਾਤਰ ਬਹੁਵਚਨੀ ਰੂਪ ਹੀ ਵਰਤਿਆ ਜਾਂਦਾ ਹੈ। ਮਲਵਈ ਉਪਭਾਸ਼ਾ ਵਿੱਚ ਮਿਲਦੇ ਬੇਨਤੀਵਾਚਕ ਅਦੇਸ਼ਾਤਮਕ ਵਾਕਾਂ ਦੀ ਵਰਤੋਂ ਨਿਮਨ ਅਨੁਸਾਰ ਵਿੱਚ ਹੁੰਦੀ ਹੈ:

7. ਕੋਈ ਆਬਦੇ ਦਿਉਰ ਦਾ ਬੀ ਬੰਨ੍ਹ-ਸੁਭ ਕਰਾ ਦਿੰਦੀ, ਧੀਏ।

koi abəde dIUr da bi bə̃nəh-sUb kəra dĨdi, tíe.

8. ਕੁੜੇ ਥੋੜੀ ਸੱਕਰ ਈ ਦੇ ਦਿੰਦੀ।

kURe thodi səkkər I de dĨdi.

#### 4.1.2.3. ਆਦਰਵਾਚਕ ਆਦੇਸ਼ਾਤਮਕ ਵਾਕ

ਆਦਰਵਾਚਕ ਆਦੇਸ਼ਾਤਮਕ ਵਾਕਾਂ ਤੋਂ ਭਾਵ ਅਜਿਹੇ ਵਾਕਾਂ ਤੋਂ ਹੈ ਜਿਨ੍ਹਾਂ ਵਾਕਾਂ ਦੀ ਵਰਤੋਂ ਸਮੇਂ ਵਕਤਾ ਵਾਕ ਵਿੱਚ ਮੱਧਮ ਪੁਰਖ ਪ੍ਰਤੀ ਆਦਰ ਪ੍ਰਗਟ ਕਰਦਾ ਹੈ। ਜੇਕਰ ਇਕੋ ਵਿਅਕਤੀ ਲਈ ਬਹੁਵਚਨ ਪੜਨਾਂਵ ਤੇ ਕਿਰਿਆ ਰੂਪ ਵਰਤਿਆ ਜਾਵੇ ਤਾਂ ਵਾਕ ਆਦਰਵਾਚਕ

ਹੋ ਜਾਂਦਾ ਹੈ। ਡਾ. ਪਰਮਜੀਤ ਸਿੰਘ ਢੀਂਗਰਾ (2010:43) ਅਨੁਸਾਰ ਆਦਰ ਭਾਵਨਾ ਤੇ ਪੜਨਾਂਵ ਦੇ ਬਹੁਵਚਨੀ ਰੂਪਾਂ ਦੇ ਪੂਰੇ ਪੂਰੇ ਅਧਿਐਨ ਲਈ ਵਾਕ ਦੇ ਉਚਾਰਨ, ਪ੍ਰਸੰਗ, ਵਕਤੇ ਅਤੇ ਸਰੋਤੇ ਦੇ ਪਰਸਪਰ ਸੰਬੰਧ, ਸਮਾਜਿਕ/ਰਾਜਨੀਤਕ/ਆਰਥਕ ਰੁਤਬਾ ਅਤੇ ਸਥਿਤੀ, ਵਕਤੇ ਅਤੇ ਸਰੋਤੇ ਦਾ ਇਕ ਦੂਸਰੇ ਪ੍ਰਤੀ ਵਤੀਰਾ ਅਨੇਕਾਂ ਦ੍ਰਿਸ਼ਟੀਕੋਣ ਸਾਹਮਣੇ ਰੱਖਣੇ ਪੈਂਦੇ ਹਨ। ਮਲਵਈ ਉਪਭਾਸ਼ਾ ਵਿੱਚ ਮਿਲਦੇ ਆਦਰਵਾਚਕ ਅਦੇਸ਼ਾਤਮਕ ਵਾਕਾਂ ਦੀ ਵਰਤੋਂ ਨਿਮਨ ਅਨੁਸਾਰ ਹੁੰਦੀ ਹੈ:

9. ਬਾਪੂ ਤੁਸੀਂ ਭੰਤੇ ਕੰਨੀ ਜਾ ਆਉਂਦੇ।

   bapu tUsĩ pə`te kə̃ni ja aŨde.

### 4.1.3. ਨਕਾਰਾਤਮਿਕ ਵਾਕ

ਜਿਸ ਤਰ੍ਹਾਂ ਮਨੁੱਖ ਆਪਣੇ ਭਾਵਾਂ ਨੂੰ ਦੱਸਣ ਲਈ ਸ਼ਬਦਾ/ਵਾਕਾਂ ਦਾ ਇਸਤੇਮਾਲ ਕਰਦਾ ਹੈ ਉਸੇ ਤਰ੍ਹਾਂ ਦੂਸਰੇ ਦੇ ਭਾਵਾਂ ਨੂੰ ਸ਼ਬਦਾਂ/ਵਾਕਾਂ ਨਾਲ ਹੀ ਸਵੀਕਾਰਦਾ ਜਾਂ ਨਕਾਰਦਾ ਹੈ। ਜਿਨ੍ਹਾਂ ਵਾਕਾਂ ਦਾ ਪ੍ਰਯੋਗ ਮਨੁੱਖ ਦੂਸਰੇ ਦੇ ਭਾਵਾਂ ਨੂੰ ਨਕਾਰਨ ਲਈ ਕਰਦਾ ਹੈ ਅਜਿਹੇ ਵਾਕਾਂ ਨੂੰ ਨਕਾਰਾਤਮਿਕ ਵਾਕ ਆਖਿਆ ਜਾਂਦਾ ਹੈ। Rama Kant Agnihotri (2006:19) ਅਨੁਸਾਰ ਇਕ ਸਾਧਾਰਨ ਵਾਕ ਨੂੰ ਨਕਾਰਾਤਮਿਕ ਵਾਕ ਬਣਾਉਣ ਲਈ ਵਾਕਾਤਮਕ, ਰੂਪ-ਵਿਗਿਆਨਿਕ ਅਤੇ ਮੂਲ ਨਕਾਰਾਤਮਿਕ ਸ਼ਬਦਾਂ ਦਾ ਪ੍ਰਯੋਗ ਕੀਤਾ ਜਾਂਦਾ ਹੈ। ਇਕ ਸਾਧਾਰਨ ਵਾਕ ਨੂੰ ਵਾਕਾਗਤ ਨਕਾਰਾਤਮਿਕ ਵਾਕ ਬਣਾਉਣ ਲਈ ਨਾਂਹਵਾਚਕ ਸ਼ਬਦਾਂ ਰਾਹੀਂ ਨਕਾਰਾਤਮਿਕ ਵਾਕ ਬਣਾਇਆ ਜਾਂਦਾ ਹੈ। ਇਸ ਨੂੰ ਵਾਕਗਤ ਨਕਾਰਾਤਮਿਕਤਾ ਕਿਹਾ ਜਾਂਦਾ ਹੈ। ਰੂਪ ਵਿਗਿਆਨਿਕ ਪੱਧਰ ਤੇ ਵਾਕ ਨੂੰ ਨਕਾਰਾਤਮਿਕ ਬਣਾਉਣ ਲਈ ਵਾਕ ਵਿੱਚਲੇ ਜਿਸ ਸ਼ਬਦ ਨੂੰ ਨਕਾਰਨਾ ਹੁੰਦਾ ਹੈ ਉਸ ਨਾਲ ਨਕਾਰਾਤਮਿਕ ਅਗੇਤਰ ਜਾਂ ਪਿਛੇਤਰ ਜੋੜਿਆ ਜਾਂਦਾ ਹੈ। ਇਕ ਸਾਧਾਰਨ ਵਾਕ ਨੂੰ ਨਕਾਰਾਤਮਿਕ ਵਾਕ ਬਣਾਉਣ ਦਾ ਤੀਸਰਾ ਢੰਗ ਵਾਕ ਵਿੱਚ ਮੂਲ ਨਕਾਰਾਤਮਿਕ ਸ਼ਬਦ ਜੋੜ ਦਿੱਤਾ ਜਾਂਦਾ ਹੈ। ਜਿਸ ਨਾਲ ਸਾਧਾਰਨ ਵਾਕ

ਨਕਾਰਾਤਮਿਕ ਵਾਕ ਵਿੱਚ ਤਬਦੀਲ ਹੋ ਜਾਂਦਾ ਹੈ। ਅਸੀਂ ਆਪਣੇ ਅਧਿਐਨ ਦੌਰਾਨ ਨਕਾਰਾਤਮਿਕ ਵਾਕਾਂ ਨੂੰ ਨਿਮਨ ਅਨੁਸਾਰ ਤਿੰਨ ਸ਼੍ਰੇਣੀਆਂ ਵਿੱਚ ਵੰਡਿਆ ਹੈ।

**4.1.3.1. ਵਾਕਗਤ ਨਕਾਰਾਤਮਿਕਤਾ**

ਵਾਕਗਤ ਨਕਾਰਾਤਮਿਕਤਾ ਤੋਂ ਭਾਵ ਅਜਿਹੇ ਵਾਕਾਂ ਤੋਂ ਹੈ, ਜਿਨ੍ਹਾਂ ਵਾਕਾ ਨੂੰ ਨਕਾਰਾਤਮਿਕ ਵਾਕ ਬਣਾਉਣ ਲਈ ਨਾਂਹਸੂਚਕ ਨਕਾਰਾਤਮਿਕ ਸ਼ਬਦ ਵਰਤੇ ਗਏ ਹੁੰਦੇ ਹਨ। ਮਲਵਈ ਉਪਭਾਸ਼ਾ ਵਿੱਚ ਨ੍ਹੀ, ਨਹੀਂ, ਨ੍ਹਾਂ ਤੇ ਨਈਓਂ ਨਾਂਹਸੂਚਕ ਸ਼ਬਦ ਵਰਤੇ ਜਾਂਦੇ ਹਨ। ਨਾਂਹਸੂਚਕ ਸ਼ਬਦ ਅਜਿਹੀਆਂ ਸੁਤੰਤਰ ਇਕਾਈਆਂ ਹਨ ਜੋ ਸਾਧਾਰਨ ਵਾਕ ਨੂੰ ਨਕਾਰਾਤਮਿਕ ਵਾਕ ਬਣਾਉਣ ਦੇ ਸਮਰੱਥ ਹੁੰਦੀਆਂ ਹਨ। ਜਿਵੇਂ

1. ਸੋਡਾ ਪਰੋਣਾ ਸਾਡੇ ਬੱਲ ਨ੍ਹੀ ਆਇਆ।

   soda pəroɳa saDe bəll ní aIa.

2. ਸਾਡੇ ਮੁੰਡੇ ਮ੍ਹੈਂਸਾਂ ਨਹੀਂ ਚਾਰਦੇ।

   saDe mŨDe mɛ̃sã nəhĩ carde.

3. ਜੇ ਮੈਂ ਨ੍ਹਾਂ ਜਾਣਾ ਹੁੰਦਾ ਤੂੰ ਬਗ ਜਾਂਦਾ।

   Je mɛ̃ nã̀ jaɳa hŨda tũ bəg jãda.

4. ਸਾਡਾ ਬਰਸੀਨ ਨ੍ਹਾਂ ਬੱਡੋ।

   saDa bərsin nã̀ bəDDo.

5. ਮੈਂ ਤਮਾਸ਼ਾ ਨਈਓਂ ਦੇਖਿਆ।

   mɛ̃ təmasa nəIõ dekhIa.

6. ਉਹਨੇ ਥੋਡੇ ਬੱਲ ਨਈਓਂ ਆਉਣਾ।

   Uhne thoDe bəll nəIõ aUɳ

ਉਪਰੋਕਤ ਵਾਕਾਂ (1-6) ਵਿੱਚ ਨ੍ਹੀ, ਨਹੀਂ, ਨ੍ਹਾਂ ਅਤੇ ਨਹੀਓਂ ਨਕਾਰਾਤਮਿਕ ਸ਼ਬਦ ਵਰਤੇ ਗਏ ਹਨ। ਮਲਵਈ ਉਪਭਾਸ਼ਾ ਵਿੱਚ ਵਰਤੇ ਗਏ ਨਕਾਰਾਤਮਿਕ ਸ਼ਬਦਾਂ ਦੀ ਆਪਸ ਵਿੱਚ ਸਥਾਨ ਬਦਲੀ ਸੰਭਵ ਨਹੀਂ ਹੈ। ਅਜਿਹਾ ਕਰਨ ਨਾਲ ਵਾਕ ਅਵਿਆਕਰਨਿਕ ਜਾਂ ਅਰਥ ਪਰਿਵਰਤਨ ਹੋ ਜਾਂਦਾ ਹੈ।

7. ਸਾਡੇ ਮੁੰਡੇ ਮੈਂਸਾਂ ਨ੍ਹਾਂ ਚਾਰਦੇ।

saDe mŨDe mɛ̃sã nə̃ carde.

8. ਸੋਡਾ ਪਰੋਣਾ ਸਾਡੇ ਬੱਲ ਆਇਆ।

soda pəroɳa saDe bəll aIa

9. ਸਾਡਾ ਬਰਸੀਨ ਨਹੀਂ ਬੱਡੋ।

saDa bərsin nəhĩ bəDDo.

ਉਪਰੋਕਤ ਵਾਕਾਂ (8,9) ਵਿੱਚ ਨਾਂਹਸੂਚਕ ਸ਼ਬਦ ਵਰਤੇ ਗਏ ਹਨ। ਵਾਕ (7) ਵਿੱਚ ਵਾਕ (2) ਵਿੱਚ ਵਰਤੇ ਗਏ ਨਾਂਹਸੂਚਕ 'ਨਹੀਂ' ਦਾ ਜਗਾ ਨਾਂਹਸੂਚਕ ਸ਼ਬਦ 'ਨ੍ਹਾਂ' ਦਾ ਪ੍ਰਯੋਗ ਕਰਨ ਨਾਲ ਵਾਕ ਦਾ ਅਰਥ ਪਰਿਵਰਤਨ ਹੋ ਗਿਆ ਹੈ। ਇਸੇ ਤਰ੍ਹਾਂ ਵਾਕ (8) ਵਿੱਚ ਵਾਕ (4) ਵਿੱਚ ਵਰਤੇ ਗਏ ਨਾਂਹਸੂਚਕ 'ਨ੍ਹਾਂ' ਦਾ ਜਗਾ ਨਾਂਹਸੂਚਕ ਸ਼ਬਦ 'ਨਹੀਂ' ਦਾ ਪ੍ਰਯੋਗ ਕਰਨ ਨਾਲ ਵਾਕ ਅਵਿਆਕਰਨਿਕ ਹੋ ਗਿਆ ਹੈ।

**4.1.3.2. ਰੂਪਗਤ ਨਕਾਰਾਤਮਿਕਤਾ**

ਰੂਪਗਤ ਨਕਾਰਾਤਮਿਕਤਾ ਤੋਂ ਭਾਵ ਵਾਕ ਵਿੱਚਲੇ ਜਿਸ ਸ਼ਬਦ ਨੂੰ ਨਕਾਰਨਾ ਹੋਵੇ ਉਸ ਨਾਲ ਨਕਾਰਾਤਮਿਕ ਅਗੇਤਰ ਜਾਂ ਪਿਛੇਤਰ ਜੋੜਿਆ ਜਾਂਦਾ ਹੈ। ਰੂਪ ਵਿਗਿਆਨ ਦੀ ਦ੍ਰਿਸ਼ਟੀ ਤੋਂ ਮਲਵਈ ਉਪਭਾਸ਼ਾ /ਅਨ/, /ਨ/, /ਅਣ/, /ਨਿਰ/, /ਕੁ/, /ਦੁਰ/, /ਬੇ/, /ਲਾ/, /ਬਦ/ ਅਗੇਤਰ ਜੋੜੇ ਜਾਂਦੇ ਹਨ। ਇਹਨਾਂ ਦਾ ਪ੍ਰਯੋਗ ਵੱਖ-ਵੱਖ ਸ਼ਬਦਾਂ ਨੂੰ ਨਕਾਰਾਤਮਿਕ ਬਣਾਉਣ ਲਈ ਹੇਠ ਲਿਖੇ ਅਨੁਸਾਰ ਕੀਤਾ ਜਾਂਦਾ ਹੈ।

/ਅਣ/ ਅਗੇਤਰ ਜੁੜਨ ਲਾਲ ਬਣਦੇ ਨਕਾਰਾਤਮਿਕ ਸ਼ਬਦ

| | | | |
|---|---|---|---|
| ਬਿਆਹੀ | bIahi | ਅਣਬਿਆਹੀ | əɳəbIahi |
| ਬਿਜਿਆ | bIjIa | ਅਣਬਿਜਿਆ | əɳəbIjIa |
| ਹੋਣੀ | hoɳi | ਅਣਹੋਣੀ | əɳəhoɳi |

/ਨ/ ਅਗੇਤਰ ਜੁੜਨ ਲਾਲ ਬਣਦੇ ਨਕਾਰਾਤਮਿਕ ਸ਼ਬਦ

| | | | |
|---|---|---|---|
| ਹੱਕਾ | həkka | ਨਹੱਕਾ | nəhəkka |
| ਮਰਦ | mərəd | ਨਮਰਦ | nəmərəd |
| ਪੜ੍ਹ | pəRə´ | ਨਪੜ੍ਹ | nəpəRə´ |

/ਨਰ/ ਅਗੇਤਰ ਜੁੜਨ ਲਾਲ ਬਣਦੇ ਨਕਾਰਾਤਮਿਕ ਸ਼ਬਦ

| | | | |
|---|---|---|---|
| ਆਸ | as | ਨਰਾਸ | nəras |
| ਆਸਾ | asa | ਨਰਾਸਾ | nərasa |
| ਭੈਅ | p`εə | ਨਰਭੈਅ | nərəp`εə |

/ਨਿਰ/ ਅਗੇਤਰ ਜੁੜਨ ਲਾਲ ਬਣਦੇ ਨਕਾਰਾਤਮਿਕ ਸ਼ਬਦ

| | | | |
|---|---|---|---|
| ਬੈਰ | bεr | ਨਿਰਬੈਰ | nIrəbεr |
| ਬਲ | bəl | ਨਿਰਬਲ | nIrəbəl |

/ਕੁ/ ਅਗੇਤਰ ਜੁੜਨ ਲਾਲ ਬਣਦੇ ਨਕਾਰਾਤਮਿਕ ਸ਼ਬਦ

| | | | |
|---|---|---|---|
| ਦੇਸਣ | desəɳ | ਕੁਦੇਸਣ | kUdesəɳ |
| ਬੇਲਾ | bela | ਕੁਬੇਲਾ | kUbela |
| ਚੱਜ | cəjj | ਕੁਚੱਜ | kUcəjj |
| ਮੱਤ | mətt | ਕੁਮੱਤ | kUmətt |

/ਦੁਰ/ ਅਗੇਤਰ ਜੁੜਨ ਲਾਲ ਬਣਦੇ ਨਕਾਰਾਤਮਿਕ ਸ਼ਬਦ

| | | | |
|---|---|---|---|
| ਬਿਬਹਾਰ | bIbəhar | ਦੁਰਬਿਬਹਾਰ | dUrəbIbəhar |
| ਦਸਾ | dəsa | ਦੁਰਦਸਾ | dUrədəsa |

/ਬੇ/ ਅਗੇਤਰ ਜੁੜਨ ਲਾਲ ਬਣਦੇ ਨਕਾਰਾਤਮਿਕ ਸ਼ਬਦ

| | | | |
|---|---|---|---|
| ਓੜਕ | oRək | ਬੇਓੜਕ | beoRək |
| ਸ੍ਵਾਬਾ | sába | ਬੇਸ੍ਵਾਬਾ | besába |

| | | | |
|---|---|---|---|
| ਸਬਰਾ | səbəra | ਬੇਸਬਰਾ | besəbəra |
| ਮਹਾਰਾ | mára | ਬੇਮਹਾਰਾ | bemára |

/ਲਾ/ ਅਗੇਤਰ ਜੁੜਨ ਲਾਲ ਬਣਦੇ ਨਕਾਰਾਤਮਿਕ ਸ਼ਬਦ

| | | | |
|---|---|---|---|
| ਲਾਜ | laj | ਲਾਲਾਜ | lalaj |
| ਬਾਰਸ | barəs | ਲਾਬਾਰਸ | labarəs |
| ਪਰਬਾਹ | pərəbah | ਲਾਪਰਬਾਹ | lapərəbah |

/ਬਦ/ ਅਗੇਤਰ ਜੁੜਨ ਲਾਲ ਬਣਦੇ ਨਕਾਰਾਤਮਿਕ ਸ਼ਬਦ

| | | | |
|---|---|---|---|
| ਸਗਨੀ | səgəni | ਬਦਸਗਨੀ | bədəsəgəni |
| ਦੁਆ | dUa | ਬਦਦੁਆ | bədədUa |
| ਸਲੂਕ | səluk | ਬਦਸਲੂਕ | bədəsəluk |
| ਨੀਤ | nit | ਬਦਨੀਤ | bədənit |

#### 4.1.3.3. ਕੋਸ਼ਗਤ ਨਕਾਰਾਤਮਿਕਤਾ

ਕੋਸ਼ਗਤ ਨਕਾਰਾਤਮਿਕਤਾ ਤੋਂ ਭਾਵ ਦੂਜੇ ਦੇ ਭਾਵਾਂ ਨੂੰ ਮੂਲ ਨਕਾਰਾਤਮਿਕ ਸ਼ਬਦ ਵਰਤ ਕੇ ਨਕਾਰਨ ਤੋਂ ਹੈ। ਕੁਝ ਕੋਸ਼ਕ ਸ਼ਬਦ ਅਜਿਹੇ ਹੁੰਦੇ ਹਨ ਜੋ ਆਪਣੇ ਆਪ ਵਿੱਚ ਨਕਾਰਾਤਮਿਕ ਹੁੰਦੇ ਹਨ, ਅਜਿਹੇ ਸ਼ਬਦਾਂ ਨੂੰ ਨਿਹਿਤ ਨਕਾਰਾਤਮਿਕ ਸ਼ਬਦ ਆਖਿਆ ਜਾਂਦਾ ਹੈ। ਅਜਿਹੇ ਸ਼ਬਦਾਂ ਦਾ ਪ੍ਰਯੋਗ ਸਰੋਤਾ ਵਕਤੇ ਦੁਆਰਾ ਕਹੀ ਗੱਲ ਵਿੱਚਲੇ ਕਰਤਾ ਨਾਂਵ, ਕਰਮ ਨਾਂਵ ਅਤੇ ਪੂਰਕ ਨਾਂਵ ਜਾਂ ਵਿਸ਼ੇਸ਼ਤਾ ਨੂੰ ਨਕਾਰਨ ਲਈ ਕਰਦਾ ਹੈ। ਮਲਵਈ ਉਪਭਾਸ਼ਾ ਵਿੱਚ ਵਰਤੇ ਜਾਂਦੇ ਨਕਾਰਾਤਮਿਕ ਨਾਂਵ ਤੇ ਵਿਸ਼ੇਸ਼ਣ ਰੂਪ ਨਿਮਨ ਪ੍ਰਕਾਰ ਦੇ ਹਨ:

**ਨਕਾਰਾਤਮਿਕ ਨਾਂਵ**

| | |
|---|---|
| ਬਾਖੜ | (ਸੱਜਰ ਨਹੀਂ) |
| ਗਰੀਬ | (ਅਮੀਰ ਨਹੀਂ) |
| ਦੁੱਖ | (ਸੁੱਖ ਨਹੀਂ) |

ਗਮੀਂ (ਖੁਸ਼ੀ ਨਹੀਂ)

ਠੱਗ (ਇਮਾਨਦਾਰ ਨਹੀਂ)

**ਨਕਾਰਾਤਮਿਕ ਵਿਸ਼ੇਸ਼ਣ**

ਉੱਖਲ਼ (ਸਮਝਦਾਰ ਨਹੀਂ)

ਊਤ (ਸੁਚੱਜਾ ਨਹੀਂ)

ਸਦੈਣ (ਸਿਆਣੀ ਨਹੀਂ)

ਨੀਮਾਂ (ਉੱਚਾ ਨਹੀਂ)

ਮੰਦਾ (ਚੰਗਾ ਨਹੀਂ)

**4.1.4. ਮੇਲ**

ਵੇਦ ਅਗਨੀਹੋਤਰੀ (1981:82) ਅਨੁਸਾਰ "ਵਾਕ ਵਿੱਚਲੇ ਸ਼ਬਦਾਂ ਦੇ ਵਿਆਕਰਨ ਰੂਪਾਂ ਦੀ ਇਕਰੂਪਤਾ, ਇਕਸਾਰਤਾ ਜਾਂ ਸਮਾਨਤਾ ਨੂੰ ਮੇਲ ਕਿਹਾ ਜਾਂਦਾ ਹੈ।" ਸੁਖਵਿੰਦਰ ਸਿੰਘ ਸੰਘਾ (2004:209) ਅਨੁਸਾਰ "ਜਦੋਂ ਵਾਕ ਵਿੱਚ ਵਿਚਰਦੀਆਂ ਦੋ ਜਾਂ ਦੋ ਤੋਂ ਵੱਧ ਇਕਾਈਆਂ ਕਿਸੇ ਸਾਂਝੇ ਵਿਆਕਰਨਕ ਲੱਛਣਾਂ ਅਨੁਸਾਰ ਰੂਪਾਂਤਰਿਤ ਹੁੰਦੀਆਂ ਹੋਣ ਤਾਂ ਉਨ੍ਹਾਂ ਦੇ ਆਪਸੀ ਸਬੰਧਾਂ ਨੂੰ ਵਿਆਕਰਨਿਕ ਮੇਲ ਕਿਹਾ ਜਾਂਦਾ ਹੈ।"

ਉਕਤ ਤੋਂ ਸਪੱਸ਼ਟ ਹੈ ਕਿ ਵਾਕ ਬਣਤਰ ਵਿੱਚ ਵਿਚਰਨ ਵਾਲੇ ਸ਼ਬਦਾਂ ਜਾਂ ਸ਼ਬਦ ਰੂਪ ਕਈ ਕਿਸਮ ਦੇ ਵਾਕਾਤਮਕ ਸੰਬੰਧਾਂ ਵਿੱਚ ਬੱਝੇ ਹੁੰਦੇ ਹਨ। ਵਾਕ ਵਿੱਚ ਵਰਤੇ ਗਏ ਇਹਨਾਂ ਸ਼ਬਦਾਂ ਵਿੱਚ ਲਿੰਗ, ਵਚਨ ਜਾਂ ਪੁਰਖ ਆਦਿ ਦੀ ਸਮਾਨਤਾ ਨੂੰ ਮੇਲ ਕਹਿੰਦੇ ਹਨ। ਵਾਕ ਵਿੱਚ ਵਰਤੀ ਗਈ ਇਕ ਸ਼ਬਦ ਸ਼੍ਰੇਣੀ ਦੇ ਸ਼ਬਦ ਰੂਪਾਂ ਦੀ ਵਰਤੋਂ ਦੂਜੀ ਸ਼੍ਰੇਣੀ ਦੇ ਸ਼ਬਦਾਂ ਜਾਂ ਸ਼ਬਦ ਰੂਪਾਂ ਨੂੰ ਲਿੰਗ, ਵਚਨ, ਪਰਖ ਅਤੇ ਕਾਰਕ ਆਦਿ ਕਈ ਪੱਖਾਂ ਤੋਂ ਪ੍ਰਭਾਵਿਤ ਕਰਦੀ ਹੈ। ਇਸ ਪ੍ਰਭਾਵ ਦੇ ਸਿੱਟੇ ਵਜੋਂ ਸ਼ਬਦਾਂ ਵਿੱਚ ਰੂਪਾਂਤਰਨ ਆਉਂਦਾ ਹੈ। ਇਹਨਾਂ ਰੂਪਾਂਤਿਰਤ ਸ਼ਬਦਾਂ ਦੀ ਵਰਤੋਂ ਦੀਆਂ ਵਿਧੀਆਂ ਵਿਚੋਂ ਇਕ ਵਿਧੀ ਨੂੰ ਮੇਲ ਦਾ ਨਾਮ ਦਿੱਤਾ ਜਾਂਦਾ ਹੈ।

ਵਾਕ ਬਣਤਰ ਵਿੱਚ ਦੋ ਮੁੱਖ ਇਕਾਈਆਂ ਵਿਚਰਦੀਆਂ ਹਨ। ਇਕ ਨਾਂਵ ਵਾਕੰਸ਼ ਅਤੇ ਦੂਸਰੀ ਕਿਰਿਆ ਵਾਕੰਸ਼। ਇਹਨਾਂ ਇਕਾਈਆਂ ਵਿੱਚ ਵੱਖ-ਵੱਖ ਪੱਧਰਾਂ ਤੇ ਮੇਲ ਸਥਾਪਿਤ ਹੁੰਦਾ ਹੈ। ਮਲਵਈ ਉਪਭਾਸ਼ਾ ਦੀ ਵਾਕ ਬਣਤਰ ਲਿੰਗ, ਵਚਨ, ਪੁਰਖ ਆਦਿ ਦੇ ਪੱਖ ਤੋਂ ਮੇਲ ਹੁੰਦਾ ਹੈ। ਇਹ ਮੇਲ ਵਾਕੰਸ਼ਾਂ ਦੇ ਮੁੱਖ ਸ਼ਬਦ ਰੂਪਾਂ ਵਿੱਚ ਹੁੰਦਾ ਹੈ। ਇਸ ਤੋਂ ਭਾਵ ਹੈ ਕਿ ਵਾਕ ਵਿੱਚ ਇਕ ਵਾਕੰਸ਼ ਦੇ ਮੁੱਖ ਸ਼ਬਦ ਰੂਪ ਅਨੁਸਾਰ ਦੂਸਰੇ ਵਾਕੰਸ਼ ਦੇ ਮੁੱਖ ਸ਼ਬਦ ਰੂਪ ਵਿੱਚ ਰੂਪਾਂਤਰਨ ਹੁੰਦਾ ਹੈ। ਜੇ ਕਰਤਾ ਨਾਵ-ਵਾਕੰਸ਼ ਇਕ ਵਚਨ ਪੁਲਿੰਗ ਹੋਵੇ ਤਾਂ ਉਸ ਨਾਲ ਆਉਣ ਵਾਲਾ ਕਿਰਿਆ ਵਾਕੰਸ਼ ਵੀ ਇਕਵਚਨ ਪੁਲਿੰਗ ਹੀ ਹੋਵੇਗਾ। ਜੇ ਕਰਤਾ ਕਿਸੇ ਹੋਰ ਰੂਪ ਵਾਲਾ ਹੋਵੇ ਤਾਂ ਕਿਰਿਆ ਵਾਕੰਸ਼ ਵੀ ਕਰਤਾ ਦੇ ਰੂਪ ਅਨੁਸਾਰ ਹੋਵੇਗਾ।

ਵਾਕ ਬਣਤਰ ਵਿੱਚ ਵਿਚਰਦੀਆਂ ਦੋ ਮੁੱਖ ਇਕਾਈਆਂ ਨਾਂਵ ਵਾਕੰਸ਼ ਅਤੇ ਕਿਰਿਆ ਵਾਕੰਸ਼ ਅਨੁਸਾਰ ਮਲਵਈ ਉਪਭਾਸ਼ਾ ਵਿੱਚ ਮਿਲਦੇ ਵਿਆਕਰਨਿਕ ਮੇਲ ਨੂੰ ਦੋ ਉਪਭਾਗਾਂ ਵਿੱਚ ਵੰਡਾਂਗੇ। ਪਹਿਲਾ ਕਿਰਿਆਵੀ ਮੇਲ ਅਤੇ ਦੂਜਾ ਗੈਰ ਕਿਰਿਆਵੀ ਮੇਲ।

#### 4.1.4.1. ਕਿਰਿਆਵੀ ਮੇਲ

ਕਿਰਿਆਵੀ ਮੇਲ ਤੋਂ ਭਾਵ ਹੈ, ਵਾਕ ਵਿੱਚ ਵਿਚਰਦੀਆਂ ਅਜਿਹੀਆਂ ਇਕਾਈਆਂ ਜੋ ਕਿਸੇ ਨਾਂ ਕਿਸੇ ਪੱਖ ਤੋਂ ਕਿਰਿਆ ਨਾਲ ਮੇਲ ਖਾਂਦੀਆਂ ਹਨ। ਮਲਵਈ ਉਪਭਾਸ਼ਾ ਵਿੱਚ ਕਿਰਿਆਵੀ ਮੇਲ ਹੇਠ ਲਿਖੇ ਅਨੁਸਾਰ ਹੁੰਦਾ ਹੈ:

##### 4.1.4.1.1. ਕਰਤਾ ਅਤੇ ਕਿਰਿਆ ਦਾ ਮੇਲ

ਮਲਵਈ ਉਪਭਾਸ਼ਾ ਵਿੱਚ ਜਦੋਂ ਵਾਕ ਵਿੱਚ ਕਰਤਾ ਸਾਧਾਰਨ ਕਾਰਕ ਰੂਪ ਵਿੱਚ ਵਿਚਰ ਰਿਹਾ ਹੋਵੇ ਭਾਵ ਕਰਤਾ ਨਾਲ ਕਿਸੇ ਸੰਬੰਧਕ ਦੀ ਵਰਤੋਂ ਨਾਂ ਕੀਤੀ ਗਈ ਹੋਵੇ ਤਾਂ ਕਿਰਿਆ ਵੀ ਸਾਧਾਰਨ ਕਾਰਕ ਰੂਪ ਵਿੱਚ ਹੁੰਦੀ ਹੈ। ਮਲਵਈ ਉਪਭਾਸ਼ਾ ਵਿੱਚ ਸਾਧਾਰਨ ਕਾਰਕੀ ਰੂਪ ਅਨੁਸਾਰ ਕਰਤਾ ਤੇ ਕਿਰਿਆ ਦਾ ਮੇਲ ਲਿੰਗ ਤੇ ਵਚਨ ਅਨੁਸਾਰ ਨਿਮਨ ਪ੍ਰਕਾਰ ਨਾਲ ਹੁੰਦਾ ਹੈ:

1. ਮੁੰਡਾ ਖੇਡਦਾ ਐ।

   mŨDa kheDəda ɛ.

2. ਮੁੰਡੇ ਖੇਡਦੇ ਨੇ।

   mŨDe kheDəde ne.

3. ਕੁੜੀ ਖੇਡਦੀ ਐ।

   kURi kheDədi ɛ.

4. ਕੁੜੀਆਂ ਖੇਡਦੀਆਂ ਨੇ।

   kURiã kheDədiã ne.

ਉਪਰੋਕਤ ਵਾਕਾਂ ਵਿੱਚ ਕਿਰਿਆ ਵਾਕਾਂ ਦੇ ਸਾਧਾਰਨ ਕਰਤਾ ਨਾਂਵ ਅਨੁਸਾਰ ਹੈ। ਵਾਕ (1) ਵਿੱਚ ਕਰਤਾ ਨਾਂ 'ਮੁੰਡਾ' ਇਕ ਵਚਨ ਪੁਲਿੰਗ ਰੂਪ ਵਾਲਾ ਹੈ ਅਤੇ ਇਸ ਨਾਲ ਕਿਰਿਆ ਵੀ ਇਕ ਵਚਨ ਪੁਲਿੰਗ 'ਖੇਡਦਾ' ਹੀ ਵਰਤੀ ਗਈ ਹੈ। ਵਾਕ (3) ਵਿੱਚ ਨਾਂਵ ਕਰਤਾ 'ਕੁੜੀ' ਇਕ ਵਚਨ ਇਸਤਰੀ ਲਿੰਗ ਰੂਪ ਵਾਲਾ ਹੈ, ਇਸ ਨਾਲ ਕਿਰਿਆ ਖੇਡਦੀ ਵੀ ਇਕ ਵਚਨ ਇਸਤਰੀ ਲਿੰਗ ਰੂਪ ਆਈ ਹੈ। ਵਾਕ (2) ਵਿੱਚ ਸਾਧਾਰਨ ਕਰਤਾ ਨਾਂਵ 'ਮੁੰਡੇ' ਬਹੁਵਚਨ ਪੁਲਿੰਗ ਰੂਪ ਹੋਣ ਕਰਦੇ ਕਿਰਿਆ 'ਖੇਡਦੇ' ਬਹੁਵਚਨੀ ਰੂਪ ਹੋ ਗਈ ਹੈ। ਵਾਕ (4) ਵਿੱਚ ਕਰਤਾ ਨਾਂਵ 'ਕੁੜੀਆਂ' ਬਹੁਵਚਨ ਇਸਤਰੀ ਲਿੰਗ ਹੋਣ ਕਰਕੇ ਕਿਰਿਆ 'ਖੇਡਦੀਆਂ' ਵਰਤੀ ਗਈ ਹੈ। ਉਪਰੋਕਤ ਵਾਕਾਂ ਵਿੱਚ ਵਰਤੀਆਂ ਗਈਆਂ ਕਿਰਿਆਵਾਂ ਦੀ ਰੂਪ ਅਤੇ ਵਿਆਕਰਨਿਕ ਦੇ ਪੱਖ ਤੋਂ ਕਰਤਾ ਨਾਂਵਾਂ ਨਾਲ ਸਮਾਨਤਾ ਮਿਲਦੀ ਹੈ। ਭਾਵ ਜੇ ਕਰਤਾ ਪੁਲਿੰਗ ਇਕਵਚਨ ਨਾਂਵ 'ਆ' ਅੰਤਕ ਹੈ ਤਾਂ ਕਿਰਿਆ ਰੂਪ ਵੀ 'ਆ' ਅੰਤਕ ਵਾਲਾ ਵਰਤਿਆ ਗਿਆ ਹੈ। ਜੇ ਕਰਤਾ ਇਸਰੀਲਿੰਗ ਇਕਵਚਨ ਨਾਂਵ 'ਈ' ਅੰਤਕ ਹੈ ਤਾਂ ਕਿਰਿਆ ਰੂਪ ਵੀ 'ਈ' ਅੰਤਕ ਵਾਲਾ ਵਰਤਿਆ ਗਿਆ ਹੈ। ਇਸੇ ਤਰ੍ਹਾਂ 'ਏ', ਅਤੇ 'ਈਆਂ' ਅੰਤਕ ਵਾਲੇ ਬਹੁਵਚਨ ਕਰਤਾ ਨਾਂਵ ਰੂਪਾਂ ਲਈ ਕ੍ਰਮਵਾਰ 'ਏ', ਅਤੇ 'ਈਆਂ' ਅੰਤਕ ਵਾਲੇ ਕਿਰਿਆ ਰੂਪ ਵਰਤੇ ਗਏ ਹਨ।

ਉਪਰੋਕਤ ਵਾਕਾਂ ਤੋਂ ਇਲਾਵਾਂ ਮਲਵਈ ਉਪਭਾਸ਼ਾ ਵਿੱਚ ਕੁਝ ਅਜਿਹੇ ਸਾਧਾਰਨ ਕਰਤਾ ਨਾਂਵ ਰੂਪ ਵੀ ਵਰਤੇ ਜਾਂਦੇ ਹਨ ਜੋ ਰੂਪ ਦੇ ਪੱਖ ਤੋਂ ਕਿਰਿਆ ਨਾਲ ਮੇਲ ਨਹੀਂ ਖਾਂਦੇ, ਪਰ ਵਿਆਕਰਨਿਕ ਪੱਖ ਤੋਂ ਕਿਰਿਆ ਨਾਲ ਮੇਲ ਸਥਾਪਿਤ ਕਰਦੇ ਹਨ। ਜਿਵੇਂ

5. ਸਾਧ ਝੂਠ ਬੋਲਦੈ।

sadə´ cu´Th boləde.

6. ਸਾਧ ਝੂਠ ਬੋਲਦੇ ਨੇ।

sadə´ cu´Th bolәde ne.

7. ਮੈਂਹ ਦੇਖਦੀ ਐ।

mɛ̃h dekhədi ɛ.

8. ਮੈਂਹਾਂ ਦੇਖਦੀਆਂ ਨੇ।

mɛ̃hã dekhədiã ne.

ਉਪਰੋਕਤ ਵਾਕਾਂ ਵਿੱਚ ਵਾਕ (5) ਸਾਧ ਇਕ ਵਚਨ ਪੁਲਿੰਗ ਰੂਪ ਵਾਲਾ 'ਆ' ਅੰਤਕ ਨਹੀਂ ਹੈ ਜਦਕਿ ਕਿਰਿਆ 'ਬੋਲਦਾ' ਆ ਅੰਤਕ ਹੈ, ਜਿਸ ਵਿੱਚ ਸਹਾਇਕ ਕਿਰਿਆ ਐ ਸੰਮਲਿਤ ਹੈ। ਇਸ ਤਰ੍ਹਾਂ ਵਾਕ (5) ਵਿੱਚ ਕਰਤਾ ਦਾ ਰੂਪ ਦੇ ਪੱਖ ਤੋਂ ਕਿਰਿਆ ਨਾਲ ਮੇਲ ਸਥਾਪਿਤ ਨਹੀਂ ਹੋ ਰਿਹਾ ਜਦਕਿ ਵਿਆਕਰਨਿਕ ਪੱਖ ਤੋਂ ਕਿਰਿਆ ਕਰਤਾ ਨਾਲ ਵਿਆਕਰਨਿਕ ਮੇਲ ਸਥਾਪਿਤ ਕਰਦੀ ਹੈ। ਜਿਵੇ ਵਾਕ (6) ਵਿੱਚ ਸਾਧ ਬਹੁਵਚਨ ਪੁਲਿੰਗ ਰੂਪ ਵਾਲਾ ਤੇ ਕਿਰਿਆ 'ਬੋਲਦੇ' ਕਰਤਾ ਨਾਲ ਵਿਆਕਰਨਿਕ ਮੇਲ ਸਥਾਪਿਤ ਕਰਨਾ ਲਈ ਕਿਰਿਆ ਦਾ ਬਹੁਵਚਨੀ ਰੂਪ ਵਰਤਿਆ ਗਿਆ ਹੈ। ਇਸੇ ਤਰ੍ਹਾਂ ਵਾਕ (7) ਤੇ (8) ਵਿੱਚਲਾ ਕਰਤਾ ਕਿਰਿਆ ਨਾਲ ਵਿਆਕਰਨਿਕ ਮੇਲ ਸਥਾਪਿਤ ਕਰਦਾ ਹੈ।

ਜੇਕਰ ਵਾਕ ਵਿੱਚ ਕਰਤਾ ਇਕ ਤੋਂ ਵੱਧ ਹੋਣ ਅਤੇ ਯੋਜਕਾਂ ਨਾਲ ਜੁੜੇ ਹੋਣ ਤਾਂ ਕਿਰਿਆ ਦਾ ਬਹੁਵਚਨੀ ਰੂਪ ਵਰਤਿਆ ਜਾਂਦਾ ਹੈ। ਜਿਵੇਂ

ਜੇਕਰ ਵਾਕ ਵਿੱਚ ਦੋ ਕਰਤੇ ਹੋਣ, ਇਕ ਕਰਤਾ ਪੁਲਿੰਗ ਅਤੇ ਦੂਸਰਾ ਵਿਸ਼ਾ ਇਸਤਰੀ ਲਿੰਗ ਹੋਵੇ ਤਾਂ ਮਲਵਈ ਉਪਭਾਸ਼ਾ ਵਿੱਚ ਕਿਰਿਆ ਦਾ ਰੂਪ ਬਹੁਵਚਨੀ ਪੁਲਿੰਗ ਵਾਲਾ ਹੁੰਦਾ ਹੈ। ਜਿਵੇਂ:

9. ਹਰੀ ਤੇ ਮੇਲੂ ਟਿੱਬੀ ਕੰਨੇ ਗਏ ਤੇ।

həri te melu TIbbi kə̃ne gəe te.

10. ਦਿਆਲੋ ਤੇ ਭੰਤੀ ਹਾਰੇ ‘ਚ ਅੱਗ ਬਾਲਦੀਆਂ ਤੀ।

dIalo te pə̃ti hare c əgg balədiã ti.

ਵਾਕ (9) ਤੇ (10) ਵਿੱਚ ਕਿਰਿਆਵਾਂ ‘ਗਏ’ ਤੇ ‘ਬਾਲਦੀਆਂ’ ਕਰਤਾ ਨਾਲ ਵਚਨ ਤੇ ਲਿੰਗ ਦਾ ਵਿਆਕਰਨਿਕ ਮੇਲ ਸਥਾਪਿਤ ਕਰਦੀਆਂ ਹਨ।

ਜੇਕਰ ਵਾਕ ਵਿੱਚ ਕਰਤਾ ਸੰਜੋਗਕੀ ਹੋਵੇ ਅਤੇ ਇਕ ਕਰਤਾ ਪੁਲਿੰਗ ਅਤੇ ਦੂਸਰਾ ਵਿਸ਼ਾ ਇਸਤਰੀ ਲਿੰਗ ਹੋਵੇ ਤਾਂ ਮਲਵਈ ਉਪਭਾਸ਼ਾ ਵਿੱਚ ਕਿਰਿਆ ਦਾ ਬਹੁਵਚਨੀ ਪੁਲਿੰਗ ਵਾਲਾ ਹੁੰਦਾ ਹੈ। ਜਿਵੇਂ:

11. ਦਿਆਲੋ ਤੇ ਹਰੀ ਹਾਰੇ ‘ਚ ਅੱਗ ਬਾਲਦੇ ਤੇ।

dIalo te həri hare c əgg balədiã ti.

12. ਮੁੰਡੇ ਤੇ ਕੁੜੀਆਂ ਟਿੱਬੀ ਕੰਨੇ ਗਏ ਨੇ।

mŨDe te kUDiã TIbbi kə̃ne gəe te.

ਉਪਰੋਕਤ ਮਲਵਈ ਉਪਭਾਸ਼ਾ ਦੇ ਵਾਕਾਂ ਵਿੱਚ ਵਾਕ (11) ਵਿੱਚ ‘ਦਿਆਲੋ’ ਕਰਤਾ ਵਾਕੰਸ਼ ਇਕਵਚਨ ਇਸਤਰੀਲਿੰਗ ਹੈ ਅਤੇ ਦੂਸਰਾ ਕਰਤਾ ਵਾਕੰਸ਼ ‘ਹਰੀ’ ਇਕਵਚਨ ਪੁਲਿੰਗ ਹੈ। ਕਿਰਿਆ ‘ਬਾਲਦੇ’ ਬਹੁਵਚਨੀ ਪੁਲਿੰਗ ਰੂਪ ਵਾਲੀ ਵਰਤੀ ਗਈ ਹੈ। ਇਸੇ ਤਰ੍ਹਾਂ ਵਾਕ (12) ਵਿੱਚ ‘ਮੁੰਡੇ’ ਕਰਤਾ ਵਾਕੰਸ਼ ਬਹੁਵਚਨ ਪੁਲਿੰਗ ਅਤੇ ‘ਕੁੜੀਆਂ’ ਕਰਤਾ ਬਹੁਵਚਨ ਇਸਤਰੀ ਲਿੰਗ ਵਰਤੇ ਗਏ ਹਨ। ਪ੍ਰੰਤੂ ਦਾ ਰੂਪ ਬਹੁਵਚਨੀ ਪੁਲਿੰਗ ਵਾਲਾ ਹੀ ਹੈ। ਇਸ ਤਰ੍ਹਾਂ ਆਖ ਸਕਦੇ ਹਾਂ ਕਿ ਇਕ ਕਰਤਾ ਪੁਲਿੰਗ ਅਤੇ ਦੂਸਰਾ ਵਿਸ਼ਾ ਇਸਤਰੀ ਲਿੰਗ ਹੋਵੇ ਤਾਂ ਮਲਵਈ ਉਪਭਾਸ਼ਾ ਵਿੱਚ ਕਿਰਿਆ ਦਾ ਰੂਪ ਬਹੁਵਚਨੀ ਪੁਲਿੰਗ ਵਾਲਾ ਹੁੰਦਾ ਹੈ।

### 4.1.4.1.2. ਕਰਤਾ ਅਤੇ ਸਹਾਇਕ ਕਿਰਿਆ ਦਾ ਮੇਲ

ਮਲਵਈ ਉਪਭਾਸ਼ਾ ਦੇ ਅਜਿਹੇ ਵਾਕਾਂ ਵਿੱਚ ਕਰਤਾ ਦਾ ਮੇਲ ਲਿੰਗ ਵਚਨ ਅਤੇ ਪੁਰਖ ਦੇ ਪੱਧਰ ਸਹਾਇਕ ਕਿਰਿਆ ਨਾਲ ਹੁੰਦਾ ਹੈ। ਜਿਵੇਂ

13. ਮੁੰਡਾ ਸੋਚੀਂ ਪੈ ਗਿਆ।

mŨDa socĩ pɛ gIa.

14. ਮੁੰਡੇ ਸੋਚੀਂ ਪੈ ਗਏ।

mŨDe socĩ pɛ gəe.

15. ਕੁੜੀ ਸੋਚੀਂ ਪੈ ਗਈ।

kURi socĩ pɛ gəi

16. ਕੁੜੀਆਂ ਸੋਚੀਂ ਪੈ ਗਈਆਂ।

kURiã socĩ pɛ gəiã.

ਉਪਰੋਕਤ ਵਾਕ (13) ਵਿੱਚ ਕਰਤਾ ਨਾਂਵ 'ਮੁੰਡਾ' ਇਕਵਚਨ ਪੁਲਿੰਗ ਨਾਂ ਹੈ, ਇਸ ਨਾਲ ਸਹਾਇਕ ਕਿਰਿਆ 'ਗਿਆ' ਵੀ ਇਕਵਚਨ ਰੂਪ ਵਾਲੀ ਵਰਤੀ ਗਈ ਹੈ। ਵਾਕ (14) ਵਿੱਚ ਕਰਤਾ ਨਾਂਵ 'ਮੁੰਡੇ'ਬਹੁਵਚਨ ਰੂਪ ਵਾਲਾ ਹੈ, ਜਿਸ ਨਾਲ ਬਹੁਵਚਨੀ ਸਹਾਇਕ ਕਿਰਿਆ ਰੂਪ 'ਗਏ' ਵਰਤਿਆ ਗਿਆ ਹੈ। ਵਾਕ (15) ਕਰਤਾ ਨਾਂਵ 'ਕੁੜੀ' ਇਕਵਚਨ ਇਸਤਰੀਲਿੰਗ ਨਾਂ ਹੈ, ਇਸ ਨਾਲ ਸਹਾਇਕ ਕਿਰਿਆ 'ਗਈ' ਵੀ ਇਕਵਚਨ ਰੂਪ ਵਾਲੀ ਵਰਤੀ ਗਈ ਹੈ। ਇਸੇ ਤਰ੍ਹਾਂ (16) ਵਿੱਚ ਕਰਤਾ ਨਾਂਵ 'ਕੁੜੀਆਂ'ਬਹੁਵਚਨ ਰੂਪ ਵਾਲਾ ਹੈ, ਜਿਸ ਨਾਲ ਬਹੁਵਚਨੀ ਸਹਾਇਕ ਕਿਰਿਆ ਰੂਪ 'ਗਈਆਂ' ਵਰਤਿਆ ਗਿਆ ਹੈ। ਅਸੀਂ ਉਪਰੋਕਤ ਵਾਕਾਂ ਵਿੱਚ ਦੇਖਦੇ ਹਾਂ ਕਿ ਵਾਕ ਵਿੱਚਲੀਆਂ ਸਹਾਇਕ ਕਿਰਿਆਵਾਂ ਕਰਤਾ ਨਾਂਵ ਰੂਪ ਨਾਲ ਵਿਆਕਰਨਿਕ ਮੇਲ ਸਥਾਪਿਤ ਕਰਦੀਆਂ ਹਨ।

ਜਦੋਂ ਕਰਤਾ ਨਾਂਵ ਰੂਪ ਦੀ ਜਗ੍ਹਾ ਤੇ ਪੜਨਾਂਵ ਰੂਪ ਵਰਤਿਆ ਗਿਆ ਹੋਵੇ ਤਾਂ ਸਹਾਇਕ ਕਿਰਿਆਵਾਂ ਪੜਨਾਂਵ ਰੂਪ ਨਾਲ ਵੀ ਵਿਆਕਰਨਿਕ ਮੇਲ ਸਥਾਪਿਤ ਕਰਦੀਆਂ ਹਨ। ਮਲਵਈ ਉਪਭਾਸ਼ਾ ਦੇ ਅਜਿਹੇ ਵਾਕਾਂ ਵਿੱਚ ਕਰਤਾ ਦੇ ਲਿੰਗ ਦਾ ਪਤਾ ਸਹਾਇਕ ਕਿਰਿਆ ਰੂਪ ਤੋਂ ਲੱਗਦਾ ਹੈ। ਭਾਵ ਸਹਾਇਕ ਕਿਰਿਆ ਦੇ ਕਰਤਾ ਪੜਨਾਂਵ ਨਾਲ

ਵਿਆਕਰਨਿਕ ਮੇਲ ਲਈ ਵਰਤੇ ਗਏ ਸਹਾਇਕ ਕਿਰਿਆ ਰੂਪ ਤੋਂ ਪੜਨਾਂਵ ਦੇ ਲਿੰਗ ਦਾ ਪਤਾ ਲੱਗਦਾ ਹੈ। ਜਿਵੇਂ:

17. ਮੈਂ/ਤੂੰ/ਓਹ ਸੋਚੀਂ ਪੈ ਗਿਆ।

mɛ̃/tũ/oh socĩ pɛ gIa.

18. ਅਸੀਂ/ਓਹ ਸੋਚੀਂ ਪੈ ਗਏ।

əsĩ/oh socĩ pɛ gəe.

19. ਮੈਂ/ਤੂੰ/ਓਹ ਸੋਚੀਂ ਪੈ ਗਈ।

mɛ̃/tũ/oh socĩ pɛ gəi.

20. ਅਸੀਂ/ਓਹ ਸੋਚੀਂ ਪੈ ਗਈਆਂ।

əsĩ/oh socĩ pɛ gəiã.

ਉਪਰੋਕਤ ਵਾਕਾਂ ਵਿੱਚ ਪ੍ਰਥਮ/ਮੱਧਮ/ਅੱਨ ਪੁਰਖ ਕਰਤਾ ਪੜਨਾਂਵ ਰੂਪ ਵਰਤੇ ਗਏ ਹਨ ਜੋ ਸਹਾਇਕ ਕਿਰਿਆ ਨਾਲ ਵਿਆਕਰਨਿਕ ਮੇਲ ਸਥਾਪਿਤ ਕਰਦੇ ਹਨ।

#### 4.1.4.1.3. ਕਰਮ ਅਤੇ ਕਿਰਿਆ ਦਾ ਮੇਲ

ਜਦੋਂ ਵਾਕ ਵਿੱਚ ਕਰਤਾ ਨਾਂਵ ਵਾਕੰਸ਼ ਸੰਬੰਧਕੀ ਰੂਪ ਵਾਲਾ ਹੋਵੇ ਭਾਵ ਨਾਂਵ ਵਾਕੰਸ਼ ਵਿੱਚ ਸੰਬੰਧਕ ਵਰਤਿਆ ਗਿਆ ਹੋਵੇ ਅਤੇ ਕਰਮ ਨਾਂਵ ਵਾਕੰਸ਼ ਸਾਧਾਰਨ ਰੂਪ ਭਾਵ ਕਰਮ ਨਾਲ ਕੋਈ ਸੰਬੰਧਕੀ ਚਿੰਨ੍ਹ ਨਾਂ ਲੱਗਿਆ ਹੋਵੇ ਤਾਂ ਕਿਰਿਆ ਵਾਕੰਸ਼ ਦਾ ਲਿੰਗ, ਵਚਨ ਕੇ ਕਾਰਕ ਦੇ ਪੱਖੋਂ ਮੇਲ ਕਰਤਾ ਵਾਕੰਸ਼ ਨਾਲ ਨਹੀਂ ਸਗੋਂ ਕਰਮ ਵਾਕੰਸ਼ ਨਾਲ ਹੁੰਦਾ ਹੈ। ਜਿਵੇਂ:

21. ਢੱਗੇ ਨੇ ਢੰਗਾ ਤੋੜਤਾ।

Tə´gge ne Tə˜gga toRəta.

22. ਢੱਗੇ ਨੇ ਢੰਗੇ ਤੋੜਤੇ।

Tə´gge ne Tə˜gge toRəte.

23. ਢੱਗੇ ਨੇ ਪੰਜਾਲੀ ਤੋੜਤੀ।

Tə´gge ne pə̃jali toRəti.

24. ਢੱਗੇ ਨੇ ਪੰਜਾਲੀਆਂ ਤੋੜਤੀਆਂ।

Tə´gge ne pə̃jaliã toRətiã.

ਉਪਰੋਕਤ ਵਾਕਾਂ ਵਿੱਚ ਕਿਰਿਆ ਵਾਕੰਸ਼ ਦਾ ਮੇਲ ਕਰਮ ਨਾਂਵ ਵਾਕੰਸ਼ ਨਾਲ ਹੈ। ਭਾਵੇਂ ਕਿ ਹਰ ਵਾਕ ਵਿੱਚ ਕਰਤਾ ਨਾਂਵ ਵਾਕੰਸ਼ ਇਕਵਚਨ ਰੂਪ ਵਿੱਚ ਹੀ ਪਰ ਕਰਮ ਨਾਂਵ ਵਾਕੰਸ਼ ਦੇ ਬਹੁਵਚਨ ਰੂਪ ਅਨੁਸਾਰ ਕਿਰਿਆ ਵਾਕੰਸ਼ ਦਾ ਰੂਪ ਵੀ ਬਹੁਵਚਨ ਵਾਲਾ ਹੋ ਗਿਆ ਹੈ। ਵਾਕ (21) ਵਿੱਚ ਕਰਮ ਨਾਂਵ ਵਾਕੰਸ਼ ਇਕਵਚਨ ਪੁਲਿੰਗ ਰੂਪ ਵਾਲਾ ਹੈ ਜਿਸ ਅਨੁਸਾਰ ਕਿਰਿਆ ਵਾਕੰਸ਼ ਵੀ ਇਕਵਚਨ ਪੁਲਿੰਗ ਰੂਪ ਵਾਲੀ ਵਰਤੀ ਗਈ ਹੈ। ਵਾਕ (23) ਕਰਮ ਨਾਂਵ ਵਾਕੰਸ਼ ਇਕਵਚਨ ਇਸਤਰੀਲਿੰਗ ਰੂਪ ਵਾਲਾ ਹੈ, ਜਿਸ ਅਨੁਸਾਰ ਕਿਰਿਆ ਵਾਕੰਸ਼ ਵੀ ਇਕਵਚਨ ਇਸਤਰੀਲਿੰਗ ਰੂਪ ਵਾਲੀ ਵਰਤੀ ਗਈ ਹੈ। ਵਾਕ (22) ਵਿੱਚ ਕਰਮ ਨਾਂਵ ਵਾਕੰਸ਼ 'ਢੱਗੇ' ਬਹੁਵਚਨ ਪੁਲਿੰਗ ਰੂਪ ਵਾਲਾ ਹੈ, ਜਿਸ ਅਨੁਸਾਰ ਕਿਰਿਆ ਵਾਕੰਸ਼ 'ਤੋੜਤੇ' ਵੀ ਬਹੁਵਚਨ ਪੁਲਿੰਗ ਰੂਪ ਵਰਤਿਆ ਗਿਆ ਹੈ। ਵਾਕ (24) ਵਿੱਚ ਕਰਮ ਨਾਂਵ ਵਾਕੰਸ਼ 'ਪੰਜਾਲੀਆਂ' ਬਹੁਵਚਨ ਇਸਤਰੀਲਿੰਗ ਰੂਪ ਵਾਲਾ ਹੈ, ਜਿਸ ਅਨੁਸਾਰ ਕਿਰਿਆ ਵਾਕੰਸ਼ 'ਤੋੜਤੀਆਂ' ਵੀ ਬਹੁਵਚਨ ਪੁਲਿੰਗ ਰੂਪ ਵਰਤਿਆ ਗਿਆ ਹੈ। ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਉਪਰੋਕਤ ਵਾਕਾਂ ਵਿੱਚਲਾ ਕਰਮ ਨਾਂਵ ਵਾਕੰਸ਼ ਕਿਰਿਆ ਵਾਕੰਸ਼ ਨਾਲ ਲਿੰਗ ਤੇ ਵਚਨ ਦੇ ਪੱਖ ਤੋਂ ਵਿਆਕਰਨਿਕ ਮੇਲ ਸਥਾਪਿਤ ਕਰਦਾ ਹੈ।

ਮਲਵਈ ਉਪਭਾਸ਼ਾ ਵਿੱਚ ਕਈ ਅਜਿਹੇ ਵਾਕ ਵੀ ਮਿਲਦੇ ਹਨ ਜਿੱਥੇ ਕਰਤਾ ਨਾਲ ਸੰਬੰਧਕ ਦੀ ਵਰਤੋਂ ਨਹੀਂ ਕੀਤੀ ਹੁੰਦੀ ਪ੍ਰੰਤੂ ਕਿਰਿਆ ਵਾਕੰਸ਼ ਦਾ ਮੇਲ ਕਰਮ ਨਾਲ ਹੋ ਰਿਹਾ ਹੁੰਦਾ ਹੈ। ਜਿਵੇਂ:

25. ਮੈਂ ਪਾਣੀ ਪੀਤਾ ਏ।

mɛ̃ paɳi pita e.

26. ਤੈਂਈਂ ਪਾਣੀ ਪੀਤਾ ਏ।

tɛ̃ĩ paɳi pita e.

27. ਓਹਨੇ ਪਾਣੀ ਪੀਤਾ ਏ।

oəhəne paɳi pita e.

28. ਮੈਂਈਂ ਚਾਹ ਪੀਤੀ ਏ।

mɛ̃ĩ cah piti e

29. ਤੈਂ ਚਾਹ ਪੀਤੀ ਏ।

mɛ̃ĩ cah piti e

ਉਪਰੋਕਤ ਵਾਕਾਂ ਵਿੱਚ ਕਿਰਿਆ ਵਾਕੰਸ਼ ਦਾ ਮੇਲ ਕਰਮ ਨਾਂਵ ਵਾਕੰਸ਼ ਨਾਲ ਹੋ ਰਿਹਾ ਹੈ।

**4.1.4.1.4. ਕਰਮ ਅਤੇ ਸਹਾਇਕ ਕਿਰਿਆ ਦਾ ਮੇਲ**

ਮਲਵਈ ਉਪਭਾਸ਼ਾ ਦੇ ਵਾਕਾਂ ਵਿੱਚ ਸਹਾਇਕ ਕਿਰਿਆ ਅਤੇ ਕਰਮ ਵਿੱਚ ਵਚਨ ਦੇ ਪੱਧਰ ਤੇ ਵਿਆਕਰਨਿਕ ਮੇਲ ਸਥਾਪਿਤ ਹੁੰਦਾ ਹੈ। ਜਿਵੇਂ

30. ਬਾਪੂ ਨੇ ਰੋਟੀ ਖਾਧੀ ਏ।

bapu ne roTi khadi´ e.

31. ਬਾਪੂ ਨੇ ਰੋਟੀਆਂ ਖਾਧੀਆਂ ਨੇ।

bapu ne roTiã khadi´ã ne.

32. ਬਾਪੂ ਨੇ ਕੇਲਾ ਖਾਧਾ ਏ।

bapu ne kela khada´ e.

33. ਬਾਪੂ ਨੇ ਕੇਲੇ ਖਾਧੇ ਨੇ।

bapu ne kele khade´ ne.

ਉਪਰੋਕਤ ਸਾਰੇ ਵਾਕਾਂ ਵਿੱਚ ਬਾਪੂ ਕਰਤਾ ਨਾਂਵ ਵਾਕੰਸ਼ ਇਕਵਚਨ ਪੁਲਿੰਗ ਵਰਤਿਆ ਗਿਆ ਹੈ। ਵਾਕ (30) ਵਿੱਚ 'ਰੋਟੀ' ਕਰਮ ਨਾਂਵ ਵਾਕੰਸ਼ ਇਸਤਰੀਲਿੰਗ ਇਕਵਚਨ ਵਰਤਿਆ ਗਿਆ ਹੈ। ਇਸ ਲਈ ਇਸ ਵਾਕ ਵਿੱਚ ਸਹਾਇਕ ਕਿਰਿਆ 'ਏ' ਇਕਵਚਨ ਵਰਤੀ ਗਈ ਹੈ। ਵਾਕ (31) ਵਿੱਚ 'ਰੋਟੀਆਂ' ਕਰਮ ਨਾਂਵ ਵਾਕੰਸ਼ ਇਸਤਰੀਲਿੰਗ ਬਹੁਵਚਨ ਵਰਤਿਆ ਗਿਆ ਹੈ, ਜਿਸ ਨਾਲ ਸਹਾਇਕ 'ਨੇ' ਵੀ ਬਹੁਵਚਨ ਵਾਲੀ ਵਰਤੀ ਗਈ ਹੈ। ਇਸੇ ਤਰ੍ਹਾਂ ਵਾਕ (32) ਵਿੱਚ ਕਰਮ ਨਾਂਵ ਵਾਕੰਸ਼ 'ਕੇਲਾ' ਪੁਲਿੰਗ ਇਕਵਚਨ ਵਰਤਿਆ ਗਿਆ ਹੈ, ਜਿਸ ਨਾਲ ਸਹਾਇਕ ਕਿਰਿਆ 'ਏ' ਇਕਵਚਨ ਵਰਤੀ ਗਈ ਹੈ। ਵਾਕ (33) ਵਿੱਚ ਕਰਮ ਨਾਂਵ ਵਾਕੰਸ਼ 'ਕੇਲਾ' ਪੁਲਿੰਗ ਇਕਵਚਨ ਵਰਤਿਆ ਗਿਆ ਹੈ, ਜਿਸ ਨਾਲ ਸਹਾਇਕ

ਕਿਰਿਆ 'ਨੇ' ਬਹੁਵਚਨ ਵਰਤੀ ਗਈ ਹੈ। ਇਸ ਤੋਂ ਸਪੱਸ਼ਟ ਹੁੰਦਾ ਹੈ ਮਲਵਈ ਉਪਭਾਸ਼ਾ ਵਿੱਚ ਕਰਮ ਵੀ ਸਹਾਇਕ ਕਿਰਿਆ ਨਾਲ ਵਚਨ ਦੇ ਪੱਧਰ ਤੇ ਵਿਆਕਰਨਿਕ ਮੇਲ ਸਥਾਪਿਤ ਕਰਦਾ ਹੈ। ਲਿੰਗ ਦੇ ਪੱਧਰ ਤੇ ਮਲਵਈ ਉਪਭਾਸ਼ਾ ਵਿੱਚਲਾ ਕਰਮ ਸਹਾਇਕ ਕਿਰਿਆ ਨਾਲ ਵਿਆਕਰਨਿਕ ਮੇਲ ਸਥਾਪਿਤ ਨਹੀਂ ਕਰਦਾ ਹੈ।

#### 4.1.4.2. ਗੈਰ-ਕਿਰਿਆਵੀ ਮੇਲ

ਗੈਰ-ਕਿਰਿਆਵਾਂ ਤੋਂ ਭਾਵ ਕਿਰਿਆਵਾਂ ਅਤੇ ਸਹਾਇਕ ਕਿਰਿਆਵਾਂ ਤੋਂ ਇਲਾਵਾ ਜੋ ਸ਼ਬਦ ਸ਼੍ਰੇਣੀਆਂ ਵਾਕ ਵਿੱਚ ਵਿਚਰਦੀਆਂ ਹਨ। ਉਹਨਾਂ ਨੂੰ ਗੈਰ-ਕਿਰਿਆਵੀ ਸ਼ਬਦ ਸ਼੍ਰੇਣੀਆਂ ਮੰਨਿਆ ਗਿਆ ਹੈ। ਇਹ ਸ਼ਬਦ ਸ਼੍ਰੇਣੀਆਂ ਕਿਸੇ ਨਾ ਕਿਸੇ ਪੱਖ ਤੋਂ ਆਪਸ ਵਿੱਚ ਵਿਆਕਰਨਿਕ ਮੇਲ ਸਥਾਪਿਤ ਕਰਦੀਆਂ ਹਨ। ਮਲਵਈ ਉਪਭਾਸ਼ਾ ਵਿੱਚ ਨਿਮਨ ਪ੍ਰਕਾਰ ਦੀਆਂ ਸ਼੍ਰੇਣੀਆਂ ਆਪਸ ਵਿੱਚ ਵਿਆਕਰਨਿਕ ਮੇਲ ਸਥਾਪਿਤ ਕਰਦੀਆਂ ਹਨ।

##### 4.1.4.2.1. ਕਰਤਾ ਅਤੇ ਪੂਰਕ ਦਾ ਮੇਲ

ਮਲਵਈ ਉਪਭਾਸ਼ਾ ਵਿੱਚ ਮਿਲਦੇ ਅਜਿਹੇ ਵਾਕਾਂ, ਵਿੱਚ ਲਿੰਗ ਤੇ ਵਚਨ ਦੇ ਪੱਖੋਂ ਕਰਤਾ ਦਾ ਪੂਰਕ ਨਾਲ ਮੇਲ ਸਥਾਪਿਤ ਹੁੰਦਾ ਹੈ। ਜਿਵੇਂ:

34. ਮੁੰਡਾ ਹਕਲ਼ਾ ਏ।

mŨDa həkəLa e.

35. ਮੁੰਡੇ ਹਕਲ਼ੇ ਨੇ।

mŨDe həkəLe ne.

36. ਕੁੜੀ ਹਕਲ਼ੀ ਏ।

kURi həkəLi e.

37. ਕੁੜੀਆਂ ਹਕਲੀਆਂ ਨੇ।

kURiã həkəLiã ne.

ਉਪਰੋਕਤ ਵਾਕ (34) ਵਿੱਚ 'ਮੁੰਡਾ' ਇਕਵਚਨ ਪੁਲਿੰਗ ਨਾਂਵ ਹੈ ਜਿਸ ਦਾ ਪੂਰਕ ਹਕਲ਼ਾ ਨਾਲ ਵਿਆਕਰਨਿਕ ਮੇਲ ਹੋਇਆ ਹੈ। ਵਾਕ (35) ਵਿੱਚ ਮੁੰਡੇ ਦਾ ਬਹੁਵਚਨੀ ਰੂਪ ਵਰਤਿਆ ਗਿਆ ਹੈ। ਇਸ ਲਈ ਇਸ ਵਾਕ ਵਿੱਚ ਆਇਆ ਪੂਰਕ ਵੀ ਬਹੁਵਚਨੀ ਰੂਪ ਵਾਲਾ

ਹੋ ਗਿਆ ਹੈ। ਇਸੇ ਤਰ੍ਹਾਂ ਵਾਕ (36) ਵਿੱਚ 'ਕੁੜੀ' ਇਕਵਚਨ ਇਸਤਰੀਲਿੰਗ ਨਾਂਵ ਹੈ, ਜੋ ਪੂਰਕ 'ਹਕਲ਼ੀ' ਵਿਆਕਰਨਿਕ ਮੇਲ ਸਥਾਪਿਤ ਕਰਦਾ ਹੈ। ਵਾਕ (37) ਵਿੱਚ ਇਸਤਰੀਲਿੰਗ ਬਹੁਵਚਨ ਕੁੜੀਆਂ ਵਰਤਿਆ ਗਿਆ ਹੈ ਜੋ ਹਕਲ਼ੀਆਂ ਨਾਲ ਵਿਆਕਰਨਿਕ ਮੇਲ ਸਥਾਪਿਤ ਕਰਦਾ ਹੈ। ਇਸ ਤਰ੍ਹਾਂ ਮਲਵਈ ਉਪਭਾਸ਼ਾ ਵਿੱਚਲਾ ਕਰਤਾ ਤੇ ਪੂਰਕ ਵਿਆਕਰਨਿਕ ਵਿਆਕਰਨਿਕ ਮੇਲ ਸਥਾਪਿਤ ਹੁੰਦਾ ਹੈ।

#### 4.1.4.2.2. ਵਿਸ਼ੇਸ਼ਕ ਅਤੇ ਵਿਸ਼ੇਸ਼ ਦਾ ਮੇਲ

ਮਲਵਈ ਉਪਭਾਸ਼ਾ ਦੇ ਵਾਕਾਂ ਵਿੱਚ ਵਿਸ਼ੇਸ਼ਕ ਅਤੇ ਵਿਸ਼ੇਸ਼ ਲਿੰਗ ਤੇ ਵਚਨ ਅਨੁਸਾਰ ਵਿਆਕਰਨਿਕ ਮੇਲ ਸਥਾਪਿਤ ਕਰਦੇ ਹਨ। ਜਿਵੇਂ

38. ਗੁਣਗੁਣਾ ਮੁੰਡਾ

    gUɳəgUɳa mŨDa

39. ਗੁਣਗੁਣੇ ਮੁੰਡੇ

    gUɳəgUɳe mŨDe

40. ਗੁਣਗੁਣੀ ਕੁੜੀ

    gUɳəgUɳi kURi

41. ਗੁਣਗੁਣੀਆਂ ਕੁੜੀਆਂ

    gUɳəgUɳiã kURiã

ਉਪਰੋਕਤ ਵਾਕੰਸ਼ (38) ਵਿੱਚ ਮੁੰਡਾ ਵਿਸ਼ੇਸ਼ ਸਾਧਾਰਨ ਕਾਰਕ ਰੂਪ ਵਿੱਚ ਹੈ ਜੋ ਵਿਸ਼ੇਸ਼ਕ ਰੂਪ ਗੁਣਗੁਣਾ ਨਾਲ ਲਿੰਗ ਤੇ ਵਚਨ ਦਾ ਸੰਬੰਧ ਸਥਾਪਿਤ ਕਰਦਾ ਹੈ। ਵਾਕੰਸ਼ (39) ਵਿੱਚ ਮੁੰਡੇ ਵਿਸ਼ੇਸ਼ ਸੰਬੰਧਕੀ ਕਾਰਕ ਰੂਪ ਵਿੱਚ ਹੈ ਜੋ ਆਪਣੇ ਵਿਸ਼ੇਸ਼ਕ ਨਾਲ ਵਿਆਕਰਨਿਕ ਮੇਲ ਸਥਾਪਿਤ ਕਰ ਰਿਹਾ ਹੈ। ਇਸੇ ਵਾਕੰਸ਼ (40, 41) ਵਿੱਚ ਵਿਸ਼ੇਸ਼ ਆਪਣੇ ਵਿਸ਼ੇਸ਼ਕ ਨਾਲ ਲਿੰਗ, ਵਚਨ ਤੇ ਕਾਰਕ ਪੱਖੋ ਮੇਲ ਸਥਾਪਿਤ ਕਰਦੇ ਹਨ।

### ਸਾਰੰਸ਼

ਉਪਰੋਕਤ ਅਧਿਆਇ 'ਵਾਕ-ਰੂਪਾਂਤਰ' ਵਿੱਚ ਰੂਪਾਂਤਰ ਦੀ ਦ੍ਰਿਸ਼ਟੀ ਤੋਂ ਮਲਵਈ ਉਪਭਾਸ਼ਾ ਵਿੱਚ ਮਿਲਦੇ ਪੈਟਰਨਾ ਅਤੇ ਅਜਿਹੇ ਵਾਕਾਂ ਦੀ ਸੰਰਚਨਾ ਦੇ ਨੇਮ ਪ੍ਰਬੰਧਾਂ ਦਾ ਅਧਿਐਨ ਚਾਰ ਭਾਗਾਂ

ਵਿੱਚ ਵੰਡ ਕੇ ਕੀਤਾ ਗਿਆ ਹੈ। ਪਹਿਲੇ ਭਾਗ ਵਿੱਚ ਪ੍ਰਸ਼ਨਵਾਚਕ ਵਾਕਾਂ ਦਾ ਅਧਿਐਨ ਕੀਤਾ ਗਿਆ ਹੈ। ਪ੍ਰਸ਼ਨਵਾਚਕ ਵਾਕਾਂ ਨੂੰ ਦੋ ਉਪਭਾਗਾਂ ਵਿੱਚ ਵੰਡਿਆ ਹੈ – 'ਪ੍ਰਸ਼ਨਸੂਚਕ ਸ਼ਬਦ ਸਹਿਤ ਪ੍ਰਸ਼ਨਵਾਚਕ ਵਾਕ' ਅਤੇ 'ਪ੍ਰਸ਼ਨਸੂਚਕ ਸ਼ਬਦ ਰਹਿਤ ਪ੍ਰਸ਼ਨਵਾਚਕ ਵਾਕ'। ਮਲਵਈ ਉਪਭਾਸ਼ਾ ਵਿੱਚ ਪ੍ਰਸ਼ਨਸੂਚਕ ਸ਼ਬਦਾਂ ਦਾ ਸਥਾਨ ਨਿਸ਼ਚਿਤ ਨਹੀਂ ਹੁੰਦਾ, ਵਕਤੇ ਦੇ ਲਹਿਜੇ ਅਨੁਸਾਰ ਪ੍ਰਸ਼ਨਸੂਚਕ ਸ਼ਬਦ ਆਪਣੀ ਸਥਾਨ ਬਦਲੀ ਕਰ ਸਕਦੇ ਹਨ। ਕਈ ਵਾਰ ਨਾਂਵ ਸ਼ਬਦ ਨਾਲ /ਓ/ ਵਿਭਕਤੀ ਵਰਤ ਕੇ ਪ੍ਰਸ਼ਨਸੂਚਕ ਸ਼ਬਦ ਬਣਾਇਆ ਜਾ ਸਕਦਾ ਹੈ। 'ਪ੍ਰਸ਼ਨਸੂਚਕ ਸ਼ਬਦ ਰਹਿਤ ਪ੍ਰਸ਼ਨਵਾਚਕ ਵਾਕ' ਪ੍ਰਸ਼ਨਵਾਚੀ ਵਾਕਾਂ ਤੋਂ ਭਾਵ ਅਜਿਹੇ ਵਾਕਾਂ ਤੋਂ ਜਿਨ੍ਹਾਂ ਵਿੱਚ ਕਿਸੇ ਪ੍ਰਸ਼ਨਸੂਚਕ ਸ਼ਬਦ ਦੀ ਵਰਤੋਂ ਨਹੀਂ ਕੀਤੀ ਗਈ ਹੁੰਦੀ ਹੈ। ਅਜਿਹੇ ਵਾਕਾਂ ਨੂੰ ਵਕਤਾ ਆਪਣੇ ਉਚਾਰ ਲਹਿਜੇ ਨਾਲ ਸਾਧਾਰਨ ਵਾਕਾਂ ਤੋਂ ਪ੍ਰਸ਼ਨਵਾਚੀ ਵਾਕਾਂ ਵਿੱਚ ਤਬਦੀਲ ਕਰ ਸਕਦਾ ਹੈ। ਅਸੀਂ ਆਪਣੇ ਅਧਿਐਨ ਦੌਰਾਨ ਅਜਿਹੇ ਵਾਕਾਂ ਨੂੰ ਵਕਤੇ ਦੀ ਉਤਸੁਕਤਾ ਦੇ ਅਧਾਰ ਤਿੰਨ ਉਪਭਾਗਾਂ ਪੁਸ਼ਟੀ ਪ੍ਰਸ਼ਨ, ਅਸਹਿਮਤੀ ਪ੍ਰਸ਼ਨ ਅਤੇ ਸਹਿਮਤੀ ਪ੍ਰਸ਼ਨ ਵਿੱਚ ਵੰਡਿਆ ਹੈ।

ਆਦੇਸ਼ਾਤਮਿਕ ਵਾਕਾਂ ਦੇ ਅਧਿਐਨ ਦੌਰਾਨ ਆਦੇਸ਼ਾਤਮਿਕ ਵਾਕਾਂ ਨੂੰ ਤਿੰਨ ਉਪਭਾਗਾਂ ਹੁਕਮਵਾਚਕ, ਬੇਨਤੀਵਾਚਕ ਅਤੇ ਆਦਰਵਾਚਕ ਆਦੇਸ਼ਾਤਮਿਕ ਵਾਕਾਂ ਵਿੱਚ ਵੰਡ ਕੇ ਅਧਿਐਨ ਕੀਤਾ ਹੈ। ਹੁਕਮਵਾਚਕ ਵਾਕਾਂ ਵਿੱਚ ਵਕਤਾ ਸਰੋਤੇ ਨੂੰ ਕੋਈ ਕਾਰਜ ਕਰਨ ਦਾ ਆਦੇਸ਼ ਦਿੰਦਾ ਹੈ। ਇਹ ਆਦੇਸ਼ ਹਾਂ-ਪੱਖੀ ਜਾਂ ਨਾਂਹ-ਪੱਖੀ ਹੋ ਸਕਦਾ ਹੈ। ਬੇਨਤੀਵਾਚਕ ਆਦੇਸ਼ਾਤਮਿਕ ਵਾਕਾਂ ਵਿੱਚ ਵਕਤਾ ਸਰੋਤੇ ਨੂੰ ਕੋਈ ਕਾਰਜ ਕਰਨ ਲਈ ਬੇਨਤੀ ਕਰਦਾ ਹੈ। ਆਦਰਵਾਚਕ ਆਦੇਸ਼ਾਤਮਿਕ ਵਾਕਾਂ ਵਿੱਚ ਵਕਤਾ ਸਰੋਤੇ ਪ੍ਰਤੀ ਆਦਰ ਦਾ ਇਜ਼ਹਾਰ ਕਰਦਾ ਹੋਇਆ ਕੋਈ ਕਾਰਜ ਕਰਨ ਲਈ ਆਦੇਸ਼ ਦਿੰਦਾ ਹੈ।

ਅਧਿਐਨ ਦੌਰਾਨ ਅਸੀਂ ਦੇਖਿਆ ਹੈ ਕਿ ਇਕ ਸਾਧਾਰਨ ਵਾਕ ਨੂੰ ਨਕਾਰਾਤਮਿਕ ਵਾਕ ਬਣਾਉਣ ਲਈ ਵਾਕਾਤਮਕ, ਰੂਪ-ਵਿਗਿਆਨਿਕ ਅਤੇ ਮੂਲ ਨਕਾਰਾਤਮਿਕ ਸ਼ਬਦਾਂ ਦਾ ਪ੍ਰਯੋਗ ਕੀਤਾ ਜਾਂਦਾ ਹੈ। ਇਕ ਸਾਧਾਰਨ ਵਾਕ ਨੂੰ ਵਾਕਾਗਤ ਨਕਾਰਾਤਮਿਕ ਵਾਕ ਬਣਾਉਣ ਲਈ ਨਾਂਹਵਾਚਕ ਸ਼ਬਦਾਂ ਰਾਹੀਂ ਨਕਾਰਾਤਮਿਕ ਵਾਕ ਬਣਾਇਆ ਜਾਂਦਾ ਹੈ। ਇਸ ਨੂੰ ਵਾਕਗਤ

ਨਕਾਰਾਤਮਿਕਤਾ ਕਿਹਾ ਜਾਂਦਾ ਹੈ। ਰੂਪ ਵਿਗਿਆਨਿਕ ਪੱਧਰ ਤੇ ਵਾਕ ਨੂੰ ਨਕਾਰਾਤਮਿਕ ਬਣਾਉਣ ਲਈ ਵਾਕ ਵਿੱਚਲੇ ਜਿਸ ਸ਼ਬਦ ਨੂੰ ਨਕਾਰਨਾ ਹੁੰਦਾ ਹੈ ਉਸ ਨਾਲ ਨਕਾਰਾਤਮਿਕ ਅਗੇਤਰ ਜਾਂ ਪਿਛੇਤਰ ਜੋੜਿਆ ਜਾਂਦਾ ਹੈ। ਇਕ ਸਾਧਾਰਨ ਵਾਕ ਨੂੰ ਨਕਾਰਾਤਮਿਕ ਵਾਕ ਬਣਾਉਣ ਦਾ ਤੀਸਰਾ ਢੰਗ ਵਾਕ ਵਿੱਚ ਮੂਲ ਨਕਾਰਾਤਮਿਕ ਸ਼ਬਦ ਜੋੜ ਦਿੱਤਾ ਜਾਂਦਾ ਹੈ। ਜਿਸ ਨਾਲ ਸਾਧਾਰਨ ਵਾਕ ਨਕਾਰਾਤਮਿਕ ਵਾਕ ਵਿੱਚ ਤਬਦੀਲ ਹੋ ਜਾਂਦਾ ਹੈ। ਅਸੀਂ ਆਪਣੇ ਅਧਿਐਨ ਦੌਰਾਨ ਨਕਾਰਾਤਮਿਕ ਵਾਕਾਂ ਨੂੰ ਨਿਮਨ ਅਨੁਸਾਰ ਤਿੰਨ ਸ਼੍ਰੇਣੀਆਂ ਵਿੱਚ ਵੰਡਿਆ ਹੈ। ਮਲਵਈ ਉਪਭਾਸ਼ਾ ਵਿੱਚ ਨ੍ਹੀ, ਨਹੀਂ, ਨ੍ਹਾਂ ਤੇ ਨਈਓਂ ਨਾਂਹਸੂਚਕ ਸ਼ਬਦ ਵਰਤੇ ਜਾਂਦੇ ਹਨ। ਨਾਂਹਸੂਚਕ ਸ਼ਬਦ ਅਜਿਹੀਆਂ ਸੁਤੰਤਰ ਇਕਾਈਆਂ ਹਨ ਜੋ ਸਾਧਾਰਨ ਵਾਕ ਨੂੰ ਨਕਾਰਾਤਮਿਕ ਵਾਕ ਬਣਾਉਣ ਦੇ ਸਮਰੱਥ ਹੁੰਦੀਆਂ ਹਨ। ਰੂਪ ਵਿਗਿਆਨ ਦੀ ਦ੍ਰਿਸ਼ਟੀ ਤੋਂ ਮਲਵਈ ਉਪਭਾਸ਼ਾ ਵਕਤੇ ਦੇ ਭਾਵਾਂ ਨੂੰ ਨਕਾਰਨ ਲਈ ਵਾਕ ਵਿੱਚਲੇ ਜਿਸ ਸ਼ਬਦ ਨੂੰ ਨਕਾਰਨਾ ਹੋਵੇ ਉਸ ਅੱਗੇ /ਅਨ/, /ਨ/, /ਅਣ/, /ਨਿਰ/, /ਕੁ/, /ਦੁਰ/, /ਬੇ/, /ਲਾ/, /ਬਦ/ ਅਗੇਤਰ ਜੋੜੇ ਜਾਂਦੇ ਹਨ। ਕੋਸ਼ਗਤ ਨਕਾਰਾਤਮਿਕਤਾ ਤੋਂ ਭਾਵ ਦੂਸਰੇ ਦੇ ਭਾਵਾਂ ਨੂੰ ਮੂਲ ਨਕਾਰਾਤਮਿਕ ਸ਼ਬਦ ਵਰਤ ਕੇ ਨਕਾਰਨ ਤੋਂ ਹੈ। ਕੁਝ ਕੋਸ਼ਕ ਸ਼ਬਦ ਅਜਿਹੇ ਹੁੰਦੇ ਹਨ ਜੋ ਆਪਣੇ ਆਪ ਵਿੱਚ ਨਕਾਰਾਤਮਿਕ ਹੁੰਦੇ ਹਨ, ਅਜਿਹੇ ਸ਼ਬਦਾਂ ਨੂੰ ਨਿਹਿਤ ਨਕਾਰਾਤਮਿਕ ਸ਼ਬਦ ਆਖਿਆ ਜਾਂਦਾ ਹੈ। ਅਜਿਹੇ ਸ਼ਬਦਾਂ ਦਾ ਪ੍ਰਯੋਗ ਸਰੋਤਾ ਵਕਤੇ ਦੁਆਰਾ ਕਹੀ ਗੱਲ ਵਿੱਚਲੇ ਕਰਤਾ ਨਾਂਵ, ਕਰਮ ਨਾਂਵ ਤੇ ਪੂਰਕ ਨਾਂਵ ਜਾਂ ਵਿਸ਼ੇਸ਼ਤਾ ਨੂੰ ਨਕਾਰਨ ਲਈ ਕਰਦਾ ਹੈ।

ਵਾਕ ਵਿੱਚ ਵਰਤੀ ਗਈ ਇਕ ਸ਼ਬਦ ਸ਼੍ਰੇਣੀ ਦੇ ਸ਼ਬਦ ਰੂਪਾਂ ਦੀ ਵਰਤੋਂ ਦੂਜੀ ਸ਼੍ਰੇਣੀ ਦੇ ਸ਼ਬਦਾਂ ਜਾਂ ਸ਼ਬਦ ਰੂਪਾਂ ਨੂੰ ਲਿੰਗ, ਵਚਨ, ਪੁਰਖ ਅਤੇ ਕਾਰਕ ਆਦਿ ਕਈ ਪੱਖਾਂ ਤੋਂ ਪ੍ਰਭਾਵਿਤ ਕਰਦੀ ਹੈ। ਵਾਕ ਬਣਤਰ ਵਿੱਚ ਦੋ ਮੁੱਖ ਇਕਾਈਆਂ ਵਿਚਰਦੀਆਂ ਹਨ। ਇਕ ਨਾਂਵ ਵਾਕੰਸ਼ ਅਤੇ ਦੂਸਰੀ ਕਿਰਿਆ ਵਾਕੰਸ਼। ਇਹਨਾਂ ਇਕਾਈਆਂ ਵਿੱਚ ਵੱਖ-ਵੱਖ ਪੱਧਰਾਂ ਤੇ ਮੇਲ ਸਥਾਪਿਤ ਹੁੰਦਾ ਹੈ। ਮਲਵਈ ਉਪਭਾਸ਼ਾ ਦੀ ਵਾਕ ਬਣਤਰ ਵਿੱਚ ਲਿੰਗ, ਵਚਨ, ਪੁਰਖ ਆਦਿ ਦੇ ਪੱਖ ਤੋਂ ਮੇਲ ਹੁੰਦਾ ਹੈ। ਇਹ ਮੇਲ ਵਾਕੰਸ਼ਾਂ ਦੇ ਮੁੱਖ ਸ਼ਬਦ ਰੂਪਾਂ ਵਿੱਚ ਹੁੰਦਾ ਹੈ। ਅਸੀਂ ਆਪਣੇ ਅਧਿਐਨ ਦੌਰਾਨ

ਮਲਵਈ ਵਾਕ ਬਣਤਰ ਵਿੱਚ ਹੁੰਦੇ ਰੂਪਾਂਤਰਨ ਨੂੰ ਦੋ ਢੰਗਾਂ ਨਾਲ ਵਾਚਿਆ ਹੈ। ਪਹਿਲੇ ਭਾਗ ਵਿੱਚ ਵਾਕ ਵਿੱਚ ਵਿਚਰਦੀਆਂ ਵੱਖ-ਵੱਖ ਸ਼ਬਦ ਸ਼੍ਰੇਣੀਆਂ ਦਾ ਕਿਰਿਆ ਵਾਕੰਸ਼ ਨਾਲ ਹੁੰਦੇ ਮੇਲ ਦਾ ਅਧਿਐਨ ਕੀਤਾ ਹੈ। ਜਿਵੇਂ ਕਰਤਾ ਤੇ ਕਿਰਿਆ ਦਾ ਮੇਲ, ਕਰਤਾ ਤੇ ਸਹਾਇਕ ਕਿਰਿਆ ਦਾ ਮੇਲ, ਕਰਮ ਤੇ ਕਿਰਿਆ ਦਾ ਮੇਲ, ਕਰਮ ਤੇ ਸਹਾਇਕ ਕਿਰਿਆ ਦਾ ਮੇਲ। ਜਦੋਂ ਵਾਕ ਵਿੱਚ ਕਰਤਾ ਸਾਧਾਰਨ ਕਾਰਕ ਰੂਪ ਵਿੱਚ ਵਿਚਰ ਰਿਹਾ ਹੋਵੇ ਭਾਵ ਕਰਤਾ ਨਾਲ ਕਿਸੇ ਸੰਬੰਧਕ ਦੀ ਵਰਤੋਂ ਨਾਂ ਕੀਤੀ ਗਈ ਹੋਵੇ ਤਾਂ ਕਿਰਿਆ ਵੀ ਸਾਧਾਰਨ ਕਾਰਕ ਰੂਪ ਵਿੱਚ ਹੁੰਦੀ ਹੈ। ਮਲਵਈ ਉਪਭਾਸ਼ਾ ਵਿੱਚ ਕੁਝ ਅਜਿਹੇ ਸਾਧਾਰਨ ਕਰਤਾ ਨਾਂਵ ਰੂਪ ਵੀ ਵਰਤੇ ਜਾਂਦੇ ਹਨ ਜੋ ਰੂਪ ਦੇ ਪੱਖ ਤੋਂ ਕਿਰਿਆ ਨਾਲ ਮੇਲ ਨਹੀਂ ਖਾਂਦੇ, ਪਰ ਵਿਆਕਰਨਿਕ ਪੱਖ ਤੋਂ ਕਿਰਿਆ ਨਾਲ ਮੇਲ ਸਥਾਪਿਤ ਕਰਦੇ ਹਨ। ਜੇਕਰ ਵਾਕ ਵਿੱਚ ਕਰਤਾ ਸੰਜੋਗਕੀ ਹੋਵੇ ਅਤੇ ਇਕ ਕਰਤਾ ਪੁਲਿੰਗ ਅਤੇ ਦੂਸਰਾ ਵਿਸ਼ਾ ਇਸਤਰੀ ਲਿੰਗ ਹੋਵੇ ਤਾਂ ਕਿਰਿਆ ਦਾ ਬਹੁਵਚਨੀ ਪੁਲਿੰਗ ਵਾਲਾ ਹੁੰਦਾ ਹੈ। ਜੇਕਰ ਵਾਕ ਵਿੱਚ ਨਾਂਵ ਰੂਪ ਦੀ ਜਗ੍ਹਾ ਤੇ ਪੜਨਾਂਵ ਰੂਪ ਵਰਤਿਆ ਗਿਆ ਹੋਵੇ ਤਾਂ ਸਹਾਇਕ ਕਿਰਿਆ ਪੜਨਾਂਵ ਰੂਪ ਨਾਲ ਵੀ ਵਿਆਕਰਨਿਕ ਮੇਲ ਸਥਾਪਿਤ ਕਰਦੀਆਂ ਹਨ। ਕਰਤਾ ਨਾਂਵ ਵਾਕੰਸ਼ ਸੰਬੰਧਕੀ ਰੂਪ ਵਾਲਾ ਹੋਵੇ ਭਾਵ ਨਾਂਵ ਵਾਕੰਸ਼ ਵਿੱਚ ਸੰਬੰਧਕ ਵਰਤਿਆ ਗਿਆ ਹੋਵੇ ਅਤੇ ਕਰਮ ਨਾਂਵ ਵਾਕੰਸ਼ ਸਾਧਾਰਨ ਰੂਪ ਭਾਵ ਕਰਮ ਨਾਲ ਕੋਈ ਸੰਬੰਧਕੀ ਚਿੰਨ੍ਹ ਨਾਂ ਲੱਗਿਆ ਹੋਵੇ ਤਾਂ ਕਿਰਿਆ ਵਾਕੰਸ਼ ਦਾ ਲਿੰਗ, ਵਚਨ ਕੇ ਕਾਰਕ ਦੇ ਪੱਖੋਂ ਮੇਲ ਕਰਤਾ ਵਾਕੰਸ਼ ਨਾਲ ਨਹੀਂ ਸਗੋਂ ਕਰਮ ਵਾਕੰਸ਼ ਨਾਲ ਹੁੰਦਾ ਹੈ। ਮਲਵਈ ਉਪਭਾਸ਼ਾ ਵਿੱਚ ਕਈ ਅਜਿਹੇ ਵਾਕ ਵੀ ਮਿਲਦੇ ਹਨ ਜਿੱਥੇ ਕਰਤਾ ਨਾਲ ਸੰਬੰਧਕ ਦੀ ਵਰਤੋਂ ਨਹੀਂ ਕੀਤੀ ਹੁੰਦੀ ਪ੍ਰੰਤੂ ਕਿਰਿਆ ਵਾਕੰਸ਼ ਦਾ ਮੇਲ ਕਰਮ ਨਾਲ ਹੋ ਰਿਹਾ ਹੁੰਦਾ ਹੈ। ਦੂਸਰੇ ਭਾਗ, ਗੈਰ-ਕਿਰਿਆਵੀ ਮੇਲ ਤੋਂ ਭਾਵ ਕਿਰਿਆਵਾਂ ਅਤੇ ਸਹਾਇਕ ਕਿਰਿਆਵਾਂ ਤੋਂ ਇਲਾਵਾ ਜੋ ਸ਼ਬਦ ਸ਼੍ਰੇਣੀਆਂ ਵਾਕ ਵਿੱਚ ਵਿਚਰਦੀਆਂ ਹਨ। ਉਹਨਾਂ ਨੂੰ ਗੈਰ-ਕਿਰਿਆਵੀ ਸ਼ਬਦ ਸ਼੍ਰੇਣੀਆਂ ਮੰਨਿਆ ਗਿਆ ਹੈ। ਇਹ ਸ਼ਬਦ ਸ਼੍ਰੇਣੀਆਂ ਕਿਸੇ ਨਾ ਕਿਸੇ ਪੱਖ ਤੋਂ ਆਪਸ ਵਿੱਚ ਵਿਆਕਰਨਿਕ ਮੇਲ ਸਥਾਪਿਤ ਕਰਦੀਆਂ ਹਨ। ਮਲਵਈ ਵਾਕ ਬਣਤਰ ਵਿੱਚ ਗੈਰ-ਕਿਰਿਆਵੀ ਮੇਲ ਤਹਿਤ ਕਰਤਾ ਤੇ ਪੂਰਕ ਅਤੇ ਵਿਸ਼ੇਸ਼ਕ ਤੇ ਵਿਸ਼ੇਸ਼ ਦਾ ਮੇਲ ਹੁੰਦਾ ਹੈ।

# 5.0. ਧੁਨੀ-ਵਿਉਂਤ

## 5.1. ਧੁਨੀ ਵਿਉਂਤਕ ਖੰਡ

ਧੁਨੀ ਵਿਉਂਤ ਦਾ ਮੁੱਖ ਆਸ਼ਾ ਕਿਸੇ ਭਾਸ਼ਾ ਵਿਸ਼ੇਸ਼ ਦੇ ਧੁਨੀ-ਪ੍ਰਬੰਧ ਦੀਆਂ ਉਹਨਾਂ ਵਿਸ਼ੇਸ਼ਤਾਵਾਂ ਅਤੇ ਵਿਲੱਖਣਤਾਵਾਂ ਦੀ ਨਿਸ਼ਾਨਦੇਹੀ ਕਰਨਾ ਹੁੰਦਾ ਹੈ ਜਿਨ੍ਹਾਂ ਵਿਲੱਖਣਤਾਵਾਂ ਨੂੰ ਭਾਸ਼ਾ ਵਿਸ਼ੇਸ਼ ਦਾ ਬੁਲਾਰਾ ਆਪਣੀ ਭਾਸ਼ਾਈ ਯੋਗਤਾ ਦਾ ਹਿੱਸਾ ਬਣਾਉਂਦਾ ਹੈ। ਇਹਨਾਂ ਭਾਸ਼ਾਈ ਧੁਨੀਆਂ ਦੇ ਕਾਰਜੀ ਪੱਖ ਦਾ ਅਧਿਐਨ ਅਰਥਾਤ ਇਹਨਾਂ ਦੀ ਵਰਤੋਂ ਧੁਨੀ ਵਿਉਂਤ ਦਾ ਹਿੱਸਾ ਹੈ। ਇਹਨਾਂ ਧੁਨੀਆਂ ਵਿੱਚ ਉਚਾਰਨ ਦੇ ਪੱਖ ਤੋਂ ਜੋ ਵਖਰੇਵਾਂ ਮਿਲਦਾ ਹੈ ਉਹ ਕਈ ਥਾਵਾਂ ਤੇ ਕਿਸੇ ਦੋ ਭਾਸ਼ਾਵਾਂ ਜਾਂ ਉਪਭਾਸ਼ਾਵਾਂ ਵਿੱਚ ਵਖਰੇਵਾਂ ਸਥਾਪਿਤ ਕਰਦਾ ਹੈ। ਇੱਥੇ ਮਲਵਈ ਉਪਭਾਸ਼ਾ ਦੀਆਂ ਧੁਨੀ ਵਿਉਂਤਕ ਇਕਾਈਆਂ ਨੂੰ ਵਿਚਾਰਿਆ ਗਿਆ ਹੈ। ਇਹਨਾਂ ਧੁਨੀ ਵਿਉਂਤਕ ਇਕਾਈਆਂ ਨੂੰ ਅੱਗੇ ਦੋ ਭਾਗਾਂ ਵਿੱਚ ਵੰਡਿਆ ਗਿਆ ਹੈ:

### 5.1.1. **ਖੰਡੀ ਧੁਨੀਆਂ**

ਖੰਡੀ ਧੁਨੀਆਂ ਉਹ ਹੁੰਦੀਆਂ ਹਨ, ਜੋ ਭਾਸ਼ਾਈ ਬੋਲਾਂ ਵਿਚੋਂ ਵੱਖਰੀਆਂ ਕਰਕੇ ਨਿਖੇੜੀਆਂ ਜਾ ਸਕਦੀਆਂ ਹਨ ਅਰਥਾਤ ਜੋ ਖੰਡਾਂ ਜਾਂ ਇਕਾਈਆਂ ਦੇ ਤੌਰ ਤੇ ਉਚਾਰ/ਬੋਲਾਂ ਵਿਚੋਂ ਅਲੱਗ ਕਰਕੇ ਉਚਾਰੀਆਂ ਜਾ ਸਕਦੀਆਂ ਹਨ। ਸੁਖਵਿੰਦਰ ਸਿੰਘ ਸੰਘਾ (2014:75) ਅਨੁਸਾਰ ਖੰਡੀ ਧੁਨੀਆਂ ਵਿੱਚ ਸਵਰਾਂ, ਵਿਅੰਜਨਾ, ਅਰਧ ਸਵਰਾਂ ਨੂੰ ਲਿਆ ਜਾਂਦਾ ਹੈ। ਸਵਰਾਂ, ਵਿਅੰਜਨਾ, ਅਰਧ ਸਵਰਾਂ ਵਿੱਚ ਉਚਾਰਨ ਦ੍ਰਿਸ਼ਟੀ ਤੋਂ ਨਿਖੇੜਾ ਕੀਤਾ ਜਾ ਸਕਦਾ ਹੈ।

#### 5.1.1.1. **ਵਿਅੰਜਨ** (Consonants)

ਵਿਅੰਜਨ ਧੁਨੀਆਂ ਉਹ ਧੁਨੀਆਂ ਹੁੰਦੀਆਂ ਹਨ, ਜਿਨ੍ਹਾਂ ਦੇ ਉਚਾਰਨ ਸਮੇਂ ਫੇਫੜਿਆਂ ’ਚੋਂ ਆਉਂਦੀ ਸਾਹ ਦੀ ਹਵਾ ਮੂੰਹ ਪੋਲ ਵਿੱਚ ਅੰਸ਼ਕ ਜਾਂ ਪੂਰਨ ਰੂਪ ਵਿੱਚ ਰੁੱਕ ਕੇ ਬਾਹਰ ਆਉਂਦੀ ਹੈ। ਇਹਨਾਂ ਦੇ ਉਚਾਰਨ ਸਮੇਂ ਮੂੰਹ ਪੋਲ ਦੇ ਉਚਾਰਨ ਅੰਗ ਅਹਿਮ ਭੂਮਿਕਾ ਨਿਭਾਉਂਦੇ ਹਨ। ਉਚਾਰਨੀ ਅੰਗਾਂ ਦੇ ਆਧਾਰ ’ਤੇ ਹੀ ਇਹਨਾਂ ਨੂੰ ਹੋਠੀ, ਦੰਤੀ, ਮੂਰਧਨੀ, ਤਾਲਵੀ, ਕੰਠੀ,

ਸੁਰਯੰਤਰੀ, ਨਾਦੀ-ਅਨਾਦੀ, ਨਾਸਕੀ, ਕਾਂਬਣੀ, ਪਾਸੇਦਾਰ ਆਦਿ ਭਾਗਾਂ ਵਿੱਚ ਵੰਡਿਆ ਜਾਂਦਾ ਹੈ। ਵਿਅੰਜਨ ਸਵਰਾਂ ਤੋਂ ਬਿਨ੍ਹਾਂ ਨਹੀਂ ਉਚਾਰੇ ਜਾ ਸਕਦੇ, ਭਾਵ ਹਰ ਵਿਅੰਜਨ ਨਾਲ ਸਵਰ ਦਾ ਉਚਾਰਨ ਕੀਤਾ ਜਾਂਦਾ ਹੈ। ਡਾ. ਪ੍ਰੇਮ ਪ੍ਰਕਾਸ਼ ਸਿੰਘ (2004:295) ਅਨੁਸਾਰ ਮਲਵਈ ਉਪਭਾਸ਼ਾ ਵਿੱਚ 28 ਵਿਅੰਜਨ ਹਨ ਅਤੇ ਪ੍ਰੋ. ਮੁਖਤਿਆਰ ਸਿੰਘ ਗਿੱਲ (1997:77) ਅਨੁਸਾਰ ਮਲਵਈ ਉਪਭਾਸ਼ਾ ਵਿੱਚ ਵਿਅੰਜਨਾ ਦੀ ਗਿਣਤੀ 25 ਹੈ। ਪਰ ਸਾਡੀ ਖੋਜ ਅਨੁਸਾਰ ਮਲਵਈ ਉਪਭਾਸ਼ਾ ਵਿੱਚ 24 ਵਿਅੰਜਨ ਹਨ, ਜਿਸ ਵਿੱਚ 15 ਡੱਕਵੇਂ ਵਿਅੰਜਨ, 3 ਨਾਸਕੀ ਵਿਅੰਜਨ, 2 ਪਾਸੇਦਾਰ ਵਿਅੰਜਨ, 1 ਕਾਂਬਵਾਂ ਵਿਅੰਜਨ, 1 ਸਘੋਸ਼ ਮੂਰਧਨੀ ਫਟਕਵਾਂ ਵਿਅੰਜਨ, 1 ਸੰਘਰਸ਼ੀ ਅਘੋਸ਼ ਵਿਅੰਜਨ ਅਤੇ 1 ਸੁਰਯੰਤਰੀ ਸਘੋਸ਼ ਸੰਘਰਸ਼ੀ ਵਿਅੰਜਨ ਉਚਾਰਿਆ ਜਾਂਦਾ ਹੈ।

ਮਲਵਈ ਉਪਭਾਸ਼ਾ ਵਿੱਚ ਵਰਤੇ ਜਾਂਦੇ ਨਿਖੇੜੂ ਖੰਡਾਂ (ਵਿਅੰਜਨਾਂ) ਦੀ ਸੂਚੀ ਹੇਠ ਲਿਖੇ ਅਨੁਸਾਰ ਹੈ:

| | Labial ਹੋਂਠੀ | Dental ਦੰਤੀ | Retroflex ਮੂਰਧਨੀ | Palate ਤਾਲਵੀ | Velar ਕੰਠੀ | Glootal ਸੁਰਯੰਤਰੀ |
|---|---|---|---|---|---|---|
| ਅਘੋਸ਼ ਅਲਪਪ੍ਰਾਣ (voiceless unaspirated) | p | t | T | c | k | |
| ਅਘੋਸ਼ ਮਹਾਂਪ੍ਰਾਣ (voiceless aspirated) | $p^h$ | th | Th | ch | $k^h$ | |
| ਸਘੋਸ਼ ਅਲਪਪ੍ਰਾਣ (voiced unaspirated) | b | d | D | j | g | |
| ਨਾਸਕੀ (Nasals) | m | n | ɳ | | | |
| ਕਾਂਬਣਾ (Trill) | | r | | | | |
| ਪਾਸੇਦਾਰ | | | L | l | | |
| ਫਟਕਵਾਂ (Flap) | | | R | | | |
| ਸੰਘਰਸ਼ੀ ਨਾਦ-ਰਹਿਤ (Fricative) | | s | | | | h |

ਉਚਾਰਨ ਸਥਾਨ ਦੇ ਆਧਾਰ ਤੇ ਮਲਵਈ ਉਪਭਾਸ਼ਾ ਡੱਕਵੇਂ ਵਿਅੰਜਨਾਂ ਦਾ ਉਚਾਰਨ ਪੰਜ ਜਗਾ ਤੋਂ ਹੁੰਦਾ ਹੈ, ਹੋਠੀ, ਦੰਤੀ, ਮੂਰਧਨੀ, ਤਾਲਵੀ ਅਤੇ ਕੰਠੀ ।

**5.1.1.1.1. ਵਿਅੰਜਨ ਖੰਡ ਤੇ ਵਰਤੋਂ ਵਿਉਂਤ**

-/p/:/ਪ/ ਅਘੋਸ਼ ਅਲਪਪ੍ਰਾਣ ਹੋਂਠੀ ਡੱਕਵਾਂ ਵਿਅੰਜਨ ਹੈ। ਇਸ ਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿੱਚ ਹੁੰਦੀ ਹੈ।

| | | |
|---|---|---|
| ਪਤਲਾ | pətəla | thin |
| ਕਪੜਾ | kəpəra | cloth |
| ਸੱਪ | səpp | snake |

/ph/:/ਫ/ ਅਘੋਸ਼ ਮਹਾਂਪ੍ਰਾਣ ਹੋਂਠੀ ਡੱਕਵਾਂ ਵਿਅੰਜਨ ਹੈ। ਇਸ ਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿੱਚ ਹੁੰਦੀ ਹੈ।

| | | |
|---|---|---|
| ਫਸਲ | phəsəl | crop |
| ਜੱਫਾ | jəphpha | embrace |
| ਸਾਫ | səph | clean |

/b/:/ਬ/ ਸਘੋਸ਼ ਅਲਪਪ੍ਰਾਣ ਹੋਂਠੀ ਡੱਕਵਾਂ ਵਿਅੰਜਨ ਹੈ। ਇਸ ਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿੱਚ ਹੁੰਦੀ ਹੈ।

| | | |
|---|---|---|
| ਬਲ | bəl | strength |
| ਸੋਬਤੀ | sobti | Complete |
| ਰੱਬ | rəbb | God |

/t/:/ਤ/ ਅਘੋਸ਼ ਅਲਪਪ੍ਰਾਣ ਦੰਤੀ ਡੱਕਵਾਂ ਵਿਅੰਜਨ ਹੈ। ਇਸ ਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿੱਚ ਹੁੰਦੀ ਹੈ।

| | | |
|---|---|---|
| ਤਾਰ | tar | wire |
| ਜੋਤਾ | jota | Cultivate |

| | | |
|---|---|---|
| ਸੂਤ | sut | A unit of Measurement or Yarn |

/th/:/ਥ/ ਅਘੋਸ਼ ਮਹਾਂਪ੍ਰਾਣ ਦੰਤੀ ਡੱਕਵਾਂ ਵਿਅੰਜਨ ਹੈ। ਇਸ ਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿੱਚ ਹੁੰਦੀ ਹੈ। ਜਿਵੇਂ:

| | | |
|---|---|---|
| ਥਾਲ | thal | Dish |
| ਪੋਥੀ | pothi | Scroll |
| ਬਿੱਥ | bIthth | Space |

/d/:/ਦ/ਸਘੋਸ਼ ਅਲਪਪ੍ਰਾਣ ਦੰਤੀ ਡੱਕਵਾਂ ਵਿਅੰਜਨ ਹੈ। ਇਸ ਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿੱਚ ਹੁੰਦੀ ਹੈ। ਜਿਵੇਂ:

| | | |
|---|---|---|
| ਦਹੀਂ | dəhĩ | curd |
| ਚਾਦਰ | cadər | one type of cloth |
| ਜਦ | jəd | when |

/T/:/ਟ/ ਅਘੋਸ਼ ਅਲਪਪ੍ਰਾਣ ਮੂਰਧਨੀ ਡੱਕਵਾਂ ਵਿਅੰਜਨ ਹੈ। ਇਸ ਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿੱਚ ਹੁੰਦੀ ਹੈ। ਜਿਵੇਂ:

| | | |
|---|---|---|
| ਟੀਕਾ | Tika | injection |
| ਮਿਟੀ | mIti | soil |
| ਕੋਟ | kot | coat |

/Th/:/ਠ/ ਅਘੋਸ਼ ਮਹਾਂਪ੍ਰਾਣ ਮੂਰਧਨੀ ਵਿਅੰਜਨ ਹੈ। ਇਸ ਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿੱਚ ਹੁੰਦੀ ਹੈ। ਜਿਵੇਂ:

| | | |
|---|---|---|
| ਠੱਪ | Thapp | Stoped |
| ਕੋਠਾ | koTha | Room |
| ਊਠ | UTh | Camel |

/D/:/ਡ/ ਸਘੋਸ਼ ਅਲਪਪ੍ਰਾਣ ਮੂਰਧਨੀ ਵਿਅੰਜਨ ਹੈ। ਇਸ ਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿੱਚ ਹੁੰਦੀ ਹੈ। ਜਿਵੇਂ:

| | | |
|---|---|---|
| ਡੂਢ | DUη | One and Half |
| ਥੋਡਾ | thoDa | Yours |
| ਪਿੰਡ | PĩD | Village |

/c/:/ਚ/ ਅਘੋਸ਼ ਅਲਪਪ੍ਰਾਣ ਤਾਲਵੀ ਡੱਕਵਾਂ ਵਿਅੰਜਨ ਹੈ। ਇਸ ਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿੱਚ ਹੁੰਦੀ ਹੈ। ਜਿਵੇਂ:

| | | |
|---|---|---|
| ਚਰਖਾ | cərkha | Spinning wheel |
| ਖੇਚਲ | khecəl | Trouble |
| ਸੋਚ | soc | Thinking |

/ch/:/ਛ/ ਅਘੋਸ਼ ਮਹਾਂਪ੍ਰਾਣ ਤਾਲਵੀ ਡੱਕਵਾਂ ਵਿਅੰਜਨ ਹੈ। ਇਸ ਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿੱਚ ਹੁੰਦੀ ਹੈ। ਜਿਵੇਂ:

| | | |
|---|---|---|
| ਛਾਲ | chal | jump |
| ਮੱਛੀ | məchchi | Fish |
| ਰਿੱਛ | rIchch | Bear |

/j/:/ਜ/ ਸਘੋਸ਼ ਅਲਪਪ੍ਰਾਣ ਤਾਲਵੀ ਡੱਕਵਾਂ ਵਿਅੰਜਨ ਹੈ। ਇਸ ਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿੱਚ ਹੁੰਦੀ ਹੈ। ਜਿਵੇਂ:

| | | |
|---|---|---|
| ਜੇਰਾ | jera | courage |
| ਰਾਜਾ | raja | King |
| ਰੋਜ | roj | everyday |

/k/:/ਕ/ ਅਘੋਸ਼ ਅਲਪਪ੍ਰਾਣ ਕੰਠੀ ਡੱਕਵਾਂ ਵਿਅੰਜਨ ਹੈ। ਇਸ ਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿੱਚ ਹੁੰਦੀ ਹੈ। ਜਿਵੇਂ:

| | | |
|---|---|---|
| ਕਾਲੀ | kaalii | black |
| ਪੱਕਾ | pakkaa | strong |
| ਸੁਕ | suk | dry |

/kh/:/ਖ/ ਅਘੋਸ਼ ਮਹਾਂਪ੍ਰਾਣ ਕੰਠੀ ਡੱਕਵਾਂ ਵਿਅੰਜਨ ਹੈ। ਇਸ ਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿੱਚ ਹੁੰਦੀ ਹੈ। ਜਿਵੇਂ:

| | | |
|---|---|---|
| ਖਾਲੀ | khali | empty |
| ਪੱਖਾ | pəkhkha | Fan |
| ਸੁੱਖ | sukhkh | delight |

/g/:/ਗ/ਸਘੋਸ਼ ਅਲਪਪ੍ਰਾਣ ਕੰਠੀ ਡੱਕਵਾਂ ਵਿਅੰਜਨ ਹੈ। ਇਸ ਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿੱਚ ਹੁੰਦੀ ਹੈ। ਜਿਵੇਂ:

| | | |
|---|---|---|
| ਗਾਲ | gal | profanity |
| ਪਗੜੀ | pəgri | turban |
| ਅੱਗ | agg | fire |

(Voiced Nasals) **ਨਾਸਕੀ ਵਿਅੰਜਨ**

/m/:/ਮ/ ਸਘੋਸ਼ ਹੋਂਠੀ ਨਾਸਕੀ ਵਿਅੰਜਨ ਹੈ। ਇਸ ਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿੱਚ ਹੁੰਦੀ ਹੈ। ਜਿਵੇਂ:

| | | |
|---|---|---|
| ਮੂਹਰੇ | mUhre | In front |
| ਕਮਰਾ | kəməra | room |
| ਕੰਮ | k~ə m | work |

/n/:/ਨ/ ਸਘੋਸ਼ ਦੰਤੀ ਨਾਸਕੀ ਵਿਅੰਜਨ ਹੈ। ਇਸ ਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿੱਚ ਹੁੰਦੀ ਹੈ। ਜਿਵੇਂ:

| | | |
|---|---|---|
| ਨੱਬੇ | nəbbe | ninety |
| ਸੋਨਾ | sona | gold |
| ਮਨ | mən | mind |

/ɳ/:/ਣ/ ਸਘੋਸ਼ ਮੁਰਧਨੀ ਨਾਸਕੀ ਵਿਅੰਜਨ ਹੈ। ਮਲਵਈ ਉਪਭਾਸ਼ਾ ਵਿੱਚ ਇਸ ਵਿਅੰਜਨ ਧੁਨੀ ਦੀ ਵਰਤੋਂ ਸ਼ਬਦ ਦੀ ਵਿਚਕਾਰਲੀ ਅਤੇ ਅਖੀਰਲੀ ਸਥਿਤੀ ਵਿੱਚ ਹੀ ਕੀਤੀ ਜਾਂਦੀ ਹੈ।

| | | |
|---|---|---|
| ਕਾਣਾ | kaɳa | blind |
| ਸੁਣ | suɳ | listen |

**ਪਾਸੇਦਾਰ** (Voiced Lateral)

/l/:/ਲ/ ਸਘੋਸ਼, ਤਾਲਵੀ, ਪਾਸੇਦਾਰ ਵਿਅੰਜਨ ਹੈ। ਇਸ ਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿੱਚ ਹੁੰਦੀ ਹੈ। ਜਿਵੇਂ:

| | | |
|---|---|---|
| ਲੋਕ | lok | people |
| ਪਾਲੀ | pali | A female name |
| ਖੱਲ | khəll | skin |

/L/:/ਲ਼/ ਸਘੋਸ਼, ਮੂਰਧਨੀ ਪਾਸੇਦਾਰ ਵਿਅੰਜਨ ਹੈ। ਇਹ ਧੁਨੀ ਸ਼ਬਦ ਦੀ ਵਿਚਕਾਰਲੀ ਅਤੇ ਅਖੀਰਲੀ ਸਥਿਤੀ ਵਿੱਚ ਹੀ ਆ ਸਕਦੀ ਹੈ।

| | | |
|---|---|---|
| ਕਾਲ਼ੀ | kali | black |
| ਜਲ਼ | jəl | water |

**ਕਾਂਬਵਾਂ** (Voiced Trill)

/r/:/ਰ/ ਸਘੋਸ਼, ਦੰਤੀ ਕਾਂਬਵਾਂ ਵਿਅੰਜਨ ਹੈ। ਇਸ ਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿੱਚ ਹੁੰਦੀ ਹੈ। ਜਿਵੇਂ:

| | | |
|---|---|---|
| ਰਾਤ | rat | night |
| ਗੋਰੀ | gori | white |
| ਪੀਰ | pir | cunning person |

**ਫਟਕਵਾਂ** (Voiced Flap)

/R/:/ੜ/ ਸਘੋਸ਼ ਮੂਰਧਨੀ ਫਟਕਵਾਂ ਵਿਅੰਜਨ ਹੈ। ਇਹ ਵਿਅੰਜਨ ਸਿਰਫ਼ ਵਿਚਕਾਰਲੀ ਅਤੇ ਅਖੀਰਲੀ ਸਥਿਤੀ ਵਿੱਚ ਹੀ ਆਉਂਦਾ ਹੈ।

| | | |
|---|---|---|
| ਰੜਕ | rəRəik | rankle |
| ਚੂੜ | cUR | One community |

**ਸੰਘਰਸ਼ੀ** (Voiceless fricatives)

/s/:/ਸ/ ਦੰਤੀ ਅਘੋਸ਼ ਸੰਘਰਸ਼ੀ ਵਿਅੰਜਨ ਹੈ। ਇਸ ਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿੱਚ ਹੁੰਦੀ ਹੈ। ਜਿਵੇਂ:

| | | |
|---|---|---|
| ਸਾਲ | sal | year |
| ਅਸੀ | asi | we |
| ਦਸ | dəs | ten |

/h/:/ਹ/ ਅਘੋਸ਼ ਸੁਰਯੰਤਰੀ ਸੰਘਰਸ਼ੀ ਵਿਅੰਜਨ। ਪੰਜਾਬੀ ਦੀਆਂ ਹੋਰ ਉਪਭਾਸ਼ਾਵਾਂ ਦੇ ਮੁਕਾਬਲੇ ਮਲਵਈ ਉਪਭਾਸ਼ਾ ਵਿੱਚ /ਹ/ ਧੁਨੀ ਜ਼ਿਆਦਾ ਵਿਅੰਜਨੀ ਸਰੂਪ ਦੀ ਧਾਰਨੀ ਹੈ। ਮਲਵਈ ਉਪਭਾਸ਼ਾ ਵਿੱਚ ਇਸ ਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿੱਚ ਹੁੰਦੀ ਹੈ।

| | | |
|---|---|---|
| ਹਾਰਾ | hara | One type of Stove |
| ਵਾਹਣ | vahəɳ | cultivated |
| ਚਾਹ | cah | Tea |

**5.1.1.1.2.** ਵਿਅੰਜਨ ਨੇੜਤਾ (consonant Adjaceny)

ਮਲਵਈ ਉਪਭਾਸ਼ਾ ਵਿਚਲੀ ਵਿਅੰਜਨ ਨੇੜਤਾ ਨਿਮਨ ਪ੍ਰਕਾਰ ਦੀ ਆਰੇਖ ਅਨੁਸਾਰ ਤਿੰਨ ਤਰ੍ਹਾਂ ਨਾਲ ਸਾਕਾਰ ਹੋ ਸਕਦੀ ਹੈ।




**5.1.1.1.2.1. ਦੁੱਤ ਵਿਅੰਜਨ** (Geminated Consonant)

ਡਾ. ਮੁਖਤਿਆਰ ਸਿੰਘ ਗਿੱਲ (1996:89) ਅਨੁਸਾਰ ਮਲਵਈ ਉਪਭਾਸ਼ਾ ਵਿੱਚ ਦੁੱਤ-ਵਿਅੰਜਨੀਕਰਨ ਧੁਨੀਆਤਮਕ ਹੈ। ਦੁੱਤ ਵਿਅੰਜਨ ਦੇ ਉਚਾਰਨ ਸਮੇਂ ਕਿਸੇ ਵਿਸ਼ੇਸ਼ ਵਿਅੰਜਨ

ਧੁਨੀ ਨੂੰ ਰੋਕ ਕੇ ਲਮਕਾ ਦਿੱਤਾ ਜਾਂਦਾ ਹੈ। ਭਾਵ ਉਸ ਧੁਨੀ ਦਾ ਦੋਹਰਾ ਉਚਾਰਨ ਹੋ ਜਾਂਦਾ ਹੈ। ਇਹ ਦੋਹਰਾ ਉਚਾਰਨ ਵਿਅੰਜਨ ਦਾ ਲਮਕਾਅ ਨਹੀਂ, ਸਗੋਂ ਉਸਦਾ ਦੋਹਰਾਪਣ ਹੈ। ਜਿਸ ਨੂੰ ਦੁੱਤੀਕਰਨ ਕਿਹਾ ਜਾਂਦਾ ਹੈ। ਹੇਠਾਂ ਮਲਵਈ ਉਪਭਾਸ਼ਾ ਵਿੱਚ ਵਿੱਚਰਦੇ ਦੁੱਤ ਵਿਅੰਜਨਾਂ ਦੀਆਂ ਕੁਝ ਉਦਾਹਰਨਾਂ ਦਿੱਤੀਆਂ ਗਈਆਂ ਹਨ:

| | | |
|---|---|---|
| ਅੱਗ | agg | fair |
| ਚੱਕਾ | cəkka | wheel |
| ਕੁੱਤਾ | kutta | dog |
| ਬੱਚਾ | bəcca | child |
| ਗੰਨਾ | gənna | sugar-cane |

**5.1.1.1.2.2. ਵਿਅੰਜਨ ਗੁੱਛੇ** (consonant cluster)

ਜਦੋਂ ਦੋ ਜਾਂ ਦੋ ਤੋਂ ਵੱਧ ਵਿਅੰਜਨ ਬਿਨ੍ਹਾਂ ਸਵਰ ਦੀ ਮਦਦ ਤੋਂ ਉਚਾਰੇ ਜਾਣ ਤਾਂ ਇਹਨਾਂ ਨੂੰ ਵਿਅੰਜਨ ਗੁੱਛੇ ਆਖਿਆ ਜਾਂਦਾ ਹੈ। ਮਲਵਈ ਭਾਸ਼ਾ ਵਿੱਚ ਇਹ ਸ਼ਬਦ ਦੀ ਮੁੱਢਲੀ ਤੇ ਵਿਚਕਾਰਲੀ ਸਥਿਤੀ ਵਿੱਚ ਵਿਚਰ ਸਕਦੇ ਹਨ।

**ਸ਼ਬਦ ਦੀ ਮੁੱਢਲੀ ਸਥਿਤੀ ਵਿਚਲੇ ਵਿਅੰਜਨ ਗੁੱਛੇ**

ਇਹ ਸ਼ਬਦ ਦੀ ਮੁੱਢਲੀ ਸਥਿਤੀ ਵਿੱਚ ਡੱਕਵਾਂ + ਅਡੱਕਵਾਂ ਵਿਅੰਜਨ ਤਰਤੀਬ ਵਿੱਚ ਵਿਚਰਦੇ ਹਨ। ਕਈ ਵਾਰ ਪਹਿਲਾ ਮੈਂਬਰ ਅਡੱਕਣਾ ਵੀ ਹੋ ਸਕਦਾ ਹੈ। ਇਹਨਾਂ ਸ਼ਬਦਾਂ ਵਿੱਚ ਦੂਸਰਾ ਮੈਂਬਰ ਬਹੁਤੀ ਵਾਰ /r/ ਹੀ ਹੁੰਦਾ ਹੈ।

| | | |
|---|---|---|
| ਗ੍ਰਹਿ | grhI | g + r + h + I |
| ਪ੍ਰਤੀ | Prəti | P + r + ə + t + i |

**ਸ਼ਬਦ ਦੀ ਵਿਚਕਾਰਲੀ ਸਥਿਤੀ ਵਿਚਲੇ ਵਿਅੰਜਨ ਗੁੱਛੇ**

ਮਲਵਈ ਉਪਭਾਸ਼ਾ ਵਿਚਲੇ ਸ਼ਬਦਾਂ ਵਿੱਚ ਇਹ ਵਿਅੰਜਨ ਗੁੱਛੇ ਦੋ ਸਵਰਾਂ ਵਿਚਾਲੇ ਆਉਂਦੇ ਹਨ। ਉਦਾਹਰਣ ਦੇ ਤੌਰ ਤੇ :

| | | |
|---|---|---|
| ਚਾਦਰਾ | 'cadra' | c + a + d + r + a |
| ਸੰਤਰਾ | 'səntra' | s + ə + n + t + r + a |
| ਜਿੰਦਰਾ | 'jIntra' | j + I + n + t + r + a |

**5.1.1.1.2.3. ਵਿਅੰਜਨ ਸੰਯੋਗ** (consonant sequence)

ਵਿਅੰਜਨ ਸੰਯੋਗ ਤੋਂ ਭਾਵ ਉਹਨਾਂ ਵਿਅੰਜਨਾਂ ਦੀ ਨੇੜਤਾ ਤੋਂ ਹੈ ਜੋ ਭਾਵਾਂਸ਼ੀ ਹੱਦਾਂ ਤੇ ਵਿਚਰਦੀ ਹੈ। ਸ਼ਬਦ ਦੇ ਪਹਿਲੇ ਭਾਵਾਂਸ਼ ਦਾ ਅਖੀਰਲਾ ਵਿਅੰਜਨ ਅਤੇ ਦੂਜੇ ਭਾਵੰਸ਼ ਦਾ ਅਰੰਭਕ ਵਿਅੰਜਨ ਮਿਲਕੇ ਵਿਅੰਜਨ ਸੰਯੋਗਤਾ ਸਿਰਜਦੇ ਹਨ। ਉਦਾਹਰਣ ਦੇ ਤੌਰ ਤੇ :

| | | |
|---|---|---|
| ਜਰਦਾ | 'jərda' | j + ə + r + d + a |
| ਕਰਦਾ | kərda | k + ə + r + d + a |
| ਲੜਕਾ | laRka | l + ə + r + k + a |

ਮਲਵਈ ਉਪਭਾਸ਼ਾ ਵਿੱਚ ਤਿੰਨ ਨਾਸਕੀ ਵਿਅੰਜਨ ਹਨ। /m/ ਅਤੇ /n/ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿੱਚ ਉਚਾਰੇ ਜਾਂਦੇ ਹਨ। ਪਰ ਮੁਰਧਨੀ ਨਾਸਕੀ ਵਿਅੰਜਨ /ɳ/ ਦਾ ਉਚਾਰਨ ਸਿਰਫ਼ ਵਿਚਕਾਰਲੀ ਅਤੇ ਅਖੀਰਲੀ ਸਥਿਤੀ ਵਿੱਚ ਹੀ ਮਿਲਦਾ ਹੈ। ਇਸਦਾ ਉਚਾਰਨ ਮੂਢਲੀ ਸਥਿਤੀ ਵਿੱਚ ਨਹੀਂ ਮਿਲਦਾ ।

ਮਲਵਈ ਉਪਭਾਸ਼ਾ ਇਕ ਸਘੋਸ਼ ਦੰਤੀ ਕਾਂਬਵਾਂ ਵਿਅੰਜਨ /r/ ਦਾ ਉਚਾਰਨ ਮਿਲਦਾ ਹੈ । ਇਸਦਾ ਉਚਾਰਨ ਸ਼ਬਦ ਦੀਆਂ ਤਿੰਨਾ ਸਥਿਤੀਆਂ ਵਿੱਚ ਮਿਲਦਾ ਹੈ ।

ਮਲਵਈ ਉਪਭਾਸ਼ਾ ਵਿੱਚ ਇਕ ਸਘੋਸ਼ ਮੂਰਧਨੀ ਫਟਕਵੇਂ ਵਿਅੰਜਨ /R/ ਦਾ ਉਚਾਰਨ ਸ਼ਬਦ ਦੀ ਮੁੱਢਲੀ ਤੇ ਵਿਚਕਾਰਲੀ ਸਥਿਤੀ ਵਿੱਚ ਮਿਲਦਾ ਹੈ ।ਇਹ ਵਿਅੰਜਨ ਮੁੱਢਲੀ ਸਥਿਤੀ ਵਿੱਚ ਨਹੀਂ ਉਚਾਰਿਆ ਜਾਂਦਾ ਹੈ।

ਮਲਵਈ ਉਪਭਾਸ਼ਾ ਵਿੱਚ ਦੋ ਪਾਸੇਦਾਰ ਵਿਅੰਜਨ ਹਨ । /l/ ਸਘੋਸ਼ ਦੰਤੀ ਪਾਸੇਦਾਰ ਵਿਅੰਜਨ ਅਤੇ /L/ ਸਘੋਸ਼ ਮੂਰਧਨੀ ਪਾਸੇਦਾਰ ਵਿਅੰਜਨ । ਇਹਨਾਂ ਵਿਅੰਜਨਾਂ ਦਾ ਉਚਾਰਨ ਮਲਵਈ ਉਪਭਾਸ਼ਾ ਵਿੱਚ ਸ਼ਬਦ ਦੀਆਂ ਤਿੰਨਾ ਸਥਿਤੀਆਂ ਵਿੱਚ ਹੁੰਦਾ ਹੈ ।

ਮਲਵਈ ਉਪਭਾਸ਼ਾ ਵਿੱਚ ਦੋ ਅਘੋਸ਼ ਸੰਘਰਸ਼ੀ ਵਿਅੰਜਨਾਂ ਦਾ ਉਚਾਰਨ ਮਿਲਦਾ ਹੈ । ਧੁਨੀ /s/ ਅਤੇ /h/ ਦਾ ਉਚਾਰਨ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿੱਚ ਹੁੰਦਾ ਹੈ।

### 5.1.1.2. **ਸਵਰ (Vowels):**

ਡਾ. ਬੂਟਾ ਸਿੰਘ ਬਰਾੜ (2008:191) ਅਨੁਸਾਰ ਸਵਰ ਉਹਨਾਂ ਧੁਨੀਆਂ ਨੂੰ ਆਖਿਆ ਜਾਂਦਾ ਹੈ ਜਿਨ੍ਹਾਂ ਦੇ ਉਚਾਰਨ ਸਮੇਂ ਫੇਫੜਿਆਂ ’ਚੋਂ ਆਉਂਦੀ ਹਵਾ ਮੂੰਹ ਪੋਲ ਵਿਚੋਂ ਬੇਰੋਕ ਬਾਹਰ ਚਲੀ ਜਾਂਦੀ ਹੈ। ਇਹਨਾਂ ਧੁਨੀਆਂ ਦੇ ਉਚਾਰਨ ਸਮੇਂ ਭਾਵੇਂ ਹਵਾ ਨੂੰ ਕਿਸੇ ਵੀ ਉਚਾਰਨ ਸਥਾਨ ਤੇ ਅੰਸ਼ਕ ਰੂਪ ਵਿੱਚ ਵੀ ਰੋਕਿਆ ਨਹੀਂ ਜਾਂਦਾ, ਪਰ ਜੀਭ ਦੀ ਉਚਾਈ, ਜੀਭ ਦੀ ਸਥਿਤੀ ਤੇ ਬੁੱਲਾਂ ਦੀ ਸਥਿਤੀ ਅਹਿਮ ਭੂਮਿਕਾ ਨਿਭਾਉਂਦੀ ਹੈ। ਇਹਨਾਂ ਸਥਿਤੀਆਂ ਦੇ ਆਧਾਰ ਤੇ ਹੀ ਇਹਨਾਂ ਨੂੰ ਅਗਲੇਰੇ, ਪਿਛਲੇਰੇ, ਉੱਚੇ-ਨੀਵੇਂ, ਗੋਲਾਈ-ਰਹਿਤ ਅਤੇ ਗੋਲਾਈਦਾਰ ਆਦਿ ਵਰਗਾਂ ਵਿੱਚ ਵੰਡਿਆ ਜਾਂਦਾ ਹੈ। ਮਲਵਈ ਉਪਭਾਸ਼ਾ ਵਿੱਚ ਨਿਮਨ ਅਨੁਸਾਰ 10 ਹੈ:

| | ਮੂਹਰਲੇ | ਵਿਚਕਾਰਲੇ | ਅਖੀਰਲੇ |
|---|---|---|---|
| ਉੱਚੇ | i (ਈ) | | u (ਊ) |
| ਮੱਧ ਉੱਚੇ | I (ਇ) | | U (ਉ) |
| ਮਝਲੇ | e (ਏ) | | o (ਓ) |
| ਮੱਧਨੀਵੇਂ | ɛ (ਐ) | ə (ਅ) | > (ਔ) |
| ਨੀਵੇਂ | | a (ਆ) | |

ਮਲਵਈ ਉਪਭਾਸ਼ਾ ਵਿੱਚ ਨਾਸਿਕਤਾ ਧੁਨੀ-ਵਿਉਂਤਕ ਹੈ। ਇਸ ਨੂੰ ਹਥਲੇ ਖੋਜ ਪੇਪਰ ਵਿੱਚ ~ ਦੁਆਰਾ ਪੇਸ਼ ਕੀਤਾ ਗਿਆ ਹੈ।

| | ਮੂਹਰਲੇ | ਵਿਚਕਾਰਲੇ | ਅਖੀਰਲੇ |
|---|---|---|---|
| ਉੱਚੇ | ~i (ਈ) | | ũ (ਊ) |
| ਮੱਧ ਉੱਚੇ | ĩ (ਇ) | | Ũ (ਉ) |
| ਮਝਲੇ | ẽ (ਏ) | | õ (ਓ) |
| ਮੱਧਨੀਵੇਂ | ɛ̃ (ਐ) | ə̃ (ਅ) | >̃ (ਔ) |
| ਨੀਵੇਂ | | ã (ਆ) | |

#### 5.1.1.2.1. ਸਵਰ ਖੰਡ ਅਤੇ ਵਰਤੋਂ ਵਿਉਂਤ

/i/:/ਈ/ ਉੱਚਾ, ਮੂਹਰਲਾ ਗੋਲਾਈ ਰਹਿਤ ਸ੍ਵਰ। ਇਹ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿੱਚ ਮਿਲਦਾ ਹੈ।

| | | |
|---|---|---|
| ਈਸਰ | isər | proper noun |
| ਤੀਰ | tir | noun |
| ਬਾਈ | bai | brother |

/I/:/ਇ/ ਮੱਧ ਉੱਚਾ, ਮੂਹਰਲਾ ਗੋਲਾਈ ਰਹਿਤ ਸ੍ਵਰ। ਮਲਵਈ ਉਪਭਾਸ਼ਾ ਵਿੱਚ ਇਹ ਸ੍ਵਰ ਸ਼ਬਦ ਦੀ ਮੁੱਢਲੀ ਅਤੇ ਵਿਚਕਾਰਲੀ ਸਥਿਤੀ ਵਿੱਚ ਮਿਲਦਾ ਹੈ।

| | | |
|---|---|---|
| ਇਕ | Ik | one |
| ਆਇਆ | aIa | came |

/e/:/ਏ/ ਮਝਲਾ, ਮੂਹਰਲਾ, ਗੋਲਾਈ ਰਹਿਤ ਸ੍ਵਰ। ਇਸ ਸ਼ਬਦ ਦੀਆਂ ਤਿੰਨ ਸਥਿਤੀਆਂ ਵਿੱਚ ਮਿਲਦਾ ਹੈ।

| | | |
|---|---|---|
| ਏਕਤਾ | ekəta | Unity |
| ਸੇਕ | sek | heat |
| ਮੁੰਡੇ | mŨde | boys |

/ɛ/:/ਐ/ ਮੱਧ-ਨੀਵਾਂ ਮੁਹਰਲਾ, ਗੋਲਾਈ ਰਹਿਤ ਸ੍ਵਰ। ਇਸ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿੱਚ ਆਉਂਦਾ ਹੈ।

| | | |
|---|---|---|
| ਐਬ | ɛb | imperfection |
| ਪੈਰ | pɛr | foot |
| ਹੈ | hɛ | Present Auxiliary |

/ə/:/ਅ/ ਮੱਧ-ਨੀਵਾਂ, ਕੇਂਦਰੀ ਗੋਲਾਈ ਰਹਿਤ ਸ੍ਵਰ। ਇਹ ਸ਼ਬਦ ਦੀ ਮੁੱਢਲੀ ਅਤੇ ਵਿਚਕਾਰਲੀ ਸਥਿਤੀ ਵਿੱਚ ਆਉਂਦਾ ਹੈ।

| | | |
|---|---|---|
| ਅਸਲ | əsəl | real |
| ਡਰ | Dər | fear |

/a/:/ਆ/ ਨੀਵਾਂ, ਕੇਂਦਰੀ ਗੋਲਾਈ ਰਹਿਤ ਸ੍ਵਰ। ਮਲਵਈ ਉਪਭਾਸ਼ਾ ਵਿੱਚ ਇਹ ਸਵਰ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿੱਚ ਉਚਾਰਿਆ ਜਾਂਦਾ ਹੈ।

| | | |
|---|---|---|
| ਆਹੋ | aho | Yes |
| ਗਾਰਾ | gara | mud |
| ਆਇਆ | aia | came |

/u/:/ੂ/ ਉੱਚਾ, ਪਿਛਲਾ, ਗੋਲਾਈ ਸਹਿਤ ਸ੍ਵਰ। ਇਸ ਸ਼ਬਦ ਦੀਆਂ ਸਾਰੀਆਂ ਸਥਿਤੀਆਂ ਵਿੱਚ ਆਉਂਦਾ ਹੈ।

| | | |
|---|---|---|
| ਊਣਾ | uɳa | incomplete |
| ਬੂਟਾ | buTa | sapling |
| ਜਾਦੂ | jadu | magic |

/U/:/ੁ/ ਮੱਧ-ਉੱਚਾ, ਗੋਲਾਈ ਸਹਿਤ, ਸ੍ਵਰ। ਇਹ ਸ਼ਬਦ ਦੇ ਸ਼ੁਰੂ ਅਤੇ ਮੱਧ ਵਿੱਚ ਆਉਂਦਾ ਹੈ।ਮਲਵਈ ਉਪਭਾਸ਼ਾ ਵਿੱਚ ਇਹ ਸ਼ਬਦ ਦੀ ਅਖੀਰਲੀ ਸਥਿਤੀ ਵਿੱਚ ਨਹੀਂ ਉਚਾਰਿਆ ਜਾਂਦਾ ਹੈ। ਜਿਵੇ:

| | | |
|---|---|---|
| ਉਦਾਸ | Udas | sad |
| ਚੁਸਤ | cUsət | zealous |

/o/:/ੋ/ ਮਝਲਾ, ਪਿਛਲਾ, ਗੋਲਾਈ ਸਹਿਤ ਸ੍ਵਰ। ਇਹ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿੱਚ ਉਚਾਰਿਆ ਜਾਂਦਾ ਹੈ।ਜਿਵੇਂ:

| | | |
|---|---|---|
| ਓਦਰਨਾ | odərəna | Miss |
| ਡੋਰ | dor | thong |
| ਦੇਖੋ | dedho | see |

/>/:/ਔ/ ਮੱਧ-ਨੀਵਾਂ, ਪਿਛਲਾ ਤੇ ਗੋਲਾਈ ਸਹਿਤ ਸ੍ਵਰ। ਇਹ ਸ਼ਬਦ ਸਾਰੀਆਂ ਸਥਿਤੀਆਂ ਵਿੱਚ ਆਉਂਦਾ ਹੈ।

| | | |
|---|---|---|
| ਔਖ | >kh | difficulty |
| ਦੌੜ | d>R | race |
| ਸੌ | S> | Hundred |

**5.1.1.2.2. ਦੂਹਰੇ ਸਵਰ** (Dipthongs)

ਦੋ ਸਵਰਾਂ ਦਾ ਉਹ ਸੰਜੋਗ ਜੋ ਇਕ ਉਚਾਰਖੰਡ ਦੇ ਕੇਂਦਰ ਬਿੰਦੂ ਵਜੋਂ ਵਿਚਰਦਾ ਹੈ, ਉਸ ਨੂੰ ਦੋਹਰਾ ਸਵਰ ਕਿਹਾ ਜਾਂਦਾ ਹੈ। ਹੇਠਾਂ ਅਸੀਂ ਮਲਵਈ ਉਪਭਾਸ਼ਾ ਵਿਚਲੇ ਕੁਝ ਦੂਹਰੇ ਸਵਰਾਂ ਦੀਆਂ ਉਦਾਹਰਨਾਂ ਦਿੱਤੀਆਂ ਹਨ :

ਦੂਹਰੇ ਸਵਰ

| | | |
|---|---|---|
| ə + i | 'kəi' | ਕਈ |
| ə + U | 'iəU | ਲਉ |
| ə + e | 'gəe' | ਗਏ |
| I + o | 'dIo' | ਦਿਓ |
| I + a | 'tIar' | ਤਿਆਰ |
| U + a | 'cua' | ਚੁਆ |
| o + e | 'moe' | ਮੋਏ |

**5.1.1.2.3. ਸਵਰ ਸੰਯੋਗ**

ਸੁਖਵਿੰਦਰ ਸਿੰਘ ਸੰਘਾ (2014:114) ਅਨੁਸਾਰ ਦੋ ਸਵਰਾਂ ਦਾ ਸਹਿ ਵਿਚਰਨ ਜਦੋਂ ਲਾਗਵੇਂ ਉਚਾਰਖੰਡਾਂ ਦੀ ਸਿਖਰ ਉੱਤੇ ਸਾਕਾਰ ਹੋਵੇ ਤਾਂ ਉਸਨੂੰ ਸਵਰ ਸੰਯੋਗ ਕਿਹਾ ਜਾਂਦਾ ਹੈ। ਹੇਠਾਂ ਅਸੀਂ ਮਲਵਈ ਉਪਭਾਸ਼ਾ ਵਿਚਲੇ ਸਵਰ ਸੰਯੋਗਾਂ ਦੀਆਂ ਕੁਝ ਉਦਾਹਰਨਾਂ ਦਿੱਤੀਆਂ ਹਨ।

ਦੂਹਰੇ ਸਵਰ

| | | |
|---|---|---|
| ‘i + e’ | ‘tie' | ਤੀਏ |
| ‘i + a’ | ‘tia’ | ਤੀਆ |
| ‘e + i’ | ‘Thei’ | ਥੇਈ |
| ‘i + o’ | ‘jio’ | ਜੀਓ |
| ‘a + I’ | ‘bai’ | ਬਾਈ |
| ‘a + e’ | ‘ae’ | ਆਏ |
| ‘o + e’ | ‘oe’ | ਓਏ |

**5.1.1.2.4. ਤੀਹਰੇ ਸਵਰ**

| | | |
|---|---|---|
| a + i + a | 'paia' | ਪਾਈਆ |
| ə + i + a | 'məiã | ਮਾਈਆਂ |

5.1.2. **ਅਖੰਡੀ ਧੁਨੀਆਂ**

ਅਖੰਡੀ ਧੁਨੀਆਂ ਉਹ ਧੁਨੀਆਂ ਹਨ ਜਿਹਨਾਂ ਨੂੰ ਅੱਗੇ ਵੰਡਿਆ ਨਹੀਂ ਜਾ ਸਕਦਾ। ਅਖੰਡੀ ਧੁਨੀਆਂ ਭਾਸ਼ਾ ਵਿੱਚ ਖੰਡੀ ਧੁਨੀਆਂ ਦੇ ਆਸਰੇ ਹੀ ਆਪਣਾ ਸਾਕਾਰ ਰੂਪ ਗ੍ਰਹਿਣ ਕਰਦੀਆਂ ਹਨ ਭਾਵ ਇਹਨਾਂ ਦਾ ਆਧਾਰ ਸਵਰ ਅਤੇ ਵਿਅੰਜਨ ਖੰਡੀ ਧੁਨੀਆਂ ਹੀ ਬਣ ਸਕਦੀਆਂ ਹਨ। ਭਾਵੇਂ ਇਹਨਾਂ ਦਾ ਇਕ ਤੋਂ ਵੱਧ ਖੰਡਾਂ ਤੇ ਆਸ਼ਰਿਤ ਹੋਣ ਕਾਰਨ ਖੰਡੀਕਰਨ ਨਹੀਂ ਹੋ ਸਕਦਾ ਪਰ ਇਹ ਅਰਥ ਭੇਦਕ ਹੋਣ ਕਰਕੇ ਧੁਨੀਗ੍ਰਾਮ ਹੁੰਦੇ ਹਨ। ਮਲਵਈ ਉਪਭਾਸ਼ਾ ਵਿੱਚ ਅਖੰਡੀ ਧੁਨੀਆਂ ਬਲ, ਸੁਰ-ਵਾਕਸੁਰ, ਨਾਸਿਕਤਾ, ਸੰਗਮ ਆਦਿ ਦਾ ਵਰਣਨ ਨਿਮਨ ਪ੍ਰਕਾਰ ਹੈ:

**5.1.2.1. ਬਲ**

ਡਾ. ਪ੍ਰੇਮ ਪ੍ਰਕਾਸ਼ ਸਿੰਘ (2011:48) ਅਨੁਸਾਰ ਬਲ ਇਕ ਅਖੰਡੀ ਇਕਾਈ ਹੈ। ਜਿਸ ਨੂੰ ਧੁਨੀ-ਵਿਉਂਤ ਦੇ ਖਾਸ ਪ੍ਰਸੰਗ ਵਿੱਚ ਵਰਤਿਆ ਜਾਂਦਾ ਹੈ। ਬਲ ਦੀ ਹੋਂਦ ਨਾਲ ਸੰਬੰਧਿਤ

ਭਾਸ਼ਾ ਦੀ ਇਕਾਈ ਦੇ ਅਰਥਾਂ ਵਿੱਚ ਫ਼ਰਕ ਪੈਂਦਾ ਹੁੰਦਾ ਹੈ। ਧੁਨੀ ਉਚਾਰਨ ਸਮੇਂ ਸਾਰੀਆਂ ਧੁਨੀਆਂ ਉੱਪਰ ਇਕੋ ਜਿਹਾ ਦਬਾ ਨਹੀਂ ਦਿੱਤਾ ਜਾਂਦਾ। ਜਦੋਂ ਕਿਸੇ ਧੁਨੀ ਦੇ ਉਚਾਰਨ ਸਮੇਂ ਉਸ ਉੱਪਰ ਜ਼ੋਰ ਦਿੱਤਾ ਜਾਂਦਾ ਹੈ ਤਾਂ ਉਹ 'ਬਲ' ਹੈ। 'ਬਲ' ਬਲ ਦਾ ਫੈਲਾਅ ਧੁਨੀ, ਧੁਨੀ-ਗ੍ਰਾਮ, ਉਚਾਰਖੰਡ, ਸ਼ਬਦ ਅਤੇ ਵਾਕ ਤੱਕ ਹੁੰਦਾ ਹੈ। ਧੁਨੀ-ਵਿਉਂਤ ਦੇ ਖੇਤਰ ਵਿੱਚ ਇਸਦਾ ਮੁੱਖ ਕਾਰਜ ਸ਼ਬਦ ਵਿਚਲੇ ਅੰਸ਼ਾ ਵਿਚੋਂ ਕਿਸੇ ਇਕ ਉੱਤੇ ਵਿਸ਼ੇਸ਼ ਜੋਰ ਦੇ ਕੇ ਉਸਨੂੰ ਦੂਜਿਆਂ ਨਾਲੋ ਨਿਖੇੜਨਾਂ ਜਾਂ ਫਿਰ ਵਿਰੋਧ ਪੈਦਾ ਕਰਕੇ ਅਰਥ ਸਿਰਜਨਾ ਹੁੰਦਾ ਹੈ।

ਮਲਵਈ ਉਪਭਾਸ਼ਾ ਵਿੱਚ ਅਜਿਹੇ ਸ਼ਬਦ ਵਰਤੇ ਜਾਂਦੇ ਹਨ ਜਿਹਨਾਂ ਦੇ ਉਚਾਰਨ ਸਮੇਂ 'ਬਲ' ਦੀ ਹੋਂਦ ਕਾਰਨ ਅਰਥ ਵਿੱਚ ਫ਼ਰਕ ਪੈਦਾ ਹੁੰਦਾ ਹੈ। ਜਿਵੇਂ:

/ਤਲ਼ਾ:ਤਲ਼ਾ/ /tLa:tLa/

ਸ਼ਬਦ 'ਤਲ਼ਾ' ਦੇ ਉਚਾਰਨ ਸਮੇਂ ਬਲ ਪਹਿਲੇ ਉਚਾਰਖੰਡ ਤੇ ਹੈ ਜਿਸਦਾ ਅਰਥ ਹੈ ਜੁੱਤੀ ਦੇ ਹੇਠਲਾ ਪਾਸਾ ਜਾਂ ਹਿੱਸਾ ਅਤੇ ਦੂਸਰੇ ਸ਼ਬਦ 'ਤਲ਼ਾ' ਦੇ ਉਚਾਰਨ ਸਮੇਂ ਬਲ ਦੂਸਰੇ ਖੰਡ ਤੇ ਹੈ ਜਿਸਦਾ ਅਰਥ ਹੈ 'ਟੋਬਾ' ਜਾਂ 'ਛੱਪੜ'। ਇਸ ਫ਼ਰਕ ਨੂੰ ਨਿਮਨ ਵਾਕਾਂ ਰਾਹੀਂ ਅਸਾਨੀ ਨਾਲ ਸਮਝਿਆ ਜਾ ਸਕਦਾ ਹੈ। ਜਿਵੇਂ:

1. ਮੇਰੀ ਜੁੱਤੀ ਦਾ ਤਲ਼ਾ ਟੁੱਟ ਗਿਆ ਤੀ।

   meri jUti da təLa tutt gla ti.

2. ਥੋਡੇ ਪਿੰਡ ਦਾ ਤਲ਼ਾ ਬੱਡਾ ਏ।

   meri jUti da təLa tutt gla bəDDa e.

ਬਲ ਦੀ ਹੋਂਦ ਵਾਕ ਵਿੱਚ ਅਰਥ ਭੇਦਕ ਇਕਾਈ ਵਜੋਂ ਵਿਚਰਦੀ ਹੈ। ਜਿਵੇਂ:

3. <u>ਔਹ</u> ਸਹਿਰ ਜਾਬੇਗਾ(।)

   <u>>əh</u> səhIr jabega(I)

4. ਔਹ <u>ਸਹਿਰ</u> ਜਾਬੇਗਾ(?)

   >əh <u>səhIr</u> jabega(?)

ਮਲਵਈ ਉਪਭਾਸ਼ਾ ਦੇ ਇਹਨਾਂ ਵਾਕਾ ਵਿੱਚ ਕ੍ਰਮਵਾਰ “ਔਹ” ਅਤੇ “ਸਹਿਰ” ਉੱਪਰ ਬਲ ਦੇਣ ਨਾਲ ‘ਕੌਣ’ ਅਤੇ ‘ਕਿੱਥੇ’ ਆਦਿ ਪ੍ਰਸ਼ਨਵਾਚਕ ਚਿੰਨ੍ਹਾਂ ਦੀ ਭਿੰਨਤਾ ਨਜ਼ਰ ਆਉਂਦੀ ਹੈ।

ਦੁੱਤੀਕਰਨ ਨਾਲ ਵੀ ਮਲਵਈ ਉਪਭਾਸ਼ਾ ਦੇ ਸ਼ਬਦਾਂ ਦੇ ਅਰਥਾਂ ਵਿੱਚ ਫ਼ਰਕ ਪੈਂਦਾ ਹੈ। ਇਹ ਦੁੱਤੀਕਰਨ (Gemination) ਬਲ ਦਾ ਹੀ ਸੂਚਕ ਹੈ। ਉਚਾਰਨ ਸਮੇਂ ਜਦੋਂ ਦੁੱਤ ਧੁਨੀਆਂ ਉੱਪਰ ਜ਼ਿਆਦਾ ਜ਼ੋਰ ਦਿੱਤਾ ਜਾਂਦਾ ਹੈ ਤਾਂ ਅਰਥ ਬਦਲ ਜਾਂਦੇ ਹਨ। ਜਿਵੇ:

ਪੱਚੀ – ਪਚੀ

pəcci - pəci

ਡੱਕਾ – ਡਕਾ

Dəkka- Dəka

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਬਲ ਮਲਵਈ ਭਾਸ਼ਾ ਦੇ ਸ਼ਬਦਾਂ ਅਤੇ ਵਾਕਾਂ ਵਿੱਚ ਅਰਥ ਭੇਦਕ ਇਕਾਈ ਵਜੋਂ ਵਿਚਰਦਾ ਹੈ।

### 5.1.2.2. ਸੁਰ ਅਤੇ ਵਾਕ ਸੁਰ

ਜਦੋਂ ਅਸੀਂ ਆਪਣੇ ਉਚਾਰਨ ਅੰਗਾਂ ਨਾਲ ਭਾਸ਼ਾ ਧੁਨੀਆਂ ਉਚਾਰਦੇ ਹਾਂ ਤਾਂ ਸਾਹ ਦੀ ਹਵਾ ਬਾਹਰ ਨੂੰ ਨਿਕਲਦੀ ਹੈ। ਭਾਸ਼ਾ ਧੁਨੀਆਂ ਦੇ ਉਚਾਰਨ ਸਮੇਂ ਸਾਡੇ ਗਲੇ ਵਿੱਚ ਸੁਰ (Vocal Cords) ਤੰਦਾਂ ਕੰਬਦੀਆਂ ਹਨ। ਸਾਡੇ ਉੱਚੇ ਜਾਂ ਨੀਵਾਂ ਬੋਲਣ ਨਾਲ ਸੁਰ ਤੰਦਾਂ ਦੀ ਗਤੀ ਵੱਧ-ਘੱਟ ਜਾਂਦੀ ਹੈ। ਸੁਰ ਤੰਦਾਂ ਦੇ ਕੰਬਣ ਦੀ ਗਤੀ ਨੂੰ ਪਿੱਚ ਜਾਂ ਤਾਨ ਕਿਹਾ ਜਾਂਦਾ ਹੈ। ਸੁਰ ਤੰਦਾਂ ਦੇ ਕੰਬਣ ਦੀ ਗਤੀ ਦਾ ਉਤਰਾ-ਚੜ੍ਹਾ ਕਈ ਵਾਰ ਸ਼ਬਦ ਦੇ ਪੱਧਰ ਤੇ ਸਾਰਥਕ ਹੁੰਦਾ ਹੈ। ਇਸਦੇ ਘੱਟਣ ਵੱਧਣ ਨਾਲ ਸ਼ਬਦ ਦੇ ਅਰਥਾਂ ਵਿੱਚ ਫਰਕ ਪੈ ਜਾਂਦਾ ਹੈ। ਪਰ ਸ਼ਬਦਾਂ ਵਿਚਲੇ ਸਵਰਾਂ ਅਤੇ ਵਿਅੰਜਨਾਂ ਦੀ ਗਿਣਤੀ ਉਹੀ ਰਹਿੰਦੀ ਹੈ। ਇਸ ਤਰ੍ਹਾਂ ਅਸੀਂ ਕਹਿ ਸਕਦੇ ਹਾਂ ਕਿ ਤਾਨ ਜਾਂ ਪਿੱਚ ਵਿੱਚ ਆਏ ਉਤਰਾ-ਚੜ੍ਹਾਅ ਨੂੰ ਸੁਰ ਕਿਹਾ ਜਾਂਦਾ ਹੈ। ਜਦੋਂ ਇਹ ਭਾਸ਼ਾਈ ਕਾਰਜ ਸ਼ਬਦ ਦੇ ਪੱਧਰ ਤੇ ਹੁੰਦਾ ਹੈ ਤਾਂ ਇਸਨੂੰ ਸੁਰ ਕਿਹਾ ਜਾਂਦਾ ਹੈ ਅਤੇ ਜਦੋਂ ਇਹ ਭਾਸ਼ਾਈ ਕਾਰਜ ਵਾਕ ਦੇ ਪੱਧਰ ਤੇ ਹੁੰਦਾ ਹੈ ਤਾਂ ਇਸ ਵਾਕ-ਸੁਰ ਕਿਹਾ ਜਾਂਦਾ ਹੈ।

IPA (ਅੰਤਰਾਸ਼ਟਰੀ ਧੁਨੀਆਤਮਕ ਲਿੱਪੀ) ਵਿੱਚ ਉੱਚੀ ਸੁਰ ਲਈ ( / ) ਅਤੇ ਨੀਵੀਂ ਸੁਰ ਲਈ ( \ ) ਚਿੰਨ੍ਹ ਦੀ ਵਰਤੋਂ ਕੀਤੀ ਜਾਂਦੀ ਹੈ। ਲੈਵਲ ਜਾਂ ਮੱਧਵਰਤੀ ਸੁਰ ਲਈ ਕੋਈ ਚਿੰਨ੍ਹ ਅੰਕਿਤ ਨਹੀਂ ਕੀਤਾ ਜਾਂਦਾ, ਪਰ ਕੁਝ ਭਾਸ਼ਾ ਵਿਗਿਆਨੀ ( - ) ਚਿੰਨ੍ਹ ਲਗਾਉਣ ਨੂੰ ਪ੍ਰੋਤਸਾਹਿਤ ਕਰਦੇ ਹਨ।

**5.1.2.2.1. ਸੁਰ**

ਵਿਦਵਾਨਾਂ ਦੁਆਰਾ ਪੰਜਾਬੀ ਭਾਸ਼ਾ ਤੇ ਉਸਦੀਆਂ ਉਪਭਾਸ਼ਾਵਾਂ ਵਿੱਚ ਤਿੰਨ ਸੁਰਾਂ ਸਥਾਪਿਤ ਕੀਤੀਆਂ ਗਈਆਂ ਹਨ। ਡਾ. ਪ੍ਰੇਮ ਪ੍ਰਕਾਸ਼ ਸਿੰਘ (2011:51) ਅਨੁਸਾਰ ਭਾਰਤ ਦੀਆਂ ਸਾਰੀਆਂ ਆਰੀਆਂ ਭਾਸ਼ਾਵਾਂ ਵਿਚੋਂ ਪੰਜਾਬੀ ਹੀ ਇਕ ਅਜਿਹੀ ਭਾਸ਼ਾ ਹੈ, ਜਿਸ ਵਿੱਚ ਸੁਰ ਦੀ ਸਾਰਥਕ ਵਰਤੋਂ ਹੁੰਦੀ ਹੈ। ਮਲਵਈ ਉਪਭਾਸ਼ਾ ਵਿੱਚ ਇਹ ਤਿੰਨ ਸੁਰਾਂ ਨਿਮਨ ਪ੍ਰਕਾਰ ਨਾਲ ਵਿਚਰਦੀਆਂ ਹਨ:

**5.1.2.2.1.1. ਉੱਚੀ ਸੁਰ**

ਉੱਚੀ ਸੁਰ ਵੇਲੇ ਸੁਰਾਤਮਕ ਉਚਾਰਖੰਡ ਦੂਜੀਆਂ ਦੋਹਾਂ ਨਾਲੋਂ ਛੋਟਾ ਹੁੰਦਾ ਹੈ। ਇਸਦੇ ਉਚਾਰਨ ਸਮੇਂ ਕੰਠ-ਪਟਾਰੀ ਵਿੱਚ ਕਸਾਉ ਮਹਿਸੂਸ ਹੁੰਦਾ ਹੈ। ਉਚਾਰਨ ਸਮਾਂ (Duration) ਵੀ ਘੱਟ ਹੁੰਦਾ ਹੈ।

ਮਲਵਈ ਉਪਭਾਸ਼ਾ ਵਿੱਚ ਨਾਦੀ ਮਹਾਂਪ੍ਰਾਣ /ਘ, ਝ, ਢ, ਧ, ਭ/ ਵਿਅੰਜਨ ਧੁਨੀਆਂ ਜਦੋਂ ਸ਼ਬਦ ਦੀ ਮੱਧਵਰਤੀ ਜਾਂ ਅੰਤਲੀ ਸਥਿਤੀ ਤੇ ਆਉਂਦੀਆਂ ਹਨ ਤਾਂ ਇਹ ਕ੍ਰਮਵਾਰ ਸਘੋਸ਼ ਅਲਪਪ੍ਰਾਣ ਵਿਅੰਜਨ ਧੁਨੀਆਂ /ਗ, ਜ, ਡ ,ਦ, ਬ/ + ਉੱਚੀ ਸੁਰ ਨਾਲ ਉਚਾਰੀਆਂ ਜਾਂਦੀਆਂ ਹਨ। ਜਿਵੇਂ:

ਮੱਧਵਰਤੀ ਸਥਿਤੀ ਵਿੱਚ

| **ਸ਼ਬਦ** | **ਉਚਾਰਨ** |
|---|---|
| ਨਘੋਚ | ਘ = ਗ + ਉੱਚੀ ਸੁਰ |
| ਬੱਝੀ | ਝ = ਜ + ਉੱਚੀ ਸੁਰ |
| ਡੂਢੀ | ਢ = ਡ + ਉੱਚੀ ਸੁਰ |

| | |
|---|---|
| ਦੋਧੀ | ਧ = ਦ + ਉੱਚੀ ਸੁਰ |
| ਲੋਭੀ | ਭ = ਬ + ਉੱਚੀ ਸੁਰ |

ਅੰਤਲੀ ਸਥਿਤੀ ਵਿੱਚ

| **ਸ਼ਬਦ** | **ਉਚਾਰਨ** |
|---|---|
| ਸੰਘ | ਘ = ਗ + ਉੱਚੀ ਸੁਰ |
| ਕੁੱਝ | ਝ = ਜ + ਉੱਚੀ ਸੁਰ |
| ਡੂਢ | ਢ = ਡ + ਉੱਚੀ ਸੁਰ |
| ਸੁੱਧ | ਧ = ਦ + ਉੱਚੀ ਸੁਰ |
| ਲੱਭ | ਭ = ਬ + ਉੱਚੀ ਸੁਰ |

**5.1.2.2.1.2. ਮੱਧਵਰਤੀ ਸੁਰ**

ਇਹ ਸੁਰ ਦੂਸਰੀਆਂ ਦੋਨਾਂ ਸੁਰਾਂ ਦੇ ਵਿਚਕਾਰਲੀ ਹੈ। ਇਸ ਸਮੇਂ ਸੁਰਆਤਮਕ ਉਚਾਰਖੰਡ ਦਰਮਿਆਨੀ ਲੰਬਾਈ ਦਾ ਹੁੰਦਾ ਹੈ। ਮੱਧਵਰਤੀ ਸੁਰ ਵੇਲੇ ਕੰਠ-ਪਟਾਰੀ ਵਿੱਚ ਕਸਾਓ ਮਹਿਸੂਸ ਨਹੀਂ ਹੁੰਦਾ। ਮਲਵਈ ਉਪਭਾਸ਼ਾ ਵਿੱਚ 'ਕੋੜਾ' 'ਕਾਲਾ' ਅਤੇ 'ਕਰ' ਆਦਿ ਸ਼ਬਦਾਂ ਵਿੱਚ ਮੱਧਵਰਤੀ ਸੁਰ ਬੋਲੀ ਜਾਂਦੀ ਹੈ।

**5.1.2.2.1.3. ਨੀਵੀਂ ਸੁਰ**

ਇਸਦੇ ਉਚਾਰਨ ਸਮੇਂ ਸੁਰਆਤਮਕ ਉਚਾਰਖੰਡ ਕਾਫੀ ਲਮਕ ਜਾਂਦਾ ਹੈ। ਮਲਵਈ ਅਤੇ ਦੁਆਬੀ ਸ਼ਬਦਾਵਲੀ ਵਿੱਚ ਨਾਦੀ ਮਹਾਂਪ੍ਰਾਣ /ਘ, ਝ, ਢ, ਧ, ਭ/ ਧੁਨੀਆਂ ਸ਼ਬਦ ਦੇ ਸ਼ੁਰੂ ਵਿੱਚ ਆਉਣ ਤੇ ਅਲਪਪ੍ਰਾਣ ਅਘੋਸ਼ ਵਿਅੰਜਨ ਧੁਨੀਆਂ ਕ੍ਰਮਵਾਰ /ਕ, ਚ, ਟ, ਤ, ਪ/ + ਨੀਵੀਂ ਸੁਰ ਨਾਲ ਉਚਾਰੀਆਂ ਜਾਂਦੀਆਂ ਹਨ। ਜਿਵੇਂ:

| **ਸ਼ਬਦ** | **ਉਚਾਰਨ** |
|---|---|
| ਘਰੇ | ਘ = ਕ + ਨੀਵੀਂ ਸੁਰ |
| ਝਗੜਾ | ਝ = ਚ + ਨੀਵੀਂ ਸੁਰ |

| | |
|---|---|
| ਢਾਲ਼ | ਢ = ਟ + ਨੀਵੀਂ ਸੁਰ |
| ਧੌਲ਼ਾ | ਧ = ਤ + ਨੀਵੀਂ ਸੁਰ |
| ਭਖਾਅ | ਭ = ਪ + ਨੀਵੀਂ ਸੁਰ |

ਸੁਰ ਬਲਾਤਮਕ ਉਚਾਰਖੰਡ ਤੇ ਹੀ ਪੈਂਦੀ ਹੈ। ਸੁਰ ਤੇ ਬਲ ਦੋਵੇਂ ਇਕ ਦੂਜੇ ਵਿੱਚ ਮਿਲੇ ਹੁੰਦੇ ਹਨ। ਪੰਜਾਬੀ ਦੀਆਂ ਦੂਸਰੀਆਂ ਉਪਭਾਸ਼ਾਵਾਂ ਵਾਂਗ ਮਲਵਈ ਵਿੱਚ ਵੀ ਬਲ ਤੇ ਸੁਰ ਇਕੱਠੇ ਹੀ ਉਚਾਰੇ ਜਾਂਦੇ ਹਨ। ਸੁਰ ਓਦੋਂ ਹੀ ਧੁਨੀਗ੍ਰਾਮ ਹੋ ਸਕਦੀ ਹੈ ਜਦੋਂ ਉਹ ਬਲ ਨਾਲ ਮਿਲੀ ਹੋਵੇ।

**5.1.2.2.2. ਵਾਕ ਸੁਰ**

ਜਿਵੇਂ ਕਿ ਅਸੀਂ ਪਹਿਲਾਂ ਦੱਸ ਚੁੱਕੇ ਹਾਂ ਕਿ ਸੁਰ ਦੀ ਤਰ੍ਹਾਂ ਵਾਕ ਸੁਰ ਦਾ ਆਧਾਰ ਵੀ ਪਿੱਚ ਜਾਂ ਤਾਨ ਹੈ। ਵਾਕ ਸੁਰ ਦੇ ਬਦਲਣ ਨਾਲ ਵਾਕ ਵਿਚਲੇ ਸ਼ਬਦਾਂ ਦੇ ਵਿਆਕਤੀਗਤ ਅਰਥਾਂ ਅਤੇ ਉਨ੍ਹਾਂ ਦੀ ਤਰਤੀਬ ਵਿੱਚ ਕੋਈ ਫ਼ਰਕ ਨਹੀਂ ਪੈਂਦਾ, ਸਗੋਂ ਸਮੁੱਚੇ ਵਾਕ ਦੇ ਅਰਥ ਬਦਲ ਜਾਂਦੇ ਹਨ। ਇੱਥੇ ਮਲਵਈ ਉਪਭਾਸ਼ਾ ਦੇ ਕੁਝ ਵਾਕਾਂ ਰਾਹੀਂ ਸਮਝਣ ਦਾ ਯਤਨ ਕਰਾਂਗੇ। ਜਿਵੇਂ:

1. ਓਹ ਘਰੇ ਗਿਐ (।) — oh kə̀re gIɛ (I)
2. ਓਹ ਘਰੇ ਗਿਐ (?) — oh kə̀re gIɛ (?)
3. ਓਹ ਘਰੇ ਗਿਐ (!) — oh kə̀re gIɛ (!)

ਉਪਰੋਕਤ ਵਾਕ 'ਓਹ ਘਰੇ ਗਿਐ' ਨੂੰ ਤਿੰਨ ਤਰ੍ਹਾਂ ਨਾਲ ਉਚਾਰਿਆ ਜਾ ਸਕਦਾ ਹੈ। ਕ੍ਰਮਵਾਰ ਪਹਿਲਾ ਵਾਕ ਬਿਆਨੀਆ ਵਾਕ, ਦੂਸਰਾ ਪ੍ਰਸ਼ਨਵਾਚਕ ਵਾਕ ਹੈ ਅਤੇ ਤੀਸਰਾ ਹੈਰਾਨੀਵਾਚਕ ਵਾਕ ਹੈ। ਇਹਨਾਂ ਤਿੰਨਾ ਵਾਕਾਂ ਦੇ ਉਚਾਰਨ ਸਮੇਂ ਵਾਕਾਂ ਦੇ ਅਖੀਰ ਤੇ ਪਿੱਚ ਦੀ ਕ੍ਰਮਵਾਰ ਸਥਿਤੀ ਇਸ ਪ੍ਰਕਾਰ ਹੈ:




### 5.1.2.3. ਨਾਸਿਕਤਾ

ਉਚਾਰਨ ਵਿਧੀ ਦੇ ਆਧਾਰ ਤੇ ਭਾਸ਼ਾਈ ਧੁਨੀਆਂ ਨੂੰ ਮੌਖਿਕ ਅਤੇ ਨਾਸਕੀ ਦੋ ਭਾਗਾਂ ਵਿੱਚ ਵੰਡਿਆ ਜਾਂਦਾ ਹੈ। ਮੌਖਿਕ ਧੁਨੀਆਂ ਦੇ ਉਚਾਰਨ ਵੇਲੇ ਸਾਹ ਦੀ ਹਵਾ ਮੂੰਹ ਰਸਤੇ ਬਾਹਰ ਨਿਕਲਦੀ ਹੈ ਅਤੇ ਨਾਸਕੀ ਧੁਨੀਆਂ ਦੇ ਉਚਾਰਨ ਵੇਲੇ ਕੋਮਲ ਤਾਲੂ ਹੇਠਾਂ ਡਿੱਗ ਪੈਂਦਾ ਹੈ, ਜਿਸ ਕਰਕੇ ਮੂੰਹ ਦਾ ਰਸਤਾ ਬੰਦ ਹੋ ਜਾਂਦਾ ਹੈ ਤੇ ਹਵਾ ਨੱਕ ਰਸਤੇ ਬਾਹਰ ਨਿਕਲਦੀ ਹੈ। ਇਸ ਤਰ੍ਹਾਂ ਉਚਾਰੀਆਂ ਧੁਨੀਆਂ ਨੂੰ ਨਾਸਕੀ ਧੁਨੀਆਂ ਆਖਿਆ ਜਾਂਦਾ ਹੈ। ਪਰ ਅਖੰਡੀ ਧੁਨੀ ਦੇ ਰੂਪ ਵਿੱਚ ਨਾਸਿਕਤਾ ਦਾ ਸੰਬੰਧ ਸਿਰਫ਼ ਸਵਰਾਂ ਦੇ ਨਾਲ ਹੈ। ਮਲਵਈ ਉਪਭਾਸ਼ਾ ਵਿੱਚ ਨਾਸਿਕਤਾ ਦੀ ਵਰਤੋਂ ਕਾਰਨ ਪੈਦਾ ਹੁੰਦੇ ਭਾਸ਼ਾਈ ਵਖਰੇਵੇਂ ਦੀਆਂ ਕਈ ਉਦਾਹਰਨਾ ਮਿਲਦੀਆਂ ਹਨ। ਮਲਵਈ ਉਪਭਾਸ਼ਾ ਵਿੱਚ ਅਕਾਰਨ ਨਾਸਿਕਤਾ ਮਿਲਦੀ ਹੈ। ਜਿਵੇਂ: ਪੂੰਛ, ਤਾਂਸ, ਸ਼ੈਂਕਲ, ਸ਼ੈਂਤ, ਕਰੀਂਦਾ, ਚਾਹੀਂਦਾ, ਖਾਈਂਦਾ, ਬਰਸਾਂਤ, ਸ਼ਾਂਤਾ ਐਂਤਵਾਰ ਆਦਿ। ਵਿਰੋਧੀ ਜੁੱਟਾਂ ਵਿੱਚ ਨਾਸਿਕਤਾ ਦੀ ਸਾਰਥਿਕਤਾ ਇਸ ਤਰ੍ਹਾਂ ਦਿਖਾਈ ਦਿੰਦੀ ਹੈ, ਜਿਵੇਂ:

ਹਸ – ਹੰਸ (həs - hə̃s)

ਸਾਗ- ਸਾਂਗ (sag – sãg)

ਗੋਦ- ਗੋਂਦ (god – gõd)

ਪੱਜ- ਪੰਜ (pəjj - pə̃j)

ਜਮ – ਜੰਮ (jəm - jə̃m)

ਮਲਵਈ ਉਪਭਾਸ਼ਾ ਵਿੱਚ 'ਮ'(m), 'ਨ' (n) ਅਤੇ 'ਣ' (ɳ) ਨਾਸਕੀ ਵਿਅੰਜਨਾਂ ਦੀ ਵਰਤੋਂ ਹੁੰਦੀ ਹੈ। ਟਕਸਾਲੀ ਪੰਜਾਬੀ ਮਲਵਈ ਉਪਭਾਸ਼ਾ ਦੇ ਮੁਕਾਬਲੇ ਤਿੰਨ ਨਾਸਕੀ ਵਿਅੰਜਨ ਉਚਾਰੇ ਜਾਂਦੇ ਹਨ। ਮਲਵਈ ਉਪਭਾਸ਼ਾ ਵਿੱਚ (ਙ) ਅਤੇ (ਞ) ਨਾਸਕੀ ਵਿਅੰਜਨ ਉਚਾਰੇ ਨਹੀਂ

ਜਾਂਦੇ ਹਨ। ਮਲਵਈ ਉਪਭਾਸ਼ਾ ਵਿੱਚ ਇਹ ਵਿਅੰਜਨਾਂ ਲਈ ਕ੍ਰਮਵਾਰ ਵਿਅੰਜਨ 'ਜ' ਅਤੇ 'ਗ' ਦਾ ਉਚਾਰਨ ਹੋ ਜਾਂਦਾ ਹੈ। ਜਿਵੇਂ:

| **ਟਕਸਾਲੀ ਪੰਜਾਬੀ** | **ਮਲਵਈ ਉਪਭਾਸ਼ਾ** |
|---|---|
| ਜੰਞ | ਜੰਜ (jə̃j) |
| ਵੰਙਾਂ | ਵੰਗਾਂ (və̃hã) |

ਮਲਵਈ ਉਪਭਾਸ਼ਾ ਵਿੱਚ ਅੰ (~ə), ਆਂ (ã), ਇੰ (ĩ), ਈਂ (ĩ), ਉਂ (Ũ), ਊਂ (ũ), ਏਂ (ẽ), ਐਂ (ɛ̃), ਔਂ (ɔ̃) ਵਿੱਚ ਨਾਸਕੀ ਸਵਰ ਹੈ। ਟਿੱਪੀ ਅਤੇ ਬਿੰਦੀ ਨਾਸਿਕਤਾ ਲਈ ਦੋ ਚਿੰਨ੍ਹ ਹਨ। ਇਹਨਾਂ ਵਿਚੋਂ ਮੁਕਤਾ, ਸਿਹਾਰੀ, ਔਂਕੜ, ਦੁਲੈਂਕੜ ਨਾਲ ਟਿੱਪੀ ਲਗਾਈ ਜਾਂਦੀ ਹੈ ਤੇ ਕੰਨਾ, ਬਿਹਾਰੀ, ਲਾਂ, ਦੁਲਾਂ ਹੋੜਾ, ਕਨੌੜਾ ਆਦਿ ਨਾਲ ਬਿੰਦੀ ਲਗਾਈ ਜਾਂਦੀ ਹੈ। ਮਲਵਈ ਉਪਭਾਸ਼ਾ ਦੇ ਸ਼ਬਦਾਂ ਵਿੱਚ ਇਹਨਾਂ ਦੀ ਵਰਤੋਂ ਨਿਮਨ ਪ੍ਰਕਾਰ ਨਾਲ ਹੁੰਦੀ ਹੈ:

| **ਸਵਰ** | **ਸਥਿਤੀ** | **ਮਲਵਈ ਸ਼ਬਦ** | IPA |
|---|---|---|---|
| /ĩ /:/ਈਂ/ | ਉੱਚਾ ਮੂਹਰਲਾ ਗੋਲਾਈ ਰਹਿਤ ਸ੍ਵਰ। | ਨੀਂਦ | nĩd |
| /ĩ/:/ਇੰ/ | ਮੱਧ ਉੱਚਾ ਮੂਹਰਲਾ ਗੋਲਾਈ ਰਹਿਤ ਸ੍ਵਰ | ਪਿੰਡ | pĩD |
| /ẽ/:/ਏਂ/ | ਮਝਲਾ ਮੂਹਰਲਾ ਗੋਲਾਈ ਰਹਿਤ ਸ੍ਵਰ | ਗੇਂਦ | gẽd |
| /ɛ̃/:/ਐਂ/ | ਮੱਧ-ਨੀਵਾਂ ਮੁਹਰਲਾ ਗੋਲਾਈ ਰਹਿਤ ਸ੍ਵਰ | ਐਂਬੇ | ɛ̃be |
| /ə̃/:/ਅੰ/ | ਮੱਧ-ਨੀਵਾਂ ਕੇਂਦਰੀ ਗੋਲਾਈ ਰਹਿਤ ਸ੍ਵਰ | ਨੰਬਰਦਾਰ | nə̃bərdar |
| /ã/:/ਆਂ/ | ਨੀਵਾਂ ਕੇਂਦਰੀ ਗੋਲਾਈ ਰਹਿਤ ਸ੍ਵਰ | ਨਾਂਗੇ | nãge |
| / ũ/:/ਊਂ/ | ਉੱਚਾ ਪਿਛਲਾ ਗੋਲਾਈ ਸਹਿਤ ਸ੍ਵਰ | ਊਂਈਂ | ũĩ |
| /Ũ/:/ਉਂ/ | ਮੱਧ-ਉੱਚਾ ਗੋਲਾਈ ਸਹਿਤ ਸ੍ਵਰ | ਇਉਂ | IŨ |
| /õ/:/ਓਂ/ | ਮਝਲਾ ਪਿਛਲਾ ਗੋਲਾਈ ਸਹਿਤ ਸ੍ਵਰ। | ਮੰਡੀਓਂ | m~əDiõ |
| /ɔ̃/:/ਔਂ/ | ਮੱਧ-ਨੀਵਾਂ ਪਿਛਲਾ ਤੇ ਗੋਲਾਈ ਸਹਿਤ ਸ੍ਵਰ | ਚੌਂਕਾ | cɔ̃ka |

**5.1.2.4. ਸੰਗਮ** (Juncture)

ਕਿਸੇ ਵਾਕ ਨੂੰ ਉਚਾਰਦੇ ਸਮੇਂ ਉਸ ਵਾਕ ਵਿੱਚ ਪੈਦਾ ਹੋਈ ਚੁੱਪ ਜਾਂ ਠਹਿਰਾਓ ਜੋ ਵਾਕ ਸਾਰਥਕ ਟੋਟਿਆਂ ਵਿੱਚ ਵੰਡ ਦੇਵੇ, 'ਸੰਗਮ' ਕਹਾਉਂਦਾ ਹੈ। ਅੰਗਰੇਜ਼ੀ ਭਾਸ਼ਾ ਵਿੱਚ ਇਸ ਲਈ

Juncture ਸ਼ਬਦ ਵਰਤਿਆ ਜਾਂਦਾ ਹੈ। 'ਸੰਗਮ' ਧੁਨੀਆਤਮਕ ਹੱਦਬੰਦੀ ਦੀ ਵਿਸ਼ੇਸ਼ਤਾ ਦਾ ਸੂਚਕ ਹੈ, ਜੋ ਸ਼ਬਦ, ਵਾਕੰਸ਼ ਆਦਿ ਵਿਆਕਰਨਿਕ ਇਕਾਈਆਂ ਵਿੱਚ ਸੀਮਾ-ਰੇਖਾ ਨਿਰਧਾਰਿਤ ਕਰਦਾ ਹੈ। ਡਾ. ਬਲਵੀਰ ਸਿੰਘ ਸੰਧੂ (1968:16) ਅਨੁਸਾਰ, "ਬੋਲੀ ਦੀ ਨਿਰੰਤਰ ਧਾਰਾ ਵਿੱਚ ਟੋਟ ਸੰਗਮ ਦੀ ਨਿਸ਼ਾਨੀ ਹੈ।"

ਮਲਵਈ ਲੋਕ ਸ਼ਬਦਾਂ ਤੇ ਵਾਕਾਂ ਦੇ ਉਚਾਰਨ ਸਮੇਂ ਸ਼ਬਦਾਂ ਦੀਆਂ ਸੀਮਾਵਾਂ ਅਤੇ ਭਾਸ਼ਿਕ ਅੰਸ਼ਾਂ ਦੀਆਂ ਸੀਮਾਵਾਂ ਸੁਣਨਗੋਚਰੀਆਂ ਨਹੀਂ ਹੁੰਦੀਆਂ ਹਨ। ਭਾਂਵੇ ਲਿਖਤੀ ਰੂਪ ਵਿੱਚ ਇਹ ਸਪਸ਼ਟ ਰੂਪ ਵਿੱਚ ਪ੍ਰਗਟ ਹੋ ਰਹੀਆਂ ਹੁੰਦੀਆਂ ਹਨ ਪਰ ਧੁਨੀਮਕ ਦ੍ਰਿਸ਼ਟੀ ਤੋਂ ਇਹ ਵਿਰੋਧਾਤਮਕ ਰੂਪ ਵਿੱਚ ਸਥਿਤ ਹੋ ਕੇ ਅਰਥ ਵਿੱਚ ਤਬਦੀਲੀ ਕਰਨ ਦੇ ਸਮਰੱਥ ਹੁੰਦੀਆਂ ਹਨ।

ਅੰਗਰੇਜ਼ੀ ਭਾਸ਼ਾ ਦੇ ਇਹਨਾਂ ਵਾਕਾਂ ਵਿੱਚ 'ice cream' ਅਤੇ 'I scream' ਵਿੱਚ ਫ਼ਰਕ ਕੇਵਲ ਸੰਗਮ (Juncture) ਕਰਕੇ ਹੀ ਦੇਖਿਆ ਜਾ ਸਕਦਾ ਹੈ। ਇਸੇ ਤਰ੍ਹਾਂ ਮਲਵਈ ਉਪਭਾਸ਼ਾ ਵਿੱਚ ਵੀ ਵਾਕਾਂ ਦੀਆਂ ਕਈ ਅਜਿਹੀਆਂ ਉਦਾਹਰਨਾਂ ਹਨ ਜਿਨ੍ਹਾਂ ਵਿੱਚ ਸੰਗਮ ਅਰਥ ਪਰਿਵਰਤਨ ਦਾ ਕਾਰਨ ਬਣਦਾ ਹੈ। ਜਿਵੇਂ:

≠* (ਸੰਗਮ ਵਾਸਤੇ ਵਰਤਿਆ ਗਿਆ ਚਿੰਨ੍ਹ)

/ਕਿਤਾਬ ≠ ਹੇਠਾਂ ਰੱਖਦੇ/

/ਕਿਤਾਬ ਹੇਠਾਂ ≠ ਰੱਖਦੇ/

/ਗੁਰਪ੍ਰੀਤ ≠ ਕਿੱਥੇ ਐ ਅਨਜੇਵ/

/ਗੁਰਪ੍ਰੀਤ ਕਿੱਥੇ ਐ ≠ ਅਨਜੇਵ/

ਉਪਰੋਕਤ ਵਾਕਾਂ ਵਿੱਚ ਆਈ ਅਰਥ ਭਿੰਨਤਾ ਸੰਗਮ ਦੇ ਕਾਰਨ ਹੈ।

# ਨਿਸ਼ਕਰਸ਼

ਇਸ ਖੋਜ ਪ੍ਰਬੰਧ ਵਿੱਚ ਮਲਵਈ ਉਪਭਾਸ਼ਾ ਦੀ ਵਾਕ ਬਣਤਰ ਦਾ ਵਰਣਨਾਤਮਿਕ ਅਧਿਐਨ ਕਰਨ ਉਪਰੰਤ ਅਸੀਂ ਇਹਨਾਂ ਨਿਸ਼ਕਰਸ਼ਾਂ ਤੱਕ ਪਹੁੰਚੇ ਹਾਂ ਕਿ ਉਪਭਾਸ਼ਾ ਦਾ ਸਿੱਧਾ ਸੰਬੰਧ ਖਾਸ ਧਰਤੀ ਅਤੇ ਉੱਥੇ ਵੱਸਦੇ ਲੋਕਾਂ ਨਾਲ ਹੁੰਦਾ ਹੈ। ਮਲਵਈ ਉਪਭਾਸ਼ਾ ਦੀ ਧਰਤੀ ਮਾਲਵਾ ਖੇਤਰ ਨਾਲ ਸੰਬੰਧਿਤ ਹੈ। ਅਸੀਂ ਮਾਲਵਾ ਖੇਤਰ ਦੇ ਇਤਿਹਾਸਿਕ, ਸੱਭਿਆਚਾਰਕ ਅਤੇ ਭੂਗੋਲਿਕ ਖੇਤਰ ਦਾ ਸਰਵੇਖਣ ਕਰਦਿਆਂ ਇਹ ਸਿੱਟਾ ਕੱਢਿਆ ਹੈ ਕਿ ਪੰਜਾਬ ਦੇ ਮਾਲਵਾ ਖੇਤਰ ਦੀਆਂ ਆਪਣੀਆਂ ਹੀ ਵਿਸ਼ੇਸ਼ ਪਰੰਪਰਾਵਾਂ, ਪ੍ਰਾਪਤੀਆਂ ਅਤੇ ਵਿਲੱਖਣ ਸੱਭਿਆਚਾਰਿਕ ਸਰਗਰਮੀਆਂ ਹਨ। ਵਿਦਵਾਨਾਂ ਵਿੱਚ ਪੰਜਾਬ ਦੇ ਮਾਲਵਾ ਖੇਤਰ ਬਾਰੇ ਬਹਿਸ ਦਾ ਇਕ ਅਹਿਮ ਮੁੱਦਾ ਇਹ ਰਿਹਾ ਹੈ ਕਿ ਇਸ ਦਾ ਮੱਧ ਪ੍ਰਦੇਸ਼ ਵਾਲੇ ਮਾਲਵਾ ਖੇਤਰ ਨਾਲ ਕੀ ਸੰਬੰਧ ਹੈ। ਕੀ ਮੱਧ ਪ੍ਰਦੇਸ਼ ਵਾਲਾ ਮਾਲਵਾ ਹੀ ਇੱਧਰ ਪੰਜਾਬ ਵਿੱਚ ਆ ਗਿਆ ਜਾਂ ਪੰਜਾਬ ਦੇ ਮਾਲਵਾ ਖੇਤਰ ਦਾ ਵਿਸਤਾਰ ਹੀ ਉਹ ਮੱਧ ਪ੍ਰਦੇਸ਼ ਦਾ ਮਾਲਵਾ ਹੈ। ਮਲਵਈ ਸਭਿਆਚਾਰ ਦਾ ਇਹ ਆਦਾਨ ਪ੍ਰਦਾਨ ਸਾਡੇ ਖੋਜ ਕਾਰਜ ਦਾ ਹਿੱਸਾ ਹੈ। ਅਸੀਂ ਇਸ ਸਿੱਟੇ ਤੇ ਪਹੁੰਚੇ ਹਾਂ ਕਿ ਪੰਜਾਬ ਵਿੱਚ ਸਥਿਤ ਮਾਲਵੇ ਦੀ ਮੱਧ ਭਾਰਤ ਵਿੱਚ ਸਥਿਤ 'ਮਾਲਵ' ਜਿਸਦੀ ਰਾਜਧਾਨੀ ਉਜੈਨ ਸੀ, ਨਾਲ ਗੂੜ੍ਹੀ ਇਤਿਹਾਸਕ/ਸੰਸਕ੍ਰਿਤਕ ਸਾਂਝ ਹੈ। ਮੱਧ ਭਾਰਤ ਵਿੱਚ ਵੱਸਣ ਵਾਲੀ ਮਾਲਵ ਜਾਤੀ ਤੇ ਮਲਵਈ ਦੇ ਨੈਣ-ਨਕਸ਼, ਰੰਗ-ਢੰਗ, ਸੰਸਕ੍ਰਿਤਿਕ ਰੂੜੀਆਂ ਤੇ ਲੋਕਗੀਤ ਆਦਿ ਦੀ ਸਮਾਨਤਾ ਦੋਵਾਂ ਦੀ ਜਾਤੀਗਤ ਮਹਾਨਤਾ ਨੂੰ ਸਿੱਧ ਕਰਦੀ ਹੈ। ਦੋਵਾਂ ਖਿੱਤਿਆਂ ਵਿੱਚ ਵੱਸਦੇ ਲੋਕਾਂ ਦੀ ਮੂਲ ਨਸਲ ਆਰੀਆਈ ਹੈ। ਆਰੀਆ ਜਾਤੀ ਪੰਜਾਬ ਜਾਂ ਸਿੰਧ ਰਸਤੇ ਹੀ ਆਈ ਹੈ। ਆਰੀਆ ਲੋਕ ਪਹਿਲਾਂ ਪੰਜਾਬ ਵਿੱਚ ਵੱਸੇ ਤੇ ਮੱਧ ਭਾਰਤ ਵੱਲ ਖਿੰਡਦੇ ਤੇ ਫੈਲਦੇ ਗਏ। ਪੰਜਾਬ ਦੇ ਇਸ ਖਿੱਤੇ-ਮਾਲਵਾ ਵਿੱਚ ਵੱਸਣ ਵਾਲੀ 'ਮਲੋਈ' ਜਾਤੀ ਜਿੱਤਾਂ ਪ੍ਰਾਪਤ ਕਰਦੀ ਹੋਈ, ਮੱਧ ਭਾਰਤ ਦੇ ਆਵੰਤੀ ਪ੍ਰਦੇਸ਼ ਵਿੱਚ ਗਈ ਤੇ ਇਸੇ ਜਾਤੀ ਦੇ ਪ੍ਰਵੇਸ਼ ਨਾਲ ਇਸ ਖਿੱਤੇ ਨੂੰ 'ਮਾਲਵ' ਸੱਦਿਆ ਜਾਣ ਲੱਗਾ। ਇਹਨਾਂ ਲੋਕਾਂ ਨੇ ਹੀ ਮਾਲਵ ਸੰਮਤ ਦੀ ਘੋਸ਼ਣਾ ਕੀਤੀ। ਇਹੋ ਮਾਲਵਾ ਸੰਮਤ ਛੇਵੀਂ ਸਦੀ ਈਸਵੀ ਤੋਂ ਬਾਅਦ ਬਿਕਰਮ ਸੰਮਤ ਬਣ ਕੇ ਪ੍ਰਸਿੱਧ ਹੋਇਆ।

ਮੌਜੂਦਾ ਪੰਜਾਬ ਦੇ ਮਾਲਵਾ ਖੇਤਰ ਵਿੱਚ ਮੁਕਤਸਰ, ਫਰੀਦਕੋਟ, ਫ਼ਾਜ਼ਲਿਕਾ, ਬਠਿੰਡਾ, ਮਾਨਸਾ, ਬਰਨਾਲਾ, ਸੰਗਰੂਰ, ਮੋਗਾ, ਲੁਧਿਆਣਾ ਦੇ ਸਾਲਮ ਜ਼ਿਲ੍ਹਿਆਂ ਤੋਂ ਇਲਾਵਾ ਜ਼ਿਲ੍ਹਾ ਫਿਰੋਜ਼ਪੁਰ ਦੇ ਪੂਰਬੀ-ਪੱਛਮੀ ਭਾਗ, ਜ਼ਿਲ੍ਹਾ ਪਟਿਆਲਾ ਅਤੇ ਫਤਹਿਗੜ੍ਹ ਦੇ ਪੱਛਮੀ ਭਾਗ ਤੇ ਜ਼ਿਲ੍ਹਾ ਫਤਿਆਬਾਦ ਦੇ ਪੂਰਬੀ ਭਾਗ (ਰਤੀਆ ਤੋਂ ਟੋਹਾਣੇ ਤੱਕ ਦਾ ਇਲਾਕਾ) ਸ਼ਾਮਿਲ ਹਨ। ਇਸ ਸਾਰੇ ਖੇਤਰ ਵਿੱਚ ਮਲਵਈ ਉਪਭਾਸ਼ਾ ਬੋਲੀ ਜਾਂਦੀ ਹੈ। ਮਲਵਈ ਉਪਭਾਸ਼ਾ ਇਸ ਮਾਲਵਾ ਖੇਤਰ ਵਿੱਚ ਵੱਸਣ ਵਾਲੇ ਲੋਕਾਂ ਦੀ ਬੋਲੀ ਹੈ। ਦਰਅਸਲ ਬੋਲੀ ਖਿੱਤੇ-ਵਿਸ਼ੇਸ਼ ਦੇ ਲੋਕਾਂ ਦੇ ਕੰਠ ਦੀ ਸਾਣ ਚੜ੍ਹ ਕੇ ਹੀ ਬਣਦੀ ਹੈ। ਸਾਡੇ ਖੋਜ ਕਾਰਜ ਦਾ ਮੁੱਖ ਵਿਸ਼ਾ ਮਲਵਈ ਉਪਭਾਸ਼ਾ ਦੀ ਵਾਕ ਬਣਤਰ ਦਾ ਅਧਿਐਨ ਹੈ। ਵਾਕ ਕਿਸੇ ਵੀ ਭਾਸ਼ਾ/ਉਪਭਾਸ਼ਾ ਦਾ ਵਿਸ਼ੇਸ਼ ਮਹੱਤਵ ਵਾਲਾ ਅੰਗ ਹੁੰਦਾ ਹੈ। ਵਾਕ-ਸਰੂਪ ਕਿਸੇ ਉਪਭਾਸ਼ਾ ਦੇ ਮੌਲਿਕ ਸਰੂਪ ਨੂੰ ਵੀ ਨਿਰਧਾਰਿਤ ਕਰਦਾ ਹੈ। ਮਲਵਈ ਉਪਭਾਸ਼ਾ ਦੇ ਮੌਲਿਕ ਸਰੂਪ ਦੀ ਝਲਕ ਇਸਦੀ ਵਾਕ ਬਣਤਰ ਵਿੱਚੋਂ ਮਿਲਦੀ ਹੈ। ਮਲਵਈ ਵਾਕ ਬਣਤਰ ਦਾ ਅਧਿਐਨ ਕਰਦਿਆਂ, ਇਸ ਦੇ ਵਾਕ ਸਿਧਾਂਤ ਦਾ ਸਿਧਾਂਤਕ ਸੂਤਰ ਹੇਠ ਲਿਖੇ ਅਨੁਸਾਰ ਬਣਦਾ ਹੈ:

1. ਵਾਕ-------- > ਨਾਂਵਾ + (ਕਿਵਿਸ਼) + ਕਿਅਕ
2. ਵਾਕ-------- > ਨਾਂਵਾ + (ਕਿਵਿਸ਼) ਨਾਂਵਾ + ਕਿਸਕ
3. ਵਾਕ-------- > ਨਾਂਵਾ + (ਕਿਵਿਸ਼) ਪੂਰ + ਕਿਅਪੂ
4. ਵਾਕ-------- > ਨਾਂਵਾ + (ਕਿਵਿਸ਼) ਵਿਧੇ + ਕਿਜੋੜੂ

ਉਪਰੋਕਤ ਨੂੰ ਹੇਠ ਲਿਖੇ ਇਕ ਸੂਤਰ ਰਾਹੀਂ ਵੀ ਦਰਸਾਇਆ ਜਾ ਸਕਦਾ ਹੈ:

ਵਾਕ-------- > ਨਾਂਵਾ + (ਕਿਵਿਸ਼) + { ਨਾਂਵਾ + ਕਿਅਕ / ਕਿਸਕ / ਪੂਰ + ਕਿਅਪੂ / ਵਿਧੇ + ਕਿਜੋੜੂ }

ਉਪਰੋਕਤ ਸਿਧਾਂਤਕ ਸੂਤਰ ਅਸੀਂ ਮਲਵਈ ਵਾਕ ਬਣਤਰ ਦਾ ਅਧਿਐਨ ਕਰਦਿਆਂ ਬਣਾਇਆ ਹੈ ਪਰ ਇਹ ਸੂਤਰ ਟਕਸਾਲੀ ਪੰਜਾਬੀ ਦੀ ਵਾਕ ਬਣਤਰ ਉੱਪਰ ਵੀ ਲਾਗੂ ਹੁੰਦਾ ਹੈ। ਇਸ ਸੰਬੰਧੀ ਸਾਡੀ ਧਾਰਨਾ ਇਹ ਹੈ ਕਿ ਉਪਭਾਸ਼ਾਵਾਂ ਪਰਸਪਰ ਸੱਤਹੀ ਵਿਆਕਰਨ (Surface) ਦਾ ਭੇਦ ਹੀ ਰੱਖਦੀਆਂ ਹਨ। ਪਰ ਗਹਿਨ ਵਿਆਕਰਨ ਦੇ ਪੱਧਰ ਉੱਪਰ ਭਾਸ਼ਾ ਅਤੇ ਉਪਭਾਸ਼ਾਵਾਂ ਦਰਮਿਆਨ ਪਰਸਪਰ ਸਾਂਝ ਹੁੰਦੀ ਹੈ।

ਮਲਵਈ ਵਾਕ ਬਣਤਰ ਸੱਤਹੀ ਜੁਗਤ ਦੇ ਵਖਰੇਵਿਆਂ ਨੂੰ ਅਸੀਂ ਵਾਕੰਸ਼ ਦੇ ਪੱਧਰ ਤੇ ਪਛਾਣਿਆ ਹੈ। ਕਿਰਿਆ ਵਾਕੰਸ਼ ਵਾਕ ਬਣਤਰ ਦਾ ਧੁਰਾ ਮੰਨਿਆ ਗਿਆ ਹੈ। ਬੋਲੀ ਦੇ ਮੌਲਿਕ ਸਰੂਪ ਨੂੰ ਕਿਰਿਆਵੀ ਜੁਗਤਾਂ ਨਿਰਧਾਰਿਤ ਕਰਦੀਆਂ ਹਨ। ਅਸੀਂ ਆਪਣੀ ਖੋਜ ਦੌਰਾਨ ਇਸ ਨਿਸ਼ਕਰਸ਼ ਉੱਪਰ ਪਹੁੰਚੇ ਹਾਂ ਕਿ ਭਾਵੇਂ ਮਲਵਈ ਉਪਭਾਸ਼ਾ ਦੀਆਂ ਕਿਰਿਆਵਾਂ ਦੀ ਭਾਵ-ਜੁਗਤ ਟਕਸਾਲੀ ਪੰਜਾਬੀ ਦੀਆਂ ਕਿਰਿਆਵਾਂ ਦੀ ਭਾਵ-ਜੁਗਤ ਨਾਲ ਕਾਫੀ ਮਿਲਦੀ ਹੈ ਪਰ ਸੱਤਹੀ ਬਣਤਰ ਵਿੱਚ ਮਲਵਈ ਕਿਰਿਆਵਾਂ ਵਿਲੱਖਣ ਸਰੂਪ ਦੀਆਂ ਧਾਰਨੀ ਹਨ। ਜਿਵੇਂ ਪੰਜਾਬੀ ਕਿਰਿਆ ਦੇ ਕਿਰਦੰਤੀ ਰੂਪ: ਆਉਂਦਾ ਹਾਂ, ਆਉਂਦੀ ਹਾਂ, ਆਉਂਦੇ ਹਾਂ ਆਦਿ ਬਣਦੇ ਹਨ ਪਰ ਮਲਵਈ ਉਪਭਾਸ਼ਾ ਵਿੱਚ ਇਹ ਔਨਾਂ, ਔਨੀਆਂ, ਔਨੇਆਂ ਬੋਲੇ ਜਾਂਦੇ ਹਨ। ਇਸੇ ਤਰ੍ਹਾਂ ਖਾਂਦਾ ਹਾਂ, ਖਾਂਦੀ ਹਾਂ, ਖਾਂਦੇ ਹਾਂ ਆਦਿ ਖਾਨਾਂ, ਖਾਨੀਆਂ, ਖਾਨੇਆਂ, ਖਾਨੈ ਆਦਿ ਬੋਲੇ ਜਾਂਦੇ ਹਨ। ਇਨ੍ਹਾਂ ਕਿਰਿਆਵੀ ਪਦਾਂ ਵਿੱਚ ਪੰਜਾਬੀ ਵਰਤਮਾਨ ਕਿਰਦੰਤੀ ਰੂਪ /ਦਾ, ਦੀ, ਦੇ, ਦੀਆਂ/ ਮਲਵਈ ਉਪਭਾਸ਼ਾ ਵਿੱਚ /ਨਾਂ, ਨੀ, ਨੇ/ ਆਦਿ ਸੰਜੋਗੀ ਰੂਪ ਵਿੱਚ ਵਰਤਿਆ ਜਾਂਦਾ ਹੈ।। ਕਿਰਿਆ ਵਾਕੰਸ਼ ਵਿੱਚ ਵਿੱਚਰ ਰਹੀ ਕਿਰਿਆ ਰੂਪ ਤੋਂ ਵਿਆਕਰਨਿਕ ਪ੍ਰਵਰਗਾਂ ਦੀ ਜਾਣਕਾਰੀ ਪ੍ਰਾਪਤ ਹੁੰਦੀ ਹੈ। ਇਕ ਮਿਸ਼ਰਿਤ ਕਿਰਿਆ ਵਾਕੰਸ਼ ਵਿੱਚ ਕਰਮ, ਪੂਰਕ ਤੇ ਕਿਰਿਆਵੀ ਵਿਸ਼ੇਸ਼ਣ ਕਿਰਿਆ ਵਾਕੰਸ਼ ਦੇ ਹੋਰ ਸੰਘਟਕ ਹੋ ਸਕਦੇ ਹਨ। ਮਲਵਈ ਉਪਭਾਸ਼ਾ ਦੇ ਸਾਰੇ ਕਿਰਿਆ ਵਾਕੰਸ਼ਾਂ ਵਿੱਚ ਕਾਲ, ਪੱਖ, ਮਨੋਦਸ਼ਾ ਵਿਆਕਰਨਿਕ ਪ੍ਰਵਰਗ ਅਤੇ ਲਿੰਗ. ਵਚਨ ਤੇ ਪੁਰਖ ਦੇ ਪੱਖ ਤੋਂ ਕਰਤਾ ਜਾਂ ਕਰਮ ਨਾਲ ਮੇਲ ਨਿਹਿਤ ਹੁੰਦਾ ਹੈ। ਇਹ ਕਿਰਿਆਵਾਂ ਜਦ ਨਾਂਵ ਵਾਕੰਸ਼, ਵਿਸ਼ੇਸ਼ਨਾਤਮਕਤਾ (adjectival) ਜਾਂ ਕਿਰਿਆ ਵਿਸ਼ੇਸ਼ਨਾਤਮਕਤਾ (adverbial) ਨਾਲ ਉਚਾਰੀਆ ਜਾਂਦੀਆਂ ਹਨ ਤਾਂ ਸੰਜੋਗੀ ਕਿਰਿਆ ਵਾਂਗ ਵਰਤਾਅ ਕਰਦੀਆਂ ਹਨ। ਉਕਤ

ਤਿੰਨੋਂ ਸੰਜੋਗੀ ਕਿਰਿਆਵਾਂ 'ਹੋਣਾ', 'ਰਹਿਣਾ' ਅਤੇ 'ਬਣਨਾ' ਵੱਖ ਵੱਖ ਗੁਣਾ ਦੀਆਂ ਧਾਰਨੀ ਹਨ। ਜਿੱਥੇ 'ਹੋਣਾ' ਕਿਰਿਆ ਇਕ ਵਿਸ਼ੇਸ਼ਣ, ਇਕ ਨਾਂਵ ਵਾਕੰਸ਼ ਜਾਂ ਕਿਰਿਆ-ਵਿਸ਼ੇਸ਼ਨਾਤਮਕਤਾ ਵਾਕੰਸ਼ ਲੈਂਦੀ ਹੈ, ਉੱਥੇ ਕਿਰਿਆ 'ਰਹਿਣਾ' ਸਿਰਫ਼ ਵਿਸ਼ੇਸ਼ਣ ਜਾਂ ਕਿਰਿਆ ਵਿਸ਼ੇਸ਼ਣ ਪੂਰਕ ਲੈਂਦੀ ਹੈ ਅਤੇ ਕਿਰਿਆ 'ਬਣਨਾ' ਸਿਰਫ਼ ਨਾਂਵ ਵਾਕੰਸ਼ ਪੂਰਕ ਲੈਂਦੀ ਹੈ। ਕਾਲਕੀ ਕਿਰਿਆ ਵਾਕੰਸ਼ ਵਿੱਚ ਅਪੂਰਨ ਕਿਰਦੰਤ ਮੁੱਖ ਕਿਰਿਆ ਤੋਂ ਬਾਅਦ ਪਿਛੇਤਰ ਦੇ ਰੂਪ ਵਿੱਚ ਅਤੇ ਸਹਾਇਕ ਕਿਰਿਆ ਤੋਂ ਪਹਿਲਾਂ ਆਉਂਦਾ ਹੈ। ਮਲਵਈ ਵਿੱਚ ਕਾਲਕੀ ਕਿਰਿਆ ਵਾਕੰਸ਼ ਇਕ ਵਚਨ ਪੁਲਿੰਗ ਅਪੂਰਨ ਪੱਖ ਰੂਪ ਆਉਂਦਾ ਹੈ ਤਾਂ ਮਲਵਈ ਉਪਭਾਸ਼ਾ ਵਿੱਚ ਮਿਲਦੀ ਵਰਤਮਾਨ ਸਹਾਇਕ ਕਿਰਿਆ 'ਐ' ਅਪੂਰਨ ਕਿਰਦੰਤ ਦਾ ਪਿਛੇਤਰ ਰੂਪ ਲੈ ਲੈਂਦੀ ਹੈ ਤੇ ਇਕ ਵਚਨ 'ਆ' ਪਿਛੇਤਰ ਲੁਪਤ ਹੋ ਜਾਂਦਾ ਹੈ। ਪੂਰਨ ਪੱਖ 'ਆ' ਪਿਛੇਤਰ ਰਾਹੀਂ ਸਾਕਾਰ ਹੁੰਦਾ ਹੈ। ਜੋ ਉਦੇਸ਼ ਦੇ ਲਿੰਗ ਵਚਨ ਅਨੁਸਾਰ ਰੂਪਾਂਤਰਿਤ ਹੁੰਦਾ ਹੈ। ਮਲਵਈ ਉਪਭਾਸ਼ਾ ਦੇ ਇਕ ਸਾਧਾਰਨ ਵਾਕ ਵਿੱਚ ਕਰਤਾ ਨਾਂਵ ਵਾਕੰਸ਼, ਕਰਮ ਨਾਂਵ ਵਾਕੰਸ਼ ਅਤੇ ਪੂਰਕ ਨਾਂਵ ਵਾਕੰਸ਼ ਵਿਚਰ ਸਕਦੇ ਹਨ। ਨਾਂਵ ਵਾਕੰਸ਼ ਦਾ ਵਿਸਥਾਰ ਮੁੱਖ ਸ਼ਬਦ ਨਾਲ ਵਿਸ਼ੇਸ਼ਕ ਲੱਗ ਕੇ ਹੁੰਦਾ ਹੈ। ਮਲਵਈ ਉਪਭਾਸ਼ਾ ਵਿੱਚ ਮਿਲਦੇ ਪੈਟਰਨਾ ਅਨੁਸਾਰ ਨਾਂਵ ਵਾਕੰਸ਼ ਵਿੱਚ ਇਕੋ ਸਮੇਂ ਪੰਜ ਤੱਕ ਵਿਸ਼ੇਸ਼ਕ ਆ ਸਕਦੇ ਹਨ। ਟਕਸਾਲੀ ਪੰਜਾਬੀ ਵਾਂਗ ਸੰਬੰਧਕਾਂ ਰਾਹੀਂ ਇਹਨਾਂ ਵਿਸ਼ੇਸ਼ਕਾਂ ਦੀ ਗਿਣਤੀ ਨੂੰ ਵਧਾਇਆ ਵੀ ਜਾ ਸਕਦਾ ਹੈ। ਇਕ ਵਾਕ ਵਿੱਚ ਕਰਤਾ, ਕਰਮ ਤੇ ਪੂਰਕ ਤੋਂ ਇਲਾਵਾ ਕੁਝ ਹੋਰ ਕਾਰਜ਼ੀ ਤੱਤ ਹੁੰਦੇ ਹਨ, ਜਿਨ੍ਹਾਂ ਵਿੱਚੋਂ ਕਿਰਿਆ ਵਿਸ਼ੇਸ਼ਣ ਵਾਕੰਸ਼ ਪ੍ਰਮੁੱਖ ਤੱਤ ਹੈ। ਵਾਕ ਵਿੱਚ ਕੁਝ ਅਜਿਹੇ ਭਾਵ ਹੁੰਦੇ ਹਨ ਜਿਹਨਾਂ ਦਾ ਪ੍ਰਗਟਾਵਾ ਕਿਰਿਆ ਵਿਸ਼ੇਸ਼ਣ ਵਾਕੰਸ਼ ਹੀ ਕਰ ਸਕਦੇ ਹਨ। ਮੂਲ ਕਿਰਿਆ ਵਿਸ਼ੇਸ਼ਣ, ਵਿਉਤਪਤ ਕਿਰਿਆ ਵਿਸ਼ੇਸ਼ਣ ਅਤੇ ਸਮਾਸੀ ਕਿਰਿਆ ਵਿਸ਼ੇਸ਼ਣ, ਕਿਰਿਆ ਵਿਸ਼ੇਸ਼ਣ-ਵਾਕੰਸ਼ ਵਿੱਚ ਮੁੱਖ ਸ਼ਬਦ ਵਜੋਂ ਵਿਚਰਦੇ ਹਨ। ਇਸ ਤੋਂ ਇਲਾਵਾ ਨਾਂਵ ਸ਼੍ਰੇਣੀ ਨਾਲ ਸੰਬੰਧਕਾਂ ਦੇ ਪ੍ਰਯੋਗ ਦੁਆਰਾ ਕਿਰਿਆ ਵਿਸ਼ੇਸ਼ਣ-ਵਾਕੰਸ਼ ਬਣਾਏ ਜਾਂਦੇ ਹਨ।

ਮਲਵਈ ਉਪਭਾਸ਼ਾ ਵਿੱਚ ਵਰਤੇ ਜਾਂਦੇ ਨਾਂਵ, ਲਿੰਗ ਤੇ ਕਾਰਕ ਆਦਿ ਅਨੁਸਾਰ ਰੂਪਾਂਤਰਿਤ ਹੁੰਦੇ ਹਨ। ਮਲਵਈ ਨਾਂਵਾਂ ਨੂੰ ਸਾਧਾਰਨ ਕਾਰਕ ਅਧੀਨ ਲਿੰਗ, ਵਚਨ ਦੀ

ਦ੍ਰਿਸ਼ਟੀ ਤੋਂ ਪਰਖਿਆਂ ਪਤਾ ਲੱਗਦਾ ਹੈ ਕਿ ਇਕਵਚਨ ਪੁਲਿੰਗ /-ਆ/ ਅੰਤਕ ਨਾਂਵਾਂ ਦਾ ਰੂਪਾਂਤਰਨ ਵਚਨ ਅਨੁਸਾਰ /-ਏ/ ਅੰਤਕ ਬਣ ਜਾਂਦਾ ਹੈ। /-ਈ/ ਪੁਲਿੰਗ ਨਾਂਵ ਸਧਾਰਨ ਕਾਰਕ ਸਮੇਂ ਵਚਨ ਪੱਖੋਂ ਰੂਪਾਂਤਰਨ ਰਹਿਤ ਹੁੰਦੇ ਹਨ। ਇਸਤਰੀ ਲਿੰਗ /-ਈ/ ਅੰਤਕ ਨਾਂਵਾਂ ਦਾ ਰੂਪਾਂਤਰਨ ਵਚਨ ਅਨੁਸਾਰ /-ਆਂ/ ਅੰਤਕ ਬਣ ਜਾਂਦਾ ਹੈ। ਮਲਵਈ ਉਪਭਾਸ਼ਾ ਵਿੱਚ ਮਿਲਦੇ ਵਿਅੰਜਨ ਅੰਤਕ ਇਸਤਰੀਲਿੰਗ ਇਕਵਚਨ ਨਾਂਵਾਂ ਦਾ ਬਹੁਵਚਨ ਰੂਪਾਂਤਰਨ /-ਆਂ/ ਅੰਤਕ ਹੋ ਜਾਂਦਾ ਹੈ। ਸੰਬੰਧਕੀ ਕਾਰਕ ਅਧੀਨ ਲਿੰਗ ਤੇ ਵਚਨ ਦੀ ਦ੍ਰਿਸ਼ਟੀ ਤੋਂ ਪਰਖਿਆਂ ਪਤਾ ਲੱਗਦਾ ਹੈ ਕਿ ਇਕ ਵਚਨ ਪੁਲਿੰਗ /-ਏ/ ਅੰਤਕ ਨਾਂਵਾਂ ਦਾ ਰੂਪਾਂਤਰਨ ਵਚਨ ਅਨੁਸਾਰ /-ਇਆਂ/ ਅੰਤਕ ਬਣ ਜਾਂਦਾ ਹੈ। ਵਿਅੰਜਨ ਅੰਤਕ ਪੁਲਿੰਗ ਨਾਂਵ ਰੂਪਾਂ ਦਾ ਰੂਪਾਂਤਰਨ ਵਚਨ ਅਨੁਸਾਰ /-ਆਂ/ ਅੰਤਕ ਹੁੰਦਾ ਹੈ। ਮਲਵਈ ਉਪਭਾਸ਼ਾ ਵਿੱਚ ਸੰਬੰਧਕੀ ਕਾਰਕ ਅਧੀਨ ਵਰਤੇ ਜਾਂਦੇ ਇਕਵਚਨ ਇਸਤਰੀਲਿੰਗ /-ਈ/ ਅੰਤਕ ਨਾਂਵਾਂ ਦਾ ਰੂਪਾਂਤਰਨ ਵਚਨ ਅਨੁਸਾਰ /-ਆਂ/ ਅੰਤਕ ਹੋ ਜਾਂਦਾ ਹੈ। ਵਿਅੰਜਨ ਅੰਤਕ ਇਸਤਰੀਲਿੰਗ ਨਾਂਵ ਰੂਪਾਂ ਦਾ ਰੂਪਾਂਤਰਨ ਵਚਨ ਅਨੁਸਾਰ /-ਆਂ/ ਅੰਤਕ ਹੁੰਦਾ ਹੈ।

ਮਲਵਈ ਨਾਂਵਾਂ ਦਾ ਰੂਪਾਂਤਰਨ ਸੰਬੋਧਨੀ ਕਾਰਕ ਅਧੀਨ ਪੁਲਿੰਗ ਇਕਵਚਨ ਨਾਂਵ /-ਇਆ/ ਅੰਤਕ ਤੋਂ ਬਹੁਵਚਨੀ ਰੂਪ ਬਣਾਉਣ ਸਮੇਂ /-ਇਓ/ ਅੰਤਕ ਵਾਲੇ ਬਣ ਜਾਂਦੇ ਹਨ। ਵਿਅੰਜਨ ਅੰਤਕ ਪੁਲਿੰਗ ਇਕਵਚਨ ਨਾਂਵ ਦਾ ਵਚਨ ਅਨੁਸਾਰ ਰੂਪਾਂਤਰਨ /-ਓ/ ਹੋ ਜਾਂਦਾ ਹੈ ਜਿਵੇਂ :- ਪੁੱਤ ਤੋਂ ਪੁਤਰੋ। ਇਕਵਚਨ ਇਸਤਰੀਲਿੰਗ ਨਾਂਵਾਂ ਦਾ ਰੂਪਾਂਤਰਨ /-ਏ/ ਅੰਤਕ ਤੋਂ /-ਓ/ ਅੰਤਕ ਹੋ ਜਾਂਦਾ ਹੈ। ਸਾਧਾਰਨ ਕਾਰਕ ਅਧੀਨ ਵਰਤੇ ਗਏ ਨਾਂਵ ਰੂਪਾਂ ਤੋਂ ਅਪਾਦਾਨ ਕਾਰਕੀ ਨਾਂਵ ਬਣਾਉਣ ਸਮੇਂ ਇਕਵਚਨ ਪੁਲਿੰਗ ਨਾਂਵ /-ਆ/ ਅੰਤਕ ਤੋਂ /-ਇਓਂ/ ਅੰਤਕ ਬਣ ਜਾਂਦਾ ਹੈ। ਇਸ ਤਰ੍ਹਾਂ ਇਕਵਚਨ ਇਸਤਰੀਲਿੰਗ ਨਾਂਵ /-ਈ/ ਤੋਂ /-ਈਓਂ/ ਅੰਤਕ ਬਣ ਜਾਂਦਾ ਹੈ। ਮਲਵਈ ਉਪਭਾਸ਼ਾ ਵਿੱਚ ਬਹੁਵਚਨ ਅਪਾਦਾਨ ਕਾਰਕੀ ਰੂਪ ਦੀ ਅਣਹੋਂਦ ਹੈ। ਬਹੁਵਚਨ ਅਪਾਦਾਨ ਕਾਰਕੀ ਰੂਪ ਬਣਾਉਣ ਲਈ ਬਹੁਵਚਨੀ ਨਾਂਵ ਤੋਂ ਬਾਅਦ /ਤੋਂ/ ਸੰਬੰਧਕ ਦੀ ਵਰਤੋਂ ਕੀਤੀ ਜਾਂਦੀ ਹੈ। ਮਲਵਈ ਉਪਭਾਸ਼ਾ ਵਿੱਚ ਕਰਨ ਕਾਰਕ ਨਾਂਵ ਰੂਪ ਬਣਾਉਣ ਵਾਸਤੇ ਕੁਝ ਵਿਅੰਜਨ ਅੰਤਕ ਨਾਂਵਾਂ ਪਿਛੇ /-ਈਂ/ ਜੋੜੀ ਜਾਂਦੀ ਹੈ ਜੋ /ਨਾਲ, ਦੁਆਰਾ, ਰਾਹੀਂ/ ਸੰਬੰਧਕਾਂ ਦੀ

ਹੋਂਦ ਨੂੰ ਪ੍ਰਗਟ ਕਰਦੀ ਹੈ। ਮਲਵਈ ਉਪਭਾਸ਼ਾ ਵਿੱਚ ਕਰਨ ਕਾਰਕ ਨਾਂਵ ਰੂਪਾਂ ਦੇ ਸਿਰਫ਼ ਬਹੁਵਚਨ ਰੂਪ ਹੀ ਮਿਲਦੇ ਹਨ।

ਮਲਵਈ ਉਪਭਾਸ਼ਾ ਵਿੱਚ 'ਦਾ, ਦੇ, ਦੀ' ਸੰਬੰਧਕੀ ਕਾਰਕ ਰੂਪਾਂ ਦੇ ਨਾਲ 'ਕਾ, ਕੇ, ਕੀ' ਰੂਪਾਂ ਦੀ ਵਰਤੋਂ ਵੀ ਕੀਤੀ ਜਾਂਦੀ ਹੈ ਜੋ ਕਿ ਮਾਝੀ, ਦੁਆਬੀ ਤੇ ਪੁਆਧੀ ਤੋਂ ਵੱਖਰੇ ਹਨ। 'ਕਾ, ਕੇ, ਕੀ' ਮਲਵਈ ਉਪਭਾਸ਼ਾ ਵਿੱਚ ਸੰਬੰਧਕ ਵਾਂਗ ਵਿਚਰਦੇ ਹੋਏ ਅਰਥ ਪਰਿਵਰਤਨ ਦੇ ਸੂਚਕ ਵੀ ਹਨ।

ਮਲਵਈ ਉਪਭਾਸ਼ਾ ਵਿੱਚ ਵਰਤੇ ਜਾਂਦੇ ਮੁੱਖ ਕਿਰਿਆ ਰੂਪ ਟਕਸਾਲੀ ਪੰਜਾਬੀ ਵਰਗੇ ਹੀ ਹਨ ਜਦਕਿ ਸਹਾਇਕ ਕਿਰਿਆ ਰੂਪ ਅਤੇ ਸੰਚਾਲਕ ਕਿਰਿਆ ਰੂਪ ਟਕਸਾਲੀ ਪੰਜਾਬੀ ਨਾਲੋ ਵੱਖਰੇ ਹਨ। ਮਲਵਈ ਉਪਭਾਸ਼ਾ ਵਿੱਚ ਐ, ਆਂ, ਐਂ, ਏ, ਹੈਗਾ ਇਕਵਚਨ ਅਤੇ ਨੇ, ਆ, ਹੈਗੇ ਬਹੁਵਚਨ ਵਰਤਮਾਨ ਸਹਾਇਕ ਕਿਰਿਆ ਰੂਪ ਵਰਤੇ ਜਾਂਦੇ ਹਨ। ਇਹਨਾਂ ਵਿੱਚੋਂ ਕੁਝ ਅਜਿਹੇ ਕਿਰਿਆ ਰੂਪ ਹਨ ਜੋ ਮੁੱਖ ਕਿਰਿਆ ਤੋਂ ਬਾਅਦ ਆ ਕੇ ਕਿਰਿਆ ਦਾ ਕਾਲ ਪ੍ਰਗਟ ਕਰਦੇ ਹਨ। ਪ੍ਰੰਤੂ ਕੁਝ ਅਜਿਹੇ ਕਿਰਿਆ ਰੂਪ ਹਨ ਜੋ ਮੁੱਖ ਕਿਰਿਆ ਤੋਂ ਬਾਅਦ ਵਿਭਕਤੀ ਵਾਂਗ ਆ ਕੇ ਕਿਰਿਆ ਦਾ ਕਾਲ ਪ੍ਰਗਟ ਕਰਦੇ ਹਨ। ਜਿਵੇਂ- ਕਰਦਾ ਹੈ, ਜਾਂਦਾ ਹੈ ਦੀ ਜਗ੍ਹਾ ਕਰਦੈ, ਜਾਂਦੈ ਵਰਤਿਆ ਜਾਂਦਾ ਹੈ। ਸੀ/ਤੀ/ਸੀਗਾ/ਸੀਗੀ ਭੂਤਕਾਲੀ ਸਹਾਇਕ ਕਿਰਿਆ ਰੂਪ ਅਤੇ ਗਾ/ਗੀ ਭਵਿੱਖਕਾਲੀ ਸਹਾਇਕ ਕਿਰਿਆ ਰੂਪ ਜੋ ਲਿੰਗ ਤੇ ਵਚਨ ਅਨੁਸਾਰ ਟਕਸਾਲੀ ਪੰਜਾਬੀ ਵਾਂਗ ਹੀ ਆਪਣਾ ਰੂਪ ਰੂਪਾਂਤਰਿਤ ਕਰਦੇ ਹਨ।

ਮਲਵਈ ਉਪਭਾਸ਼ਾ ਵਿੱਚ 'ਮੈਂ', 'ਅਸੀਂ', 'ਮੇਰੇ', 'ਅਸਾਂ', 'ਮੈਨੂੰ', 'ਸਾਨੂੰ', 'ਮੈਤੋਂ', ਤੇ 'ਸਾਤੋਂ' ਉੱਤਮ-ਪੁਰਖ ਪੜਨਾਂਵ ਰੂਪ ਵਰਤੇ ਜਾਂਦੇ ਹਨ। 'ਮੈਂ' ਸਾਧਾਰਨ ਕਾਰਕ ਇਕਵਚਨ ਉੱਤਮ-ਪੁਰਖ ਪੜਨਾਂਵ ਰੂਪ ਅਤੇ 'ਅਸੀਂ' ਸਾਧਾਰਨ ਕਾਰਕ ਬਹੁਵਚਨ ਉੱਤਮ-ਪੁਰਖ ਪੜਨਾਂਵ ਰੂਪ ਵਰਤਿਆ ਜਾਂਦਾ ਹੈ। 'ਮੇਰੇ' ਸੰਬੰਧਕੀ ਕਾਰਕ ਇਕਵਚਨ ਉੱਤਮ-ਪੁਰਖ ਪੜਨਾਂਵ ਰੂਪ ਅਤੇ 'ਅਸਾਂ' ਸੰਬੰਧਕੀ ਕਾਰਕ ਬਹੁਵਚਨ ਉੱਤਮ-ਪੁਰਖ ਪੜਨਾਂਵ ਰੂਪ ਵਰਤਿਆ ਜਾਂਦਾ ਹੈ। 'ਮੈਨੂੰ' ਕਰਮ/ਸੰਪਰਦਾਨ ਕਾਰਕ ਇਕਵਚਨ ਉੱਤਮ-ਪੁਰਖ ਪੜਨਾਂਵ

ਰੂਪ ਜਦਕਿ 'ਸਾਨੂੰ' ਕਰਮ/ਸੰਪਰਦਾਨ ਕਾਰਕ ਬਹੁਵਚਨੀ ਉੱਤਮ-ਪੁਰਖ ਪੜਨਾਂਵ ਰੂਪ ਵਰਤਿਆ ਜਾਂਦਾ ਹੈ। 'ਮੈਤੋਂ' ਉੱਤਮ-ਪੁਰਖ ਇਕਵਚਨ ਅਪਾਦਾਨ ਕਾਰਕੀ ਰੂਪ ਹੈ ਅਤੇ 'ਸਾਤੋਂ' ਉੱਤਮ-ਪੁਰਖ ਬਹੁਵਚਨ ਅਪਾਦਾਨ ਕਾਰਕੀ ਰੂਪ ਵਰਤਿਆ ਜਾਂਦਾ ਹੈ। ਮਲਵਈ ਉਪਭਾਸ਼ਾ ਵਿੱਚ 'ਤੂੰ' ਤੇ 'ਤੈਂ' ਮੱਧਮ-ਪੁਰਖ ਸਾਧਾਰਨ ਕਾਰਕ ਇਕ ਵਚਨ ਪੜਨਾਂਵ ਰੂਪ ਅਤੇ 'ਤੁਸੀਂ' ਮੱਧਮ-ਪੁਰਖ ਸਾਧਾਰਨ ਕਾਰਕ ਬਹੁਵਚਨ ਪੜਨਾਂਵ ਰੂਪ ਵਰਤਿਆ ਜਾਂਦਾ ਹੈ। 'ਤੇਰੇ' ਮੱਧਮ-ਪੁਰਖ ਸੰਬੰਧਕੀ ਕਾਰਕ ਇਕਵਚਨ ਅਤੇ 'ਤੁਸਾਂ' ਤੇ 'ਸੋਤੇ' ਮੱਧਮ-ਪੁਰਖ ਸੰਬੰਧਕੀ ਕਾਰਕ ਬਹੁਵਚਨ ਪੜਨਾਂਵੀ ਰੂਪ ਵਰਤੇ ਜਾਂਦੇ ਹਨ। 'ਤੈਨੂੰ' ਮੱਧਮ-ਪੁਰਖ ਕਰਮ/ਸੰਪਰਦਾਨ ਕਾਰਕ ਇਕਵਚਨ ਪੜਨਾਂਵੀ ਰੂਪ ਅਤੇ 'ਸੋਨੂੰ' ਮੱਧਮ-ਪੁਰਖ ਕਰਮ/ਸੰਪਰਦਾਨ ਕਾਰਕ ਬਹੁਵਚਨ ਪੜਨਾਂਵੀ ਰੂਪ ਵਰਤਿਆ ਜਾਂਦਾ ਹੈ। 'ਤੈਥੋਂ' ਤੇ 'ਤੋਤੋਂ' ਮੱਧਮ-ਪੁਰਖ ਅਪਾਦਾਨ ਕਾਰਕ ਇਕਵਚਨ ਜਦਕਿ 'ਥੋਤੋਂ/ਸੋਤੋਂ/ਥੋਥੋਂ' ਮੱਧਮ-ਪੁਰਖ ਅਪਾਦਾਨ ਕਾਰਕ ਬਹੁਵਚਨ ਪੜਨਾਂਵੀ ਰੂਪ ਵਰਤੇ ਜਾਂਦੇ ਹਨ। 'ਤੇਰਾ' ਤੇ 'ਸੋਡਾ' ਮੱਧਮ-ਪੁਰਖ ਸੰਬੰਧ ਕਾਰਕ ਇਕਵਚਨ ਪੁਲਿੰਗ ਪੜਨਾਂਵ ਰੂਪ ਅਤੇ 'ਤੇਰੀ' ਤੇ 'ਸੋਡੀ' ਮੱਧਮ-ਪੁਰਖ ਸੰਬੰਧ ਕਾਰਕ ਇਕਵਚਨ ਇਸਤਰੀਲਿੰਗ ਪੜਨਾਂਵ ਰੂਪ ਵਰਤੇ ਜਾਂਦੇ ਹਨ, ਜਦਕਿ 'ਤੇਰੇ' ਤੇ 'ਥੋਡੇ' ਮੱਧਮ-ਪੁਰਖ ਸੰਬੰਧ ਕਾਰਕ ਬਹੁਵਚਨ ਪੁਲਿੰਗ ਪੜਨਾਂਵ ਰੂਪ ਅਤੇ 'ਤੇਰੀਆਂ' ਤੇ 'ਸੋਡੀਆਂ' ਮੱਧਮ-ਪੁਰਖ ਸੰਬੰਧ ਕਾਰਕ ਬਹੁਵਚਨ ਇਸਤਰੀਲਿੰਗ ਪੜਨਾਂਵ ਰੂਪ ਵਰਤੇ ਜਾਂਦੇ ਹਨ। ਮਲਵਈ ਉਪਭਾਸ਼ਾ ਵਿੱਚ ਵਰਤੇ ਜਾਂਦੇ ਅੱਨ-ਪੁਰਖ ਪੜਨਾਂਵ ਰੂਪ ਟਕਸਾਲੀ ਪੰਜਾਬੀ ਵਾਂਗ ਹਨ। ਮਲਵਈ ਉਪਭਾਸ਼ਾ ਵਿੱਚ ਮਿਲਦੇ ਪੁਰਖਵਾਚਕ ਪੜਨਾਂਵ ਲਿੰਗ, ਵਚਨ ਤੇ ਕਾਰਕ ਅਨੁਸਾਰ ਟਕਸਾਲੀ ਪੰਜਾਬੀ ਵਾਂਗ ਹੀ ਰੂਪਾਂਤਰਿਤ ਹੁੰਦੇ ਹਨ। ਮਲਵਈ ਉਪਭਾਸ਼ਾ ਵਿੱਚ ਆਪਣਾ, ਆਪ, ਆਪੇ, ਆਬਦਾ, ਆਪਦਾ ਨਿੱਜਵਾਚਕ ਪੜਨਾਂਵ ਰੂਪ ਵਰਤੇ ਜਾਂਦੇ ਹਨ।

ਮਲਵਈ ਉਪਭਾਸ਼ਾ ਵਿੱਚ ਵਰਤੇ ਜਾਂਦੇ ਕਿਥੋਂ, ਕਿਥੇ, ਕਿੰਨੇ ਕੁ ਸਥਾਨਸੂਚਕ ਤੇ ਅਨਿਸ਼ਚਿਤ ਸੰਖਿਆਸੂਚਕ ਪ੍ਰਸ਼ਨਵਾਚਕ ਸ਼ਬਦ ਰੂਪਕ ਪੱਖ ਤੋਂ ਟਕਸਾਲੀ ਪੰਜਾਬੀ ਨਾਲ

ਮੇਲ ਖਾਂਦੇ ਹਨ ਜਦਕਿ ਕਾਰਨਸੂਚਕ, ਕਾਲਸੂਚਕ, ਵਿਧੀਸੂਚਕ, ਗੁਣਸੂਚਕ, ਨਿਸ਼ਚਿਤ ਸੰਖਿਆਸੂਚਕ ਅਤੇ ਪੜਨਾਂਵੀ ਸੂਚਕ 'ਕੱਦਦਾ', 'ਕਿੱਕਣ', 'ਕਿੱਦਾਂ', 'ਕਿੰਨਮੇਂ', ਅਤੇ 'ਕੀਹਦੈ' ਪ੍ਰਸ਼ਨਸੂਚਕ ਸ਼ਬਦ ਰੂਪਕ ਪੱਖ ਤੋਂ ਟਕਸਾਲੀ ਪੰਜਾਬੀ ਨਾਲੋਂ ਵੱਖਰੇ ਹਨ। ਮੇਲ ਪੱਖੋਂ ਮਲਵਈ ਉਪਭਾਸ਼ਾ ਦੀ ਵਾਕ ਬਣਤਰ ਪੰਜਾਬੀ ਦੀਆਂ ਹੋਰ ਉਪਭਾਸ਼ਾਵਾਂ ਜਾਂ ਟਕਸਾਲੀ ਪੰਜਾਬੀ ਨਾਲੋਂ ਬਹੁਤ ਵੱਖਰੀ ਨਹੀਂ ਹੈ। ਮਸਲਨ ਮਲਵਈ ਉਪਭਾਸ਼ਾ ਦੀ ਵਾਕ ਬਣਤਰ ਕਰਤਾ ਦੇ ਸਧਾਰਨ ਰੂਪ ਨਾਲ ਕਿਰਿਆ ਦਾ ਲਿੰਗ, ਵਚਨ ਤੇ ਪੁਰਖ ਦੇ ਪੱਖ ਤੋਂ ਮੇਲ ਹੁੰਦਾ ਹੈ। ਪਰ ਜੇ ਕਰਤਾ ਸੰਬੰਧਕੀ ਰੂਪ ਵਿੱਚ ਹੋਵੇ ਤਾ ਇਹ ਮੇਲ ਨਹੀਂ ਹੁੰਦਾ। ਇਹੋ ਸਥਿਤੀ ਕਰਮ ਨਾਂਵ ਅਤੇ ਕਿਰਿਆ ਦੀ ਹੈ। ਇਸੇ ਤਰ੍ਹਾਂ ਕਰਤਾ ਤੇ ਸਹਾਇਕ ਕਿਰਿਆ ਦਾ ਜਾਂ ਕਰਮ ਤੇ ਸਹਾਇਕ ਕਿਰਿਆ ਦੇ ਮੇਲ ਵੇਲੇ ਬਣਦਾ ਹੈ। ਨਾਂਵ ਵਾਕੰਸ਼ ਦੀ ਅੰਦਰੂਨੀ ਬਣਤਰ ਵਿੱਚ ਵਿਸ਼ੇਸ਼ਣ ਅਤੇ ਵਿਸ਼ੇਸ਼ਕ (ਨਾਂਵ) ਦਰਮਿਆਨ ਮੇਲ ਹੁੰਦਾ ਹੈ। ਇਸ ਤੋਂ ਇਲਾਵਾ ਕਰਤਾ ਦਾ ਪੂਰਕ ਨਾਲ ਮੇਲ ਹੁੰਦਾ ਹੈ। ਮਲਵਈ ਉਪਭਾਸ਼ਾ ਵਿੱਚ ਸੰਬੰਧਕ /ਦਾ/ ਦੀ ਬਜਾਏ /ਕਾ/ ਵਰਤਿਆ ਜਾਂਦਾ ਹੈ। ਇਸਦਾ ਮੇਲ ਵੀ /ਦਾ/ ਵਾਂਗ ਹੀ ਹੁੰਦਾ ਹੈ।

ਮਲਵਈ ਉਪਭਾਸ਼ਾ ਵਿੱਚ ਖੰਡੀ ਤੇ ਅਖੰਡੀ ਧੁਨੀਆਂ ਅਰਥਭੇਦਕ ਇਕਾਈ ਵਜੋਂ ਵਿਚਰਦੀਆਂ ਹਨ। ਮਲਵਈ ਉਪਭਾਸ਼ਾ ਵਿੱਚ /ਙ/ ਤੇ /ਞ/ ਧੁਨੀਆਂ ਨਾਸਿਕਤਾ ਵਜੋਂ ਨਹੀਂ ਉਚਾਰੀਆਂ ਜਾਂਦੀਆਂ, ਮਲਵਈ ਵਕਤੇ ਦੇ ਜ਼ਿਹਨ ਵਿੱਚ ਇਹਨਾਂ ਪ੍ਰਤੀ ਵਖਰੇਵਾਂ ਸਾਰਥਕ ਨਹੀਂ ਹੈ। ਅਚੇਤ ਪੱਧਰ ਤੇ ਮਲਵਈ ਬੁਲਾਰੇ /ਯ/ ਤੇ /ਵ/ ਅਰਧ-ਸਵਰ ਦਾ ਉਚਾਰਨ ਨਹੀਂ ਕਰਦਾ ਹਨ। ਟਕਸਾਲੀ ਪੰਜਾਬੀ ਵਿੱਚ ਵਰਤੇ ਜਾਂਦੀ /ਯ/ ਧੁਨੀ ਦੇ ਉਚਾਰਨ ਸਮੇਂ ਮਲਵਈ ਬੁਲਾਰਾ /ਜ/ ਧੁਨੀ ਦਾ ਉਚਾਰਨ ਕਰਦਾ ਹੈ। ਟਕਸਾਲੀ ਪੰਜਾਬੀ ਵਿੱਚ ਵਰਤੀ ਜਾਂਦੀ /ਵ/ ਧੁਨੀ ਦਾ ਉਚਾਰਨ ਮਲਵਈ ਉਪਭਾਸ਼ਾ ਵਿੱਚ ਨਹੀਂ ਕੀਤਾ ਜਾਂਦਾ। ਅਚੇਤ ਪੱਧਰ ਤੇ ਮਲਵਈ ਬੁਲਾਰਾ /ਵ/ ਧੁਨੀ ਲਈ /ਬ/ ਜਾਂ /ਮ/ ਧੁਨੀਆਂ ਦੀ ਵਰਤੋਂ ਕਰਦਾ ਹੈ। ਜਿਵੇਂ ਵੀਰ ਲਈ ਬੀਰ ਤੇ ਤੀਵੀਂ ਲਈ ਤੀਮੀਂ। ਮਲਵਈ ਉਪਭਾਸ਼ਾ ਵਿੱਚ ਉਲਟਜੀਭੀ ਧੁਨੀਆਂ /ਟ,ਠ,ਡ,ਣ/ ਨੂੰ ਜ਼ਿਆਦਾ ਬੋਲਿਆ ਜਾਂਦਾ ਹੈ। ਜਿਵੇਂ ਦੇਰ ਨੂੰ ਡੇਰ, ਤੋਰ ਨੂੰ ਟੋਰ ਆਦਿ। ਮਲਵਈ ਉਪਭਾਸ਼ਾ

ਵਿੱਚ ਇਹਨਾਂ ਧੁਨੀਆਂ ਦੇ ਵਿਅੰਜਨ ਰੂਪੀ ਉਚਾਰਨ ਦੇ ਨਾਲ ਸੁਰ ਵੀ ਲਗਾਉਣੀ ਪੈਂਦੀ ਹੈ। ਟਕਸਾਲੀ ਪੰਜਾਬੀ ਦੇ ਮੁਕਾਬਲੇ ਮਲਵਈ ਉਪਭਾਸ਼ਾ ਵਿੱਚ /ਰ/ ਧੁਨੀ ਸ਼ਬਦਾਂ ਦੇ ਅੰਤ ਵਿੱਚ ਲੋਪ ਹੁੰਦੀ ਨਜ਼ਰ ਹੁੰਦੀ ਹੈ। ਜਿਵੇਂ ਸੂਤਰ ਨੂੰ ਸੂਤ, ਮੂਤਰ ਨੂੰ ਮੂਤ, ਦੋਹਤਰਾ ਨੂੰ ਦੋ੍ਤਾ ਜਾਂ ਦੋਹਤਾ। ਕਈ ਵਾਰ ਸ਼ਬਦ ਦੇ ਸ਼ੁਰੂ ਵਿੱਚ ਆਉਂਦੀ /ਹ/ ਧੁਨੀ ਦਾ ਉਚਾਰਨ ਨਹੀਂ ਹੁੰਦਾ, ਜਿਵੇਂ ਹਥੌੜਾ ਨੂੰ ਥੌੜਾ ਤੇ ਹਥੇਲੀ ਨੂੰ ਥੇਲੀ। ਇਸ ਉਪਭਾਸ਼ਾ ਵਿੱਚ ਵਕਤਾ /ਸ਼/ ਦੀ ਥਾਂ /ਸ/ ਜਾਂ /ਛ/ ਉਚਾਰਦੇ ਹਨ। ਮਲਵਈ ਵਕਤੇ ਅਚੇਤ ਪੱਧਰ ਤੇ /ਸ਼/ ਧੁਨੀ ਦਾ ਉਚਾਰਨ ਨਹੀਂ ਕਰਦੇ ਹਨ। ਜਿਵੇਂ, ਸ਼ਰਮ ਨੂੰ ਛਰਮ, ਸ਼ੌਂਕਣ ਨੂੰ ਛੌਂਕਣ ਆਦਿ। ਮਲਵਈ ਉਪਭਾਸ਼ਾ ਵਿੱਚ ਸ਼ਬਦ ਦੀ ਮੁੱਢਲੀ /ਅ/ ਅਤੇ /ਇ/ ਧੁਨੀ ਕਈ ਵਾਰ ਗਾਇਬ ਹੋ ਜਾਂਦੀ ਹੈ, ਜਿਵੇ ਅਨਾਜ ਨੂੰ ਨਾਜ, ਇਲਾਜ ਨੂੰ ਲਾਜ ਉਚਾਰ ਦਿੱਤਾ ਜਾਂਦਾ ਹੈ। ਮਲਵਈ ਉਪਭਾਸ਼ਾ ਵਿੱਚ ਸ਼ਬਦ-ਸੁਰ ਅਤੇ ਵਾਕ ਸੁਰ ਵਿਦਮਾਨ ਹੈ। ਮਲਵਈ ਉਪਭਾਸ਼ਾ /ਉ/ ਤੇ /ਓ/ ਅੰਤਕ ਸਵਰ /ਏ/ ਵਿੱਚ ਬਦਲ ਜਾਂਦੇ ਹਨ, ਜਿਵੇ, ਘਿਓ ਨੂੰ ਘੇ, ਪਿਓ ਨੂੰ ਪੇ ਆਦਿ। ਮਲਵਈ ਉਪਭਾਸ਼ਾ ਵਿੱਚ ਮਿਲਦੀ ਧੁਨੀ /ਮ/ ਨਾਸਿਕਤਾ ਸਹਿਤ ਉਚਾਰ ਦਿੱਤੀ ਜਾਂਦੀ ਹੈ, ਜਿਵੇਂ- ਕਿਮੇਂ, ਜਿਮੇਂ, ਇਮੇਂ ਆਦਿ। ਮਲਵਈ ਉਪਭਾਸ਼ਾ ਅਕਾਰਨ ਨਾਸਿਕਤਾ ਬਹੁਤ ਜ਼ਿਆਦਾ ਹੈ, ਜਿਵੇਂ – ਸਾਇਕਲ ਨੂੰ ਸ਼ੈਂਕਲ, ਐਤਵਾਰ ਨੂੰ ਐਂਤਵਾਰ, ਕਰੀਦਾ ਨੂੰ ਕਰੀਂਦਾ ਆਦਿ।

ਵਾਸਤਵ ਵਿੱਚ ਇਹ ਉਪਭਾਸ਼ਾਈ ਵਰਤਾਰਾ ਬੋਲਚਾਲ ਦੇ ਪੱਧਰ ਤੇ ਵਰਤਦਾ ਹੈ। ਬੋਲਚਾਲੀ ਭਾਸ਼ਾ ਦੇ ਵਾਕਾਂ ਦੀ ਬਣਤਰ ਆਂਚਲਿਕ ਸੁਭਾਅ ਵਾਲੀ ਹੁੰਦੀ ਹੈ, ਜਿਨ੍ਹਾਂ ਦੀ ਭਾਵ-ਜੁਗਤ ਨੂੰ ਆਂਚਲਿਕ ਸੋਝੀ ਤੋਂ ਬਿਨ੍ਹਾਂ ਨਹੀਂ ਸਮਝਿਆ ਜਾ ਸਕਦਾ। ਦੂਜਾ ਤੱਥ ਇਹ ਹੈ ਕਿ ਬੋਲਚਾਲੀ ਭਾਸ਼ਾ ਵਿਭਿੰਨ ਸਮਾਜ-ਭਾਸ਼ਾਈ ਸਥਿਤੀਆਂ ਤੋਂ ਵੀ ਪ੍ਰਭਾਵਿਤ ਹੁੰਦੀ ਹੈ। ਇਸ ਖੋਜ ਕਾਰਜ ਦੌਰਾਨ ਮਲਵਈ ਉਪਭਾਸ਼ਾ ਦੀ ਵਾਕ ਬਣਤਰ ਦਾ ਅਧਿਐਨ ਕਰਦਿਆਂ ਪੰਜਾਬੀ ਵਾਕ ਬਣਤਰ ਕੁਝ ਨਵੇਂ ਤੱਥ ਵੀ ਉਜਾਗਰ ਹੋਏ ਹਨ। ਮਲਵਈ ਵਾਕ ਬਣਤਰ ਵਿੱਚ /ਗਾ/ ਦੀ ਵਰਤੋਂ ਨਿਸ਼ਚਿਤਤਾ ਦੀ ਸੂਚਕ ਹੁੰਦੀ ਹੈ। 'ਮੈਂ ਜਾਨੈਗਾ' ਦਾ ਅਰਥ ਨਿਸ਼ਚਿਤਤਾ ਦਾ ਸੂਚਕ ਹੈ। ਇਸੇ ਤਰ੍ਹਾਂ 'ਮੈਂ ਗਿਆ ਸੀਗਾ' ਦਾ ਅਰਥ ਹੈ ਬੀਤੇ ਸਮੇਂ ਵਿੱਚ ਨਿਸ਼ਚਿਤਤਾ। ਵਾਕ ਬਣਤਰ

ਵਿੱਚ 'ਇਕਸੀ' 'ਇਕ' ਨੂੰ ਆਦਿ–ਨਿਪਾਤ (Definite article) ਦੇ ਭਾਵ ਵਿੱਚ ਵੀ ਵਰਤਿਆ ਜਾਂਦਾ ਹੈ। ਇਸੇ ਤਰ੍ਹਾਂ ਮਲਵਈ ਵਾਕ ਬਣਤਰ ਵਿੱਚ ਪਦ-ਕ੍ਰਮ ਟੈਕਸਟ ਦੀ ਬਣਤਰ ਵਿੱਚ ਸ਼ਬਦਾਂ ਦੀ ਅਹਿਮੀਅਤ ਅਨੁਸਾਰ ਹੁੰਦਾ ਹੈ। ਜਿਵੇਂ: 'ਇਕ ਸੀ ਚਿੜੀ। ਚਿੜੀ ਲਿਆਈ ਚੌਲਾਂ ਦਾ ਦਾਣਾ।' ਇਥੇ ਕਿਰਿਆਵੀ ਰੂਪ ਦੀ ਤਰਤੀਬ ਅਹਿਮੀਅਤ ਅਨੁਸਾਰ ਹੈ। ਅਜਿਹੇ ਤੱਥਾਂ ਦੇ ਆਧਾਰ ਉੱਤੇ ਹੀ ਕਿਸੇ ਭਾਸ਼ਾ ਦੀ ਉਪਭਾਸ਼ਾਈ ਵਿਲੱਖਣਾ ਨੂੰ ਨਿਰਧਾਰਿਤ ਕੀਤਾ ਜਾ ਸਕਦਾ ਹੈ।

# ਪੁਸਤਕ ਸੂਚੀ

**ਪੰਜਾਬੀ**


ਅਣਖੀ, ਰਾਮ ਸਰੂਪ. 2009. **ਦੇਸ ਮਾਲਵਾ**. ਚੰਡੀਗੜ੍ਹ : ਲੋਕਗੀਤ ਪ੍ਰਕਾਸ਼ਨ.

ਅਗਨੀਹੋਤਰੀ, ਵੇਦ. 1981. **ਪਰਿਚਾਇਕ ਭਾਸ਼ਾ ਵਿਗਿਆਨ.** ਜਲੰਧਰ : ਦੀਪਕ ਪਬਲੀਸ਼ਰਜ.

-----------------**2008. ਸ਼ਬਦ ਸਰੋਕਾਰ**. ਜਲੰਧਰ : ਦੀਪਕ ਪਬਲੀਸ਼ਰਜ.

ਅਗਰਵਾਲ, ਚਮਨ ਲਾਲ. 1979. **ਪੰਜਾਬੀ ਰੂਪ ਵਿਗਿਆਨ**. ਚੰਡੀਗੜ੍ਹ : ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ ਬੁੱਕ ਬੋਰਡ.

ਅਮਰਜੀਤ ਸਿੰਘ (ਸੰਪਾਦਕ). 1989. **ਪੰਜਾਬੀ ਦਾ ਭਾਸ਼ਾ ਸੰਸਾਰ.** ਪਟਿਆਲਾ : ਪੰਜਾਬੀ ਯੂਨੀਵਰਸਿਟੀ.

ਅਰੁਣ, ਵਿੱਦਿਆ ਭਾਸਕਰ. 1996. **ਪੰਜਾਬੀ ਭਾਸ਼ਾ ਦਾ ਇਤਿਹਾਸ**. ਪਟਿਆਲਾ : ਪੰਜਾਬੀ ਯੂਨੀਵਰਸਿਟੀ.

ਸੰਘਾ, ਸੁਖਵਿੰਦਰ ਸਿੰਘ. 1999. **ਪੰਜਾਬੀ ਭਾਸ਼ਾ ਵਿਗਿਆਨ.** ਜਲੰਧਰ : ਪੰਜਾਬੀ ਭਾਸ਼ਾ ਅਕਾਦਮੀ.

--------------. 2014. **ਪੰਜਾਬੀ ਧੁਨੀ ਵਿਉਂਤ ਸਿਧਾਂਤ ਤੇ ਵਿਹਾਰ.** ਅੰਮ੍ਰਿਤਸਰ : ਗੁਰੂ ਨਾਨਕ ਦੇਵ ਯੂਨੀਵਰਸਿਟੀ.

ਸਿੱਧੂ, ਪਰਮਜੀਤ ਸਿੰਘ. 1990. **ਮਾਨਵ ਵਿਗਿਆਨਕ ਭਾਸ਼ਾ ਵਿਗਿਆਨ**. ਪਟਿਆਲਾ : ਪੰਜਾਬੀ ਯੂਨੀਵਰਸਿਟੀ.

---------------. 1991. **ਪੰਜਾਬੀ ਵਾਕੰਸ਼ ਜੁਗਤ**. ਅੰਮ੍ਰਿਤਸਰ : ਕਸਤੂਰੀ ਲਾਲ ਐਂਡ ਸੰਨਜ਼.

ਸ਼ਰਮਾ, ਤਰਸੇਮ. 2014. **ਮਾਲਵਾ ਦੀ ਮੌਜੂਦਾ ਸਥਿਤੀ : ਮੁੱਦੇ ਅਤੇ ਮੁਲਾਂਕਣ**. ਚੰਡੀਗੜ੍ਹ : ਲੋਕਗੀਤ ਪ੍ਰਕਾਸ਼ਨ.

ਹਰਕੀਰਤ ਸਿੰਘ. 1964. **ਭਾਸ਼ਾ ਅਤੇ ਭਾਸ਼ਾ ਵਿਗਿਆਨ.** ਚੰਡੀਗੜ੍ਹ : ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ ਬੁੱਕ ਬੋਰਡ.

--------------. 1980. **ਰੂਪਾਂਤਰੀ ਵਿਆਕਰਨ**. ਚੰਡੀਗੜ੍ਹ : ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ ਬੁੱਕ ਬੋਰਡ.

--------------. 1988. **ਪ੍ਰਮਾਣਿਕ ਪੰਜਾਬੀ ਵਿਆਕਰਨ**. ਚੰਡੀਗੜ੍ਹ : ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ ਬੁੱਕ ਬੋਰਡ.

ਕੰਬੋਜ, ਚੰਚਲ ਸਿੰਘ. 1995. **'ਪੜਨਾਵਾਂ ਦਾ ਰੂਪ ਅਤੇ ਵਾਕ ਵਿਗਿਆਨ'**. ਖੋਜ ਪਤ੍ਰਿਕਾ (ਅੰਕ -41). ਪਟਿਆਲਾ: ਪੰਜਾਬੀ ਯੂਨੀਵਰਸਿਟੀ.

ਗੰਗਾਵਾਲਾ, ਕਰਮ ਸਿੰਘ. 1949. **ਨਵੀਨ ਪੰਜਾਬੀ ਵਿਆਕਰਨ (ਭਾਗ-3).** ਅੰਮ੍ਰਿਤਸਰ. ਐਜੂਕੇਸ਼ਨਲ ਪਬਲਿਸ਼ਰ.

ਗੁਪਤਾ, ਬਲਦੇਵ ਰਾਜ. 1981. **ਭਾਸ਼ਾ-ਵਿਗਿਆਨ ਤੇ ਪੰਜਾਬੀ ਭਾਸ਼ਾ ਦੀ ਬਣਤਰ**. ਪਟਿਆਲਾ : ਪੈਪਸੂ ਬੁੱਕ ਡਿਪੋ.

ਚੀਮਾ, ਬਲਦੇਵ ਸਿੰਘ. 2005. **ਪੰਜਾਬੀ ਵਾਕ ਪ੍ਰਬੰਧ ਬਣਤਰ ਤੇ ਕਾਰਜ**. ਪਟਿਆਲਾ : ਪੰਜਾਬੀ ਯੂਨੀਵਰਸਿਟੀ.

ਜੱਸਲ, ਕਵਲਜੀਤ ਕੌਰ. 1998. **ਪੰਜਾਬੀ ਨਾਂਵ ਵਾਕੰਸ਼** : **ਰੂਪ ਤੇ ਕਾਰਜ**. ਅੰਮ੍ਰਿਤਸਰ : ਰਵੀ ਸਾਹਿਤ ਪ੍ਰਕਾਸ਼ਨ.

------------------. 2001. **ਖੋਜ ਦਰਪਣ (ਭਾਸ਼ਾ ਵਿਸ਼ੇਸ਼ ਅੰਕ-1).** ਅੰਮ੍ਰਿਤਸਰ : ਗੁਰੂ ਨਾਨਕ ਯੂਨੀਵਰਸਿਟੀ.

------------------. 2002. **ਪੰਜਾਬੀ ਵਿਆਕਰਨ ਦੇ ਕੁੱਝ ਪੱਖ**. ਅੰਮ੍ਰਿਤਸਰ : ਰਵੀ ਸਾਹਿਤ ਪ੍ਰਕਾਸ਼ਨ.

ਜਗਜੀਤ ਸਿੰਘ. 1988. **ਪੰਜਾਬੀ ਵਿਆਕਰਨ ਸ਼੍ਰੇਣੀਆਂ ਅਤੇ ਇਕਾਈਆਂ**. ਜਲੰਧਰ : ਨਿਊ ਬੁੱਕ ਕੰਪਨੀ.

ਜੋਗਾ ਸਿੰਘ. 1977. ਭਾਸ਼ਾ ਵਿਗਿਆਨ. **ਸਮਾਜ ਵਿਗਿਆਨ ਪੱਤ੍ਰਿਕਾ (ਅੰਕ-42).** ਪਟਿਆਲਾ: ਪੰਜਾਬੀ ਯੂਨੀਵਰਸਿਟੀ.

---------. 2003. '**ਪੰਜਾਬੀ ਦਾ ਪਦ-ਕ੍ਰਮ**'. **ਅਲੋਚਨਾ (ਅੰਕ-200).** ਲੁਧਿਆਣਾ : ਪੰਜਾਬੀ ਸਾਹਿਤ ਅਕਾਡਮੀ.

ਢੀਂਗਰਾ, ਪਰਮਜੀਤ ਸਿੰਘ. 2010. **ਭਾਸ਼ਾ** : **ਪ੍ਰਬੰਧ ਤੇ ਵਿਹਾਰ.** ਜਲੰਧਰ : ਦੀਪਕ ਪਬਲੀਸ਼ਰਜ਼.

ਦਾਖਾ, ਕਰਤਾਰ ਸਿੰਘ. ਮਿਤੀਹੀਣ. **ਮਾਲਵਾ ਇਤਿਹਾਸ**. ਲੁਧਿਆਣਾ : ਪੰਜਾਬ ਗਿਆਨੀ ਪ੍ਰੈਸ.

ਦੁਨੀ ਚੰਦਰ. 1959. **ਪੰਜਾਬੀ ਭਾਸ਼ਾ ਦਾ ਵਿਕਾਸ**. ਚੰਡੀਗੜ੍ਹ : ਪੰਜਾਬ ਯੂਨੀਵਰਸਿਟੀ.

---------. 1964. **ਪੰਜਾਬੀ ਭਾਸ਼ਾ ਦਾ ਵਿਆਕਰਨ.** ਚੰਡੀਗੜ੍ਹ : ਪੰਜਾਬ ਯੂਨੀਵਰਸਿਟੀ.

ਨਾਹਰ ਸਿੰਘ (ਡਾ). 1985. **ਕਾਲਿਆ ਹਰਨਾਂ ਰੋਹੀਏ ਫਿਰਨਾ. ਪਟਿਆਲਾ** : ਪੰਜਾਬੀ ਯੂਨੀਵਰਸਿਟੀ.

ਪੁਆਰ, ਜੇ. ਐਸ. (ਸੰਪਾ.). 1988. **ਭਾਸ਼ਾ ਵਿਗਿਆਨ** : **ਸੰਕਲਪ ਅਤੇ ਦਿਸ਼ਾਵਾਂ.** ਜਲੰਧਰ : ਪੰਜਾਬੀ ਭਾਸ਼ਾ ਅਕਾਦਮੀ.

ਪੁਰੀ, ਬਿਹਾਰੀ ਲਾਲ. 1876. **ਪੰਜਾਬੀ ਵਿਆਕਰਨ**. ਲਾਹੌਰ : ਲਾਹੌਰ ਬੁੱਕ ਸ਼ਾਪ.

ਪ੍ਰੇਮ ਪ੍ਰਕਾਸ਼ ਸਿੰਘ. 2002. **ਸਿਧਾਂਤਕ ਭਾਸ਼ਾ ਵਿਗਿਆਨ**. ਪਟਿਆਲਾ : ਮਦਾਨ ਪਬਲੀਕੇਸ਼ਨ.

-------------. 2002. **ਰੂਪ ਵਿਗਿਆਨ ਅਤੇ ਪੰਜਾਬੀ ਸ਼ਬਦ ਰਚਨਾ**. ਪਟਿਆਲਾ : ਮਦਾਨ ਪਬਲੀਕੇਸ਼ਨ.

ਬਰਾੜ, ਬੂਟਾ ਸਿੰਘ. 2003. '**ਰੂਪਾਂਤਰੀ ਸਿਰਜਨਾਤਮਕ ਵਿਆਕਰਨ**'. ਅਲੋਚਨਾ (ਅੰਕ 200). ਲੁਧਿਆਣਾ : ਪੰਜਾਬੀ ਸਾਹਿਤ ਅਕਾਦਮੀ.

----------------. 2004. **ਪੰਜਾਬੀ ਭਾਸ਼ਾ : ਸ੍ਰੋਤ ਤੇ ਸਰੂਪ**. ਅੰਮ੍ਰਿਤਸਰ : ਵਾਰਿਸ ਸ਼ਾਹ ਫਾਊਂਡੇਸ਼ਨ.

----------------. 2008. **ਪੰਜਾਬੀ ਵਿਆਕਰਨ : ਸਿਧਾਂਤ ਤੇ ਵਿਹਾਰ**. ਲੁਧਿਆਣਾ : ਚੇਤਨਾ ਪ੍ਰਕਾਸ਼ਨ.

----------------. 2009. **ਪੰਜਾਬੀ ਭਾਸ਼ਾ ਅਤੇ ਸਾਹਿਤ : ਭਾਸ਼ਾਈ ਸਰੋਕਾਰ**. ਜਲੰਧਰ : ਦੀਪਕ ਪਬਲੀਸ਼ਰਜ਼.

----------------. 2014. **ਭਾਸ਼ਾਵਿਗਿਆਨ : ਸਿਧਾਂਤ ਤੇ ਵਿਹਾਰ**. ਲੁਧਿਆਣਾ : ਲਾਹੌਰ ਬੁੱਕਸ.

ਰਾਮ ਸਿੰਘ. 1930. **ਵੱਡਾ ਪੰਜਾਬੀ ਵਿਆਕਰਨ (ਭਾਗ ਦੂਜਾ).** ਅੰਮ੍ਰਿਤਸਰ : ਭਾਈ ਪ੍ਰਤਾਪ ਸਿੰਘ, ਭਾਈ ਸੁੰਦਰ ਸਿੰਘ


## English :

Agnihotri, Rama Kant. 2006. **Hindi An Essential Grammar**. London : Routledge

Baker, Mark C. 2008. **The Syntax of Agreement and Concord**. London: Cambridge University Press.

Bhatia, Tej. K. 1993. **Punjabi : A Cognitive-Descriptive Grammar**, New Fetter Lane, London

Bloomfield, L. 1935. **Language**. London: Allen and Unwin.

Chametzky, Robert A. 2000. **Phrase Structure From GB to Minimalism**. UK : Blackwell Publishing.

Carnie, Andrew. 2007. **Phonology**. UK : Blackwell Publishing.

Chafe, W.L. 1970. **Meaning and the Structure of Language**. Chicago : University of Chicago Press.

Chomsky, N. 1957. **Syntactic Structures**. London: The Hauge Mouton

---------. 1964. **Current Issues in Linguistic Theory**. The Hauge : Mouton

---------. 1965. **Aspects the Theory of Syntax**. London: MIT Press.

---------. 1976. **Reflections on Language**. Fontana/Collins.

---------. 1965. **Lectures on Government and Bindings**. Dordrcht : Foris

Choudhary, P.K. 2012. **Ho Syntax** (Ph.D. Unpublished thesis). Mysore : Mysore University.

Corbett, Greville G. 2006. **Agreement**. New York : Cambridge University Press.

Cristal, D. 1978. **A First Dictionary of Linguistics and Phonetics**. New Delhi : Select Book Services.

Dik, S. 1978. **Functional Grammar**. North Holland : Amsterdam.

Fries, Charles C. 1957. **The Structure of English**. London: Longman Group.

Filmore, C.J. 1975. **Principles of Case Grammar : The Structure of Language and**

**Meaning**. Tokyo : Sansiedo Publishing Company.

Fowler, Roger. 1971. **An Introduction to Transformational Syntax**. London : Routledge and Kegan Paul Ltd.

Freidin, Robert. 2007. **Generative Grammar Theory and History**. London : Routledge Tylore & Francis Group.

Gill, Harjeet Singh, Gleason, H.A. (Jr.). 1969. **A Reference Grammar of Punjabi**. Patiala: Punjabi University.

Gill, Mukhtiar. 1996. **Sound Patterns in Malwai** (Pakha Sanjam Vol. 21). Patiala : Punjabi University.

Grierson. 1961. **Grierson on Punjab**. Punjab : Language Department.

Hockett, Charles F. 1973. **A Course in Modern Linguistics**. New Delhi: Oxford and Ibh Publishing Co.

Hornstein, Norbert. 2009. **A Theory of Syntax**. London: Cambridge University Press.

Hudson, R.A. 1984. **Word Grammar**. Oxford : Basil Blackwell.

Hudson, Richard. 2010. **An Introduction to Word Grammar**. New York : Cambridge University Press.

Jesperson, Otto. 1924. **The Philosophy of Grammar**. London: George Allen and Unwin Ltd.

-----------------. 1954. **Essentials of English Grammar**. London: George Allen and Unwin Ltd.

Joga Singh. 1993. **Case and Agreement in Hindi: A G. B. Approach** Unpublished Ph.D. Thesis. York: University of York.

Kachru, Yamuna. 2006. **Hindi**. Amsterdam/Philadelphia : John Benjamins Publishing Company,

Koul, Omkar N. 2008. **Modern Hindi Grammar**. Springfield, USA : Dunwoody Press,

Lyons, John. 1968**. Introduction to Theoretical Linguistics**. London: Cambridge University Press.

------. 1971. **New Horizons in Linguistics**. England: Penguin Books.

------. 1985. **Language and Linguistics: An Introduction**. London: Cambridge University Press.

Mathews, P.H. 1997. **The Concise Oxford Dictionary of Linguistics**. New York : Oxford University Press.

-------------------. 2007. **Syntactic Relations**. New York : Cambridge University Press.

------------------. 1991. **Morphology**. Cambridge: Cambridge University Press.

Miller, Jim. 2002. **An Introduction to English Syntax**. Edinburgh : Edinburgh University Press

Miller, Jim. 2011. **A Critical Introduction to Syntax**. London : Continuum.

Moravcsik, Edith A. 2006. **An Introduction to Syntactic Theory**. London : Continuum.

Moravcsik, Edith A. 2006. **An Introduction to Syntax**. London : Continuum.

Newton, E.P. 1961. **Punjabi Manual and Grammar**. Patiala: Language Department.

Nida, E.A. 1965. **Morphology-The Descriptive Analysis of Words**. USA: University of Michigan Press.

Palmer, Frank. 1971. **Grammar**. The English Language Book Society and Penguin Books.

Puar, J.S. 1990. **The Punjabi Verb : Form and Function**. Patiala : Punjabi University.

------. 1994. **Grammatical Roles and Relations**. London: Cambridge University Press.

Quirk, R. and Others. 1973. **A University Grammar of English**. London: Longman Group Limited.

Radford, Andrew. 1988. **Transformational Grammar**. London: Cambridge University Press.

Robert D. Van Valin(Jr). 2004. **An Introduction to Syntax.** London: Cambridge University Press.

Robins, H.R. 1967. **A Short History Of Linguistics**. Longmans.

Saussure, Ferdinand de. 1974. **Course in General Linguistics**. Glasgow: William Collins Sons and Co. Ltd.

Sandhu, B.S. 1968. **A Descriptive Grammar of Puadi in Parkh-II.** Chandigarh : Punjab University

Singh, Suraj Bhan. 2012. **A Syntactic Grammar of Hindi**. New Delhi : Ocean Books Pvt. Ltd.

S.K. Verma and N. Krishnaswamy. 1989. **Modern Linguistics : An introduction**. Delhi : Oxford University Press.

Sobin, Nicholas. 2011. **Syntactic Analysis**. West Sussex : Wiley-Blackwell.

Steedman, Mark. 2001. **The Syntactic Process**. London : MIT Press.

Spencer, Andrew. 1996. **Phonology**. UK : Blackwell Publishing.

Varshney, Radhey L. 2005. **An Introductory Text Book of Linguistics and Phonetics**. Bareilly : Student Store.

Yule, George. 1996. **The Study of Language**. London: Cambridge University Press.

## ਅੰਤਿਕਾ

### ਗੁਰੂ ਅਰਜਨ ਦੇਬ ਜੀ

ਓਦੋਂ ਰਾਜਾ ਅਕਬਰ ਪਾਤਸਾਹ ਤੀ ਰਾਜਾ। ਅਕਬਰ ਪਾਤਸਾਹ ਨੂੰ ਲੋਕਾਂ ਨੇ ਜਾ ਕਹਤਾ ਕਿ ਆਪਾਂ ਨੂੰ ਬਈਮਾਨ ਕਹਿਐ। ਅਕਬਰ ਪਾਤਸਾਹ ਨੇ ਹੁਕਮ ਸੁਣਾ ਤਾ ਕਿ ਤੂੰ ਸਾਨੂੰ ਸੁਣਾ ਉਰੇ ਆ ਕੇ ਇਹ। ਦਿੱਲੀ ਰਹਿੰਦਾ ਤੀ ਦਿੱਲੀ ਤੀ ਅਕਬਰ ਪਾਤਸਾਹ। ਪੰਜਮੇਂ ਪਾਤਸਾਹ ਨੇ ਬੰਦਾ ਤੋਰਤਾ ਅਬਦਾ। ਕਹਿਤਾ ਚਿਜਕਣਾ ਨੀ ਡਰਨਾ ਨੀ ਕਿਸੇ ਤੋਂ ਜੋ ਸਹੀ ਗੱਲ ਐ ਓਹ ਕਰੀਂ ਤੂੰ। ਹੁਣ ਅਕਬਰ ਪਾਤਸਾਹ ਤਾਂ ਬਹੁਤ ਤਬਤੇ ਤੇ ਤੀ ਹਰੇਕ ਬੰਦਾ ਉਸਦੇ ਮੂਰੇ ਬੀ ਨੀ ਗੱਲ ਕਰ ਸਕਦਾ ਤੀ। ਜਦ ਉਸਨੇ ਕਹਾਣੀ ਸੁਣਾਉਣੀ ਸੁਰੂ ਕਰੀ। ਮਤਲਬ ਉਥੇ ਤਾਂ ਡਰ ਗਿਆ ਓਹ। ਜੱਖ ਗਿਆ ਜਾਣੀ। ਉਥੇ ਕਹਿਣਾ ਤਾਂ ਤੀ ਭਰ ਭਰ ਪਾਣੀ ਭਰਦੀਆਂ ਪਾਣੀ ਭਰਨ ਭੰਡਾਰ। ਸਲਾਘਾ ਕਰੀ ਤੀ ਓਨੇ। ਓਨੇ ਜਦੋਂ ਪੜ ਕੇ ਸੁਣਾਇਆ ਪਈ ਮਿੱਟੀ ਬਈਮਾਨ ਦੀ ਪੇੜੇ ਪਈ ਘੁਮਾਰ। ਓਥੋਂ ਫੇਰ ਅਕਬਰ ਪਾਤਸਾਹ ਤਿੜਕ ਗਿਆ। ਗਲਤ ਹੋ ਗਿਆ। ਏਨੂੰ ਮੌਤ ਦੀ ਸਜਾ ਦਿਓ। ਪੰਜਮੇਂ ਪਾਤਸਾਹ ਨੂੰ ਓਥੋ ਮੌਤ ਦੀ ਸਜਾ ਹੋਈ ਤੀ। ਜਿਹੜੀ ਫੇਰ ਆ ਕੇ ਏਥੇ ਲਾਹੌਰ ਤੱਤੀਆਂ ਤਬੀਆਂ ਤੇ ਬਹਾਇਐ। 52 ਰਾਜੇ ਤੇ ਗਵਾਲੀਅਰ ਦੇ ਕਿਲੇ 'ਚ ਕੈਦ ਕਰਲੇ ਅਕਬਰ ਪਾਤਸਾਹ। ਰਾਜਿਆਂ ਨੂੰ ਕਹਿਤਾ ਏਨੂੰ ਸਜਾ ਦਿਓ ਮੌਤ ਦੀ ਨਹੀਂ ਕੇਰਾਂ ਤੁਸੀਂ ਜੇਲ੍ਹ 'ਚ ਚੱਲੋ। ਓਹ ਕਹਿੰਦੇ ਅਸੀਂ ਤਾਂ ਜੇਲ੍ਹ ਈ ਕੱਟ ਲਾਂਗੇ, ਐਹੇ ਜੇ ਰਹਿਬਰ ਨੂੰ ਅਸੀਂ ਮਾਰਦੇ ਨੀ। ਫੇਰ ਓਹ ਗਵਾਲੀਅਰ ਦੇ ਕਿਲੇ 'ਚੋਂ ਇਹ ਛੇਮੇਂ ਪਾਤਸਾਹ ਨੇ ਛੁਡਾਏ ਨੇ। ਫੇਰ ਜੀ ਓਥੋਂ ਗੱਲ ਤੁਰੀ ਆਉਂਦੀ-ਆਉਂਦੀ ਮੌਤ ਦੀ ਸਜਾ ਲਿਖ ਕੇ ਕਾਗਜਾਂ ਤੇ ਧਰਤੀ ਕਿ ਕੋਈ ਦਿੰਦਾ ਤਾਂ ਹੈ ਨੀ ਚਲ ਚੁੱਪ ਕਰਜੋ। ਫੇਰ ਜਦੋਂ ਇਹ ਪਿਰਥੀਆ ਤੇ ਨੰਦੂ ਬਜੀਰ ਤੇ ਏਨਾਂ ਨੇ ਨੰਗੀ ਕਰਨੀ ਸੁਰੂ ਕਰਤੀ। ਏਨੇ ਨੂੰ ਨੰਦੂ ਬਜੀਰ ਨੇ ਸਾਕ ਕਰਤਾ ਪੰਜਮੇਂ ਪਾਤਸਾਹ ਦੇ ਪੁੱਤ ਨੂੰ। ਓਹ ਕਹਿੰਦਾ ਜੀ ਮੈਨੂੰ ਮਨਜੂਰ ਐ ਲਟਕੀ। ਕੁਸ ਲੇਣਾ ਨੀ ਕੁਸ ਦੇਣਾ ਨੀ। ਜਦੋਂ ਘਰੇ ਆ ਗੱਲ ਬਜੀਰਨੀ ਕੋਲੇ ਤੋਰੀ, ਜਿਹੜੀ ਨੰਦੂ ਦੇ ਘਰ ਆਲੀ ਤੀ। ਜਿਹੜਾ ਬਾਮਣ ਤੀ ਨੰਦੂ ਦੇ ਨਾਲ ਓਨੇ ਕਹਿਤਾ ਕਿ

ਓ ਤਾਂ ਓਈਂ ਸਾਧ ਜੇ ਨੇ। ਚੰਗੇ ਤਾਂ ਬੰਦੇ ਹੈ ਨੀ। ਬਜ਼ੀਰਨੀ ਕਹਿੰਦੀ ਮੇਰੀ ਤੂੰ ਚਬਾਰੇ ਦੀ ਇੱਟ ਮੋਰੀ ਨੂੰ ਲਾ ਆਇਐਂ। ਓ ਕਹਿੰਦੀ ਪਈ ਸਾਕ ਮੁੜਬਾ ਲਿਆਓ। ਚੰਦੂ ਕਹਿੰਦਾ ਪਈ ਚੱਲ ਆਪਾਂ ਮੁੜਬਾ ਲਿਉਨੇ ਆਂ। ਜਦੋਂ ਜਾ ਬੈਠੇ ਤਾਂ ਗੁਰੂ ਪਾਤਸਾਹ ਕੱਢ ਕੇ ਰੁਪਈਆ ਫੜਾ ਤਾ ਪਹਿਲਾਂ ਈ। ਨੰਦੂ ਸੋਚਿਆ ਨਾਲੇ ਸੱਪ ਮਰ ਗਿਆ ਨਾਲੇ ਸੋਟਾ ਰਹਿ ਗਿਆ। ਏਨੇ ਤਾਂ ਆਪ ਈ ਸਾਕ ਮੋੜਤਾ। ਮਤਲਬ ਓਥੋਂ ਫੇਰ ਜਿੱਦਬਾਜੀ ਪੈ ਗੀ ਏਨਾ ਦੀ ਆਪ 'ਚ। ਜਿੱਦਬਾਜੀ ਪਈ ਤਾਂ ਫੇਰ ਨੰਦੂ ਦਿੱਲੀ ਗਿਆ। ਓਦੋਂ ਜਹਾਂਗੀਰ ਦਾ ਰਾਜ ਹੋ ਗਿਆ ਤੀ। ਅਕਬਰ ਤਾਂ ਮਰ ਗਿਆ ਤੀ ਓਦੋਂ। ਜਹਾਂਗੀਰ ਦੇ ਫੇਰ ਜਾ ਕੇ ਮੈਤ ਦਾ ਕਾਗਜ ਪੇਸ ਕਰਿਆ ਏਨੂੰ ਮੌਤ ਦੀ ਸਜਾ ਬੀ ਐ ਦਿੰਦੇ ਕਿਉਂ ਨੀ। ਓ ਕਹਿੰਦੇ ਜੀ ਕਿਸੇ ਨੇ ਦਿੱਤੀ ਨੀ ਮੌਤ ਦੀ ਸਜਾ। ਕਹਿੰਦੇ ਅਸੀਂ ਦੇਮਾਂਗੇ। ਜਹਾਂਗੀਰ ਫੇਰ ਫੜ ਕੇ ਕੈਦ ਕਰ ਲਿਆ। ਲਾਹੌਰ ਲੈ ਗੇ। ਤੱਤੀ ਤਬੀ ਤੇ ਬਹਾ ਕੇ ਫੇਰ ਬਹੁਤ ਬੇਰਹਿਮੀ ਨਾਲ ਮਾਰਿਆ।

**ਇੰਦਰਸੈਨ ਬਸੰਤ**

ਇੰਦਰਸੈਨ ਤਾਂ ਤੀ ਰਾਜੇ ਦਾ ਪੁੱਤ। ਜਿਹੜਾ ਤੀ ਇਹ ਬਸੰਤ ਤੀ ਇਹ ਤੀ ਬਜੀਰ ਦਾ ਪੁੱਤ। ਏਨ੍ਹਾਂ ਦੀ ਕਹਾਣੀ ਆਪਸ 'ਚ ਐਡੀ ਪੈਗੀ ਤੀ ਕਿ ਇਹ ਆਪਸ 'ਚ ਭਾਈ ਬਣਗੇ। ਇੰਦਸੈਨ ਕਾਗਜ ਤੇ ਸਾਈਨ ਕਰਤੇ ਬਈ ਜਦੋਂ ਮੈਨੂੰ ਰਾਜ ਮਿਲਿਆ ਅੱਧਾ ਰਾਜ ਤੇਰਾ ਹੋਊਗਾ। ਉਹ ਕਹਿੰਦਾ ਚੰਗਾ ਬਾਈ ਗਹਾਂ ਤਾਂ ਦੇਖਾਂਗੇ ਜਿਮੇਂ ਬਣੂਗੀ। ਗੱਲ ਜਾਂਦੀ ਜਾਂਦੀ ਘਰੇ ਪਤਾ ਲੱਗ ਗਿਆ। ਰਾਣੀਆਂ 'ਚ ਗੱਲ ਬੱਗਗੀ। ਰਾਣੀਆਂ ਬਈ ਆਪਣਾ ਤਾਂ ਅੱਧਾ ਰਾਜ ਜਾਂਦੈ। ਅੱਧਾ ਰਾਜ ਬਜੀਰ ਦੇ ਪੁੱਤ ਨੂੰ ਲਿਖਤਾ ਏਨੇ। ਉਹ ਕਹਿੰਦੀਆਂ ਪਈ ਏਨ੍ਹਾਂ ਦਾ ਪਾਟਕ ਪਾਓ, ਕਿਮੇਂ ਪਾਓ। ਓ ਚਲਜੀ ਰਾਜੇ ਨੇ ਕਿਹਾ ਕਿ ਕਿੰਨਾ ਖਰਚ ਹੋਜੇ ਪਾਟਕ ਪਾਉਣਾ। ਫੇਰ ਠੱਗਣੀ ਮਗਾ ਲੀ। ਠੱਗਣੀ ਮਗਾਈ ਜੀ ਬਾਹਲੇ ਦੇਸ ਤੋਂ, ਬਹੁਤ ਸਿਆਰ ਜਾਣੀ। ਪੜੀ ਲਿਖੀ ਬਹੁਤ ਬਈ ਉਹ ਕਹਿੰਦਾ ਤੋੜਨ ਬਾਲੀ ਗੱਲ ਕਰੀਂ। ਆ ਨਾ ਹੋਬੇ ਕਿ ਕੱਚੀ ਗੱਲ ਰਹਿਜੇ। ਓ ਕਹਿੰਦੀ ਤੂੰ ਕਿਥੇ ਫੇਰਦੈਂ ਰਾਜੇ। ਤੂੰ ਅਕਲਾਂ ਕੀ ਦੇਮੇਂ ਮੁਜਨੂੰ, ਰਾਣੀ ਨਾਲੋਂ ਤੋੜਕੇ ਦਖਾਮਾਂ ਤੁਜਨੂੰ। ਕਹਿੰਦੀ ਪਈ ਹੁਣ ਫਾਟਕ ਪਾ ਦੇਨੀਂ ਆਂ। ਠੱਗਣੀ ਬੱਗ ਗੀ। ਐਂ ਬਾਹਰ ਮਹਿਲ ਪਾਏ ਹੋਏ ਤੇ ਓਨ੍ਹਾਂ ਦੇ।

ਠੱਗਣੀ ਨੇ ਬੱਗੀ ਲੈ ਲੀ ਤੇ ਬੱਗ ਦੀ ਕੇਰਾਂ ਬਣਕੇ ਰਾਣੀ। ਜਦ ਉਤਰੀ ਬੱਗੀ ਤੋਂ ਹੱਥ ਮਾਰਿਆ ਬਈ ਉਰੇ ਆ। ਬਸੰਤ ਲਬੇ ਕੁਰਸੀ ਡਾਹ ਤੀ ਘੰਟਾ ਬੈਠੇ ਰਹੇ। ਕੋਈ ਗੱਲ ਨੀ ਕਰੀ ਓਨੇ ਮੂੰਹ ਤੋਂ। ਉੱਠੀ ਤੇ ਬੱਗ ਗੀ। ਇੰਦਰਸੈਨ ਦੇਖਦਾ ਤੀ। ਇੰਦਰਸੈਨ ਬਸੰਤ ਨੂੰ ਪਈ ਦੱਸ ਕਿਮੇਂ ਹੋਈ ਗੱਲ ਥੋਡੀ। ਬਸੰਤ ਕਹਿੰਦਾ ਜੀ ਮੈਨੂੰ ਤਾਂ ਕੋਈ ਨੀ ਕਰੀ। ਓ ਤਾਂ ਚੁਬਕੀ ਬੈਠੀ ਰਹੀ ਐ। ਇੰਦਰਸੈਨ ਕਹਿੰਦਾ ਤੂੰ ਮੇਰੇ ਨਾਲ ਦੋਸਤ ਹੋ ਕਿ ਉਹ ਕਰਦੈਂ। ਚਲਜੀ ਓਨ੍ਹਾਂ ਦਾ ਪਾਟਕ ਪੈ ਗਿਆ। ਇੰਦਰਸੈਨ ਹੁਕਮ ਕਰਤਾ ਰਾਜੇ ਨੂੰ ਏਸੇ ਬਕਤ ਏਨੂੰ ਹਲਾਲ ਕਰਕੇ ਜਲਾਦਾਂ ਤੋਂ ਹੁਣੇ ਮੇਰੇ ਪੇਸ਼ ਕਰੋ। ਏਦਾ ਲਹੂ ਦੇਖਣੈ। ਭਾਈ ਜਲਾਦਾਂ ਫੜ੍ਹ ਲਿਆ। ਲੈ ਗਏ ਕੁਤਰਨ ਲਈ। ਇਕ ਜਲਾਦ ਦੂਸਰੇ ਨੂੰ ਕਹਿੰਦਾ ਕੁਤਰਨ ਦੀ ਸਕੀਮ ਕਾਹਦੀ ਕਰਦੈਂ। ਏ ਤਾਂ ਰਾਜੇ ਨੇ ਕੱਲ੍ਹ ਨੂੰ ਫੇਰ ਆਪੋ 'ਚ ਇਕ ਹੋ ਜਾਣਗੇ। ਤੂੰ ਐਂ ਕਰ ਏਨੂੰ ਛੱਡਦੇ ਕੇਰਾਂ। ਆਪਾਂ ਫੇਰ ਦੇਖਾਂਗੇ ਆਉਂਦੀ ਚਾਲ 'ਚ, ਕੀ ਬਣਦੈ ਗਹਾਂ। ਜਲਾਦ ਕਹਿੰਦਾ ਪਈ ਸਾਧ ਬਣਜੀ ਹੁਣ ਤੂੰ ਬੱਗ ਜਾ ਕੇਰਾਂ। ਅਸੀਏਂ ਆਪੇ ਕਿਸੇ ਜਨੌਰ ਦਾ ਬੱਚਾ ਮਾਰ ਰੱਤ ਕੱਢ ਕੇ ਲਿਜਾਮਾਂਗੇ। ਛੱਡਤਾ ਭਾਈ ਪਹਾੜਾਂ 'ਚ ਉਹ ਤਾਂ ਸਾਧ ਬਣ ਗਿਆ। ਜਲਾਦਾਂ ਕੁਝ ਮਾਰ ਕੇ ਮੈਲੇ ਦਾ ਕਟੋਰਾ ਭਰ ਲਿਆ। ਕਟੋਰਾ ਭਰ ਕੇ ਜਦੋਂ ਦਿਖਾਇਆ ਇੰਦਰਸੈਨ ਨੂੰ। ਇੰਦਰਸੈਨ ਸੋਚਿਆ ਬਹੁਤ ਮਾੜਾ ਕੰਮ ਹੋਇਆ। ਫਿਕਰਾਂ 'ਚ ਪੈ ਗਿਆ। ਫਿਕਰਾਂ 'ਚ ਦਿਮਾਗ ਖਰਾਬ ਹੋ ਗਿਆ। ਬੱਸ ਫੇਰ ਉੱਚੀ ਉੱਚੀ ਚਾਂਗਾਂ ਮਾਰੀਆਂ ਉਸਨੇ। ਚਾਂਗਾਂ ਮਾਰੇ ਫੜਿਆ ਨਾ ਰਹੇ ਚਾਰ ਚਾਰ ਜਣਿਆ ਤੋਂ। ਰਾਤ ਮੀਂਹ ਪੈਂਦਾ ਤੀ ਝੜੀ ਲੱਗੀ ਬੀ ਤੀ ਬਾਹਰ ਨਿਕਲ ਗਿਆ। ਰੋਹੀਓ ਚੜ ਗਿਆ। ਭਾਈ ਚਾਂਗਾ ਮਾਰੇ ਹਾਏ ਬਸੰਤ, ਹਾਏ ਬਸੰਤ। ਹੁਣ ਓਥੇ ਬਸੰਤ ਕਿਥੇ ਮਿਲੇ। ਚਾਗਾਂ ਮਾਰਦਾ ਫਿਰੇ ਜੰਗਲ ਬੇਲੇ। ਚਾਂਗਾਂ ਦੀ ਅਵਾਜ ਬਸੰਤ ਨੇ ਸੁਣ ਲੀ। ਕਹਿੰਦਾ ਮਾੜੀ ਜੀ ਗੱਲ ਨੀ ਚੱਲ ਮਿੱਤਰ ਨੂੰ ਸਾਮੀਏ ਚੱਲ ਕੇ। ਜਦ ਸਾਮਿਆ ਜਾ ਕੇ ਤਾਂ ਬੇਹੋਸ਼ ਹੋਇਆ ਪਿਆ। ਕਹਿੰਦਾ ਤੂੰ ਇੰਦਰਸੈਨ ਏ। ਹਾਂ ਮੈਂ ਇੰਦਰਸੈਨ ਆਂ। ਹਿੱਕ ਨਾਲ ਲਾ ਲਿਆ। ਇੰਦਸੈਨ ਕਹਿੰਦਾ ਤੂੰ ਜਿਊਨੈ। ਕਹਿੰਦਾ ਹਾਂ ਜਿਊਨਾ। ਹੋਸ਼ ਬਿੱਚ ਆਇਆ ਤਾਂ ਇੰਦਰਸੈਨ ਕਹਿੰਦਾ ਯਾਰ ਇਕ ਹੋਰ ਈ ਪਾਟਕ ਪੈ ਗਿਆ ਬਿਚਾਲੇ। ਇੰਦਰਸੈਨ ਕਹਿੰਦਾ ਇਕ ਰਾਣੀ ਆਈ ਤੀ ਤਲਾਈ ਤੇ ਨਹਾਉਣ। ਇਕ ਕੇਸਰ ਦਾ ਫੁੱਲ ਤੋੜ ਕੇ ਦਿਖਾਇਆ

ਤੇ ਕਹਿੰਦੀ ਜੈਸਾ ਏ ਫੁੱਲ ਵੈਸਾ ਮੇਰਾ ਨਾਮ। ਬਸੰਤ ਕਹਿੰਦਾ ਓਹ ਕੇਸਰਾ ਰਾਣੀ ਏ। ਕੋਈ ਨਾ ਤੈਨੂੰ ਮਿਲਆਦੂੰ। ਪਰ ਤੂੰ ਜੇ ਮੇਰੇ ਰਾਹੀਂ ਰਹੇਂਗਾ। ਚਲ ਭਾਈ ਦੋਨੋ ਹੋਗੇ ਕੱਠੇ ਜਾ ਕੇ ਮਾਲੀਆਂ ਦੇ ਘਰੇ ਬੱਗ ਗੇ। ਮਾਲਣ ਨੂੰ ਪੱਚੀ ਮੋਰਾਂ ਫੜਾ ਤੀਆਂ ਕੱਢਕੇ, ਮਾਇਆ ਦੀ ਕੀ ਥੋੜ ਤੀ ਓਨ੍ਹਾਂ ਲਬੇ। ਕਹਿੰਦੇ ਪਈ ਰੋਟੀ ਬਣਾਦੇ ਚੰਗੀ ਅਸੀਂ ਮਾਲੀਆਂ ਦੇ ਮੁੰਡੇ ਆਂ। ਬਣਾਈ ਰੋਟੀ ਬਧੀਆ, ਬਣਾ ਕੇ ਖਾਧੀ। ਤੜਕੇ ਨੂੰ ਮਾਲਣ ਨੇ ਕੇਸਰ ਰਾਣੀ ਦਾ ਹਾਰ ਗੁੰਦ ਕੇ ਦੇਣਾ ਤੀ। ਤੜਕੇ ਸਦੇਹਾਂ ਨਾਮ ਲੈਣ ਦੀ ਮਾਰੀ ਹਾਰ ਪਾਉਂਦੀ ਹੁੰਦੀ ਜਾ ਕੇ। ਓਹ ਕਹਿੰਦੀ ਪਈ ਮੈਂ ਤਾਂ ਹਾਰ ਗੁੰਦਣੈ। ਰਾਜੇ ਦੀ ਧੀ ਦੇ ਪਾਉਣਾ ਜਾ ਕੇ। ਓਹ ਕਹਿੰਦੇ ਪਈ ਸਾਨੂੰ ਬੀ ਰੋਟੀ ਤਿਆਰ ਕਰ ਅਸੀਂ ਬੀ ਆਪਣੇ ਕਿੱਤੇ ਤੇ ਲੱਗਣੈ ਜਾ ਕੇ। ਬਸੰਤ ਕਹਿੰਦਾ ਹਾਰ ਮੈਨੂੰ ਫੜਾ ਦੇ ਤੂੰ ਰੋਟੀ ਲਾਹ। ਬਸੰਤ ਹਾਰ ਗੁੰਦਿਆ ਪ੍ਰੀਤ ਲਾ ਕੇ ਸਿਰੇ ਦਾ। ਹਾਰ ਬਿੱਚ ਚਿੱਠੀ ਪਾ ਤੀ ਬਈ ਤੇਰੇ ਮਿਲਣ ਬਾਲੇ ਅਸੀਂ ਹੁਣ ਆਏ ਹੋਏ ਆਂ। ਜੇ ਤੈਨੂੰ ਚਾਹ ਹੋਬੇ ਤਾਂ ਚਿੱਠੀ ਪਾ ਬੁਲਾ ਸਕਨੀ ਐਂ ਸਾਨੂੰ। ਜਦੋਂ ਰਾਣੀ ਦੇਖਿਆ ਹਾਰ ਕਿਥੇ ਤਾਂ ਮਾਲਣ ਦਾ ਗੁੰਦਿਆ ਹੁੰਦਾ ਤੀ ਕਿਥੇ ਓਦਾ ਗੁੰਦਿਆ। ਰਾਜੇ ਦੀ ਧੀ ਤਾਂ ਤਿੜਕ ਉੱਠੀ ਕਹਿੰਦੀ ਦੱਸ ਕਿੰਨੇ ਗੁੰਦਿਆ ਹਾਰ। ਮਾਲਣ ਤਾਂ ਮੰਨੇ ਨਾ ਕਹੇ ਮੈਂ ਗੁੰਦਿਐ। ਫੇਰ ਮਨਾ ਲੀ ਕੋੜੇ ਮਾਰ ਕੇ। ਕਹਿੰਦੀ ਸਾਡੇ ਪਰਾਉਣੀ ਆਈ ਐ ਇਕ ਬਈ ਓਨੇ ਗੁੰਦਿਐ। ਰਾਣੀ ਕਹਿੰਦੀ ਫੇਰ ਮੈਨੂੰ ਪਰਾਉਣੀ ਨੂੰ ਮਿੱਲਆਓ। ਬਾਈ ਦੋਨੋ ਬੱਗ ਮਿੱਣ ਬਾਸਤੇ। ਹੁਣ ਇੰਦਸੈਨ ਨੂੰ ਘੱਟ ਤਾ ਬਜੀਰ ਦਾ ਮੁੰਡਾ ਤੀ ਬਸੰਤ ਓਨੂੰ ਅਕਲ ਜਾਦਾ ਤੀ। ਇੰਦਰਸੈਨ ਬੱਗ ਗਿਆ ਰਾਣੀ ਨੂੰ ਮਿਲਣ। ਬਸੰਤ ਸੋਚਿਆ ਬਈ ਏਨੂੰ ਮਾਰੂ ਅੱਜ। ਤਹਾਂ ਮਹਿਲਾਂ 'ਚ ਲੈ ਗੀ ਚੜਾ ਕੇ ਮਾਲਣ। ਇੰਦਰਸੈਨ ਨੂੰ ਰਾਣੀ ਕਹਿੰਦੀ ਸਾਰ ਪਾਸਾ ਖੇਡੋ। ਸਾਰ ਪਾਸਾ ਖੇਡਣ ਲੱਗੀ ਹੁਣ ਓਨੂੰ ਬੁਧੂ ਨੂੰ ਕੀ ਆਬੇ। ਬਸੰਤ ਸੋਚਿਆ ਏਨੂੰ ਮੋਰੀ ਥਾਨੀ ਡੇਗਣ ਗੀਆਂ ਚੱਕ ਕੇ। ਓਨੇ ਜੀ ਲਿਆ ਲਿਆ ਰੂੰ ਮੋਰੀ ਦੇ ਨੇੜੇ ਢੇਰੀ ਕਰਤੀ। ਜਦੋਂ ਸਾਰ ਪਾਸਾ ਖੇਡਿਆ ਰਾਣੀ ਕਹਿੰਦੀ ਏਦੀਆਂ ਲੱਤਾ। ਚੱਕ ਕੇ ਮੋਰੀ ਥਾਨੀ ਸੁੱਟਿਆ। ਰੂੰ ਉੱਤੇ ਆ ਡਿਗਿਆ। ਕਹਿੰਦਾ ਭਾਈ ਤੈਨੂੰ ਕਿਮੇਂ ਪਤਾ ਤੀ। ਕਹਿੰਦਾ ਮੈਨੂੰ ਤਾਂ ਪਤਾ ਤੀ ਬੁੱਧੂ ਐਂ ਤੂੰ। ਕਹਿੰਦਾ ਚੱਲ ਠੀਕ ਐ। ਓ ਤਾਂ ਗੱਲ ਰਹੀ ਭਾਈਆਂ ਆਲੀ। ਹੁਣ ਤੂੰ ਮੈਨੂੰ ਮਿੱਲਆ ਏਨੂੰ। ਕਹਿੰਦਾ ਮੈਂ ਜਾਊਂ ਹੁਣ ਫਾਰ ਤੇਰਾ ਸਾਰਾ ਕੰਮ ਸਿੱਧਾ ਕਰਦੂੰ। ਬਸੰਤ ਬੱਗ ਗਿਆ

ਭਾਈ। ਗਿਆ ਜਦੋਂ ਤਹਾਂ ਓ ਕਹਿੰਦੀ ਭਾਈ ਸਾਰ ਪਾਸਾ ਖੇਡੋ। ਸਾਰ ਪਾਸਾ ਖੇਡਣ ਲੱਗ ਗੇ। ਓ ਕਹਿੰਦੀ ਜੇ ਤੂੰ ਹਾਰ ਗਿਆ। ਮੈਂ ਸਿਰ ਬੱਡ ਲੂੰ ਤੇਰਾ। ਓ ਕਹਿੰਦਾ ਸਿਰ ਬੱਡ ਲੀਂ। ਪਰ ਜੇ ਮੈਂ ਜਿੱਤ ਗਿਆ ਜਬਾਨ ਪੂਰੀ ਕਰਨੀ ਪਊ। ਮੈਂ ਤਾਂ ਬਜੀਰ ਦਾ ਪੁੱਤ ਆਂ। ਜਿਹੜਾ ਰਾਜੇ ਦਾ ਪੁੱਤ ਐ, ਓਦੇ ਜਾਣਾ ਹੋਊ ਤੂੰ। ਬੈਅਦਾ ਕਰ ਲੈ ਮੇਰੇ ਨਾਲ। ਕਹਿੰਦੀ ਮੇਰਾ ਬੈਅਦਾ ਰਇਆ, ਮੈਂ ਓਸੇ ਦੇ ਜਾਊਂਗੀ। ਬਾਹਰ ਮੜੀਆਂ ਤੀ। ਬਾਈ ਰਾਣੀ ਤਾਂ ਜਾਣ ਲੱਗ ਗੀ। ਸਾਰੀ ਰਾਤ ਰਹਿਆ ਕਰੇ ਤੜਕੇ ਬੱਗ ਜਿਆ ਕਰੇ। ਤੜਕੇ ਰਾਣੀ ਫੁੱਲਾਂ ਦੇ ਭਾਰ ਤੁਲਦੀ ਤੀ। ਪਹਿਲਾਂ ਘੱਟ ਫੁੱਲ ਲੱਗਦੇ ਤੇ। ਜਦੋਂ ਦੋ ਤਿੰਨ ਰਾਤਾਂ ਗਈ ਰਾਣੀ ਤੇ ਫੁੱਲਾਂ ਦਾ ਟੋਕਰਾ ਚੜਨ ਲੱਗ ਗਿਆ। ਪਾ ਤਾ ਰੋਲ੍ਹਾ ਤੋਲਣ ਆਲੀਆਂ ਕਹਿੰਦੀਆਂ ਏਹ ਤਾਂ ਹਜਾਰ ਫੁੱਲ ਚੜ੍ਹ ਗਿਆ ਪਹਿਲੇ ਦਿਨ ਈ। ਅੱਜ ਫੁੱਲ ਚੜਿਆ ਹਜਾਰ ਰਾਣੀਏ, ਹੋਈ ਲਟਕੀ ਤੇਰੀ ਮੁਟਿਆਰ ਰਾਣੀਏ। ਫਿਰ ਕੀ ਹੋਇਆ ਭਾਈ ਰਾਜੇ ਨੇ ਸੀ ਆਈ ਡੀ ਪੂਰੀ ਕਰਤੀ। ਐਂ ਸੂ ਹੋਣ ਲੱਗ ਗੀ ਪਈ ਮੜੀਆਂ 'ਚ ਜਾਂਦੀ ਐ। ਕੁਤਵਾਲ ਲਾ ਬਈ ਜਿਹੜਾ ਬਹੁਤ ਸਚਿਆਈ ਦਾ ਮਾਲਕ ਤੀ। ਪੂਰੀ ਸੀ ਆਈ ਡੀ ਰੱਖਿਆ ਕਰੇ। ਫਲਾਣੇ ਟੈਮ ਆਉਂਦੀ ਐ। ਫਲਾਣੇ ਟੈਮ ਜਾਂਦੀ ਐ। ਸਾਰਾ ਕੁਸ ਲਿਖ ਕੇ ਰੱਖ ਲਿਆ ਕਰੇ। ਭਾਈ ਰਾਜੇ ਕੋਲੇ ਗੱਲ ਕਰਤੀ ਕਹਿੰਦਾ ਤੇਰੀ ਧੀ ਤਾਂ ਐਸ ਟੈਮ ਹੁਣ ਮੜੀਆ 'ਚ ਐ। ਕਹਿੰਦਾ ਜੇ ਨਾ ਹੋਈ ਮੌਤ ਦੀ ਸਜਾ ਤੈਨੂੰ ਨਹੀਂ ਓਨੂੰ। ਫੌਜ ਲਾ ਤੀ ਰਾਜੇ ਨੇ ਰਾਤ ਨੂੰ। ਅੰਦਰ ਫੱਸਗੇ। ਫੌਜ ਦਾ ਚੱਕਰ ਪੈ ਗਿਆ ਸਾਰੇ। ਆਲੇ ਦਾਲੇ ਘੇਰਾ ਪੈ ਗਿਆ। ਤੜਕੇ ਨੂੰ ਤਲਾਸੀ ਹੋਣੀ ਤੀ ਬਾਗ ਦੀ। ਘੇਰੇ ਦੇ ਬਿੱਚ ਓਹ ਕਹਿਣ ਲੱਗੇ ਪਈ ਹੁਣ ਕੀ ਲਾਜ ਬਣਨੈ ਚਾਹੀਦੈ। ਰਾਣੀ ਕਹਿੰਦੀ ਫੌਜੀ ਮੰਨ ਤਾਂ ਲੈਂਦੇ ਊਂ ਚੱਲ ਦੇਖਦੇ ਆਂ। ਉਹ ਕਹਿੰਦਾ ਏ ਲੈ ਪੰਜ ਰੁਪਈਏ। ਪਿੰਡ ਢੋਲ ਬਜਾ ਦੇ ਕਿਸੇ ਦਾ ਢੱਗਾ ਫਾਟਕੀਂ ਫੱਸ ਗਿਆ। ਜੇ ਛਡਾਣਾ ਛਡਾ ਲੋ। ਤੜਕੇ ਨੂੰ ਨਲਾਮ ਹੋਜੂ ਏਹ। ਬੱਸ ਜੀ ਜਦੋਂ ਢੋਲ ਬੱਜਦਾ ਦੇਖਿਆ ਬਸੰਤ ਕਹਿੰਦਾ ਆਪਦੇ ਆਲਾ ਢੱਗਾ ਫੱਸ ਗਿਆ। ਭਾਈ ਕੋਸਟ ਕਰੀ ਪੂਰੀ ਮਾਲਣ ਨੂੰ ਕਹਿੰਦਾ ਪਈ ਹੁਣ ਕਰਾਂਗੇ ਕਿਮੇਂ। ਮਾਲਣ ਕਹਿੰਦੀ ਪਈ ਕਰ ਫੇਰ ਕੁਸ। ਮਾਲਣ ਨੂੰ ਕਹਿੰਦਾ ਪਈ ਲੱਡੂ ਲੂਡੂ ਹੈਗੇ ਆ ਆਪਣੇ। ਉਹ ਕਹਿੰਦੀ ਪਈ ਲੱਡੂ ਤਾਂ ਬਥੇਰੇ ਆ ਟੋਕਰਾ ਭਰਿਆ ਪਿਆ ਅੰਦਰ। ਕਹਿੰਦਾ ਇਕ ਸੂਟ ਦੇ ਬਧੀਆਂ ਜਿਆ ਮੈਨੂੰ। ਭਾਈ ਓਨੇ ਸੂਟ

ਪਾਇਆ ਤੇ ਬੱਗ ਗਿਆ ਸਿਪਾਹੀਆਂ ਲਬੇ। ਕਹਿੰਦਾ ਬੇ ਭਾਈ ਮੈਂ ਮੱਥਾ ਟੇਕਣਾ ਬਾਗ ਅੰਦਰ ਲੱਡੂਆਂ ਦਾ। ਬੱਸ ਇੱਕ ਲੱਡੂ ਮੱਥਾ ਟੇਕਣਾ ਬਾਕੀ ਤੁਸੀਂ ਖਾ ਲਿਓ। ਹੁਣ ਸਿਪਾਹੀ ਬਿਚਾਰੇ ਸਾਰੀ ਰਾਤ ਦੇ ਖੜੇ ਬੇ ਤੇ। ਕਹਿੰਦੇ ਚੱਲ ਮੱਥਾ ਟੇਕਣ ਦੇਨੇ ਆਂ। ਆਪਾਂ ਨੂੰ ਲੱਡੂ ਮਿਲ ਜਾਣਗੇ ਖਾਣ ਲਈ। ਚੱਲ ਭਾਈ ਬਾਗ ਅੰਦਰ ਬੱਗ ਗਿਆ। ਆਪਣਾ ਸੂਟ  ਰਾਣੀ ਕੇਸਰਾਂ ਨੂੰ ਪਬਾ ਤਾ ਤੇ ਕੱਢਤੀ ਬਾਹਰ। ਚੱਲ ਜੀ ਰਾਣੀ ਤਾਂ ਮਹਿਲਾਂ ਨੂੰ ਬੜੀ। ਤੜਕੀਂ ਤਲਾਸੀ ਹੋਣ ਲੱਗ ਗੀ। ਰਾਜਾ ਕਹਿੰਦਾ ਕੋਲ ਖੜ੍ਹ ਕੇ ਕਰਾਉਂ ਤਲਾਸੀ। ਕੋਤਬਾਲ ਫੱਸ ਗਿਆ ਓ ਕਹਿੰਦਾ ਪਈ ਮੇਰੀ ਧੀ ਤਾਂ ਮਹਿਲਾਂ 'ਚ ਪਈ ਐ ਤੂੰ ਕਹਿੰਦਾ ਤੀ ਬਾਹਰ ਐ। ਕੋਤਬਾਲ ਕਹਿੰਦਾ ਪਈ ਹੁਣ ਮੈਨੂੰ ਝੂਠਾ ਗਿਣ ਲੋ, ਕੁਸ ਗਿਣ ਲੋ ਪਰ ਰਾਤ ਬਾਗ 'ਚ ਤੀ ਓਹ। ਕੋਤਬਾਲ ਕਹਿੰਦਾ ਜੇ ਤਾਂ ਸਚਿਆਈ ਸੁਣਦੈਂ, ਨਹੀਂ ਤਾਂ ਮੈਨੂੰ ਗੋਲੀਆਂ ਦੇ ਮਾਰਦੇ। ਰਾਜਾ ਕਹਿੰਦਾ ਦੱਸ ਕੀ ਸਚਿਆਈ ਐ ਤੇਰੀ। ਉਹ ਕਹਿੰਦਾ ਪਈ ਤੇਰੀ ਧੀ ਤਪਿਆ ਹੋਇਆ ਗੜਬਾ ਹੱਥਾਂ 'ਚ ਚੱਕ ਕੇ ਕਹੇ ਪਈ ਮੈਂ ਮੱਚ ਜਾਂ ਜੇ ਮੈਂ ਝੂਠੀ ਹੋਮਾਂ। ਬਸੰਤ ਮਾਲਣ ਬਣਕੇ ਫਿਰ ਬੱਗ ਗਿਆ ਰਾਣੀ ਕੋਲੇ। ਰਾਣੀ ਕਹਿੰਦੀ ਪਈ ਮੈਂ ਤਾਂ ਫੱਸਗੀ। ਹੁਣ ਮੈਂ ਕੀ ਕਰਾਂ। ਬਸੰਤ ਕਹਿੰਦਾ ਕੋਈ ਜਦ ਤੂੰ ਗੜਬਾਂ ਚੱਕੇਂਗੀ। ਪਹਿਲਾਂ ਦੇਗ ਬਣਾ ਕੇ ਲੈਂਜੀ। ਮੈਂ ਤੌਰੂ ਇੰਦਰ ਨੂੰ ਸਾਧ ਬਣਾ ਕੇ। ਤੂੰ ਸਭ ਨੂੰ ਤਾਂ ਬੁੱਕ ਭਰ ਭਰ ਕੇ ਦੇਗ ਦੇ ਦੀ ਤੇ ਇੰਦਰ ਨੂੰ ਦੇਬੀਂ ਥੋੜੀ ਜੀ। ਭਾਈ ਰਾਣੀ ਨੇ ਏਦਾਂ ਈ ਕੀਤਾ ਜਦੋਂ ਬੱਗਗੀ ਗੜਬਾਂ ਚੱਕਣ। ਸਭ ਨੂੰ ਤਾਂ ਬੁੱਕ ਭਰ-ਭਰ ਕੇ ਦੇਗ ਦੇ ਤੀ ਇੰਦਰ ਨੂੰ ਦਿੱਤੀ ਥੋੜੀ ਜੀ। ਇੰਦਰ ਨੇ ਰਾਣੀ ਨੂੰ ਜੱਫਾ ਪਾ ਲਿਆ। ਕਹਿੰਦਾ ਸਾਰਿਆਂ ਨੂੰ ਏਨਾ-ਏਨਾ ਦੇਨੀ ਐਂ ਮੈਨੂੰ ਏਨਾ ਕੁ ਦੇਨੀ ਐਂ। ਮਤਲਬ ਇੰਦਰ ਨੇ ਰਾਜੇ ਸਾਹਮਣੇ ਓਨੂੰ ਅੰਗ ਲਾ ਲਿਆ। ਜਦ ਲੱਗੀ ਰਾਣੀ ਕੇਸਰਾਂ ਗੜਬਾ ਚੱਕਣ ਕਹਿੰਦੀ ਮੈਂ ਹੁਣੇ ਮੱਚ ਜਾਂ ਜੇ ਏਸ ਮਨੁੱਖ ਤੋਂ ਬਿਨ੍ਹਾਂ ਕਿਸੇ ਨੂੰ ਅੰਗ ਲਾਇਆ ਹੋਬੇ। ਚੱਲ ਬੀ ਰਾਣੀ ਬੀ ਬੱਚ ਗੀ ਰਾਜੇ ਨੇ ਕੇਸਰਾਂ ਨੂੰ ਇੰਦਰ ਨਾਲ ਈ ਬਿਆਹ ਤਾ। ਰਾਜਾ ਕਹਿੰਦਾ ਰੂੜੀ ਦਾ ਕੂੜਾ ਰੂੜੀ ਤੇ ਈ ਸਿੱਟੋ। ਓਸੇ ਨਾਲ ਤੌਰਤੀ ਤੀ ਫੇਰ।

**ਰਾਜਾ ਤੇ ਮਿੱਤਰ**

ਚਾਰ ਮਿੱਤਰ ਤੀ ਆਪਸ 'ਚ ਬਣੇ ਹੋਏ। ਇਕ ਤਾਂ ਜਾਤ ਦਾ ਗੁੱਜਰ ਤੀ, ਇਕ ਤੀ ਬਾਹਮਣ, ਇਕ ਤੀ ਤਰਖਾਣ, ਇਕ ਰਾਜਾ ਤੀ। ਰਾਜਾ ਕਹਿੰਦਾ ਪਈ ਆਪਾ ਚੱਲੇ ਆਂ ਹੁਣ ਸਿਕਾਰ ਖੇਡਣ। ਦੱਸੋ ਪਈ ਆਪਾਂ ਨੂੰ ਬਿਛੋੜਾ ਪੈ ਜੇ ਕੋਈ ਦੱਸੋ ਪਈ ਆਪਾਂ ਕਿਮੇਂ ਇਕੱਠੇ ਹੋਮਾਂਗੇ। ਇਕ ਕਹਿੰਦਾ ਆਪਾਂ ਬਿਛੜ ਕੇ ਚਾਹੇ ਤਿੰਨ ਰਹਿ ਜੀ ਏ, ਚਾਹੇ ਦੋ ਰਹਿ ਜੀ ਏ ਰਸਤ ਆਪਾਂ ਚਾਰ ਦੀ ਮੰਗਣੀ ਐ। ਉਥੋਂ ਆਪਣਾ ਪਤਾ ਲਗਦਾ ਰਹੂ ਪਈ ਇਹ ਏਧਰ ਨੇ। ਰਾਜਾ ਕਹਿੰਦਾ ਤੁਸੀਂ ਸਾਰੇ ਹੋਰ ਗੁਣ ਦੱਸੋ। ਤਰਖਾਣ ਕਹਿੰਦਾ ਜੀ ਮੈਂ ਤਾਂ ਉੱਡਣ ਖਟੋਲਾ ਬਣਾ ਲੈਨਾਂ। ਗੁਜਰ ਨੂੰ ਕਹਿੰਦਾ ਤੇਰੇ 'ਚ ਕੀ ਗੁਣ ਐ, ਗੁਜਰ ਕਹਿੰਦਾ ਜੀ ਮੈਂ ਤੇਰਾ ਬਿਆਹ ਹੁੰਦਾ ਨਾ ਦੇਖਿਆ ਹੋਬੇ।, ਤੇਰੀ ਘਰ ਆਲੀ ਨਾਂ ਦੇਖੀ ਹੋਬੇ, ਫਿਰ ਬੀ ਪਛਾਣ ਕਰਦੂੰ ਕਿ ਇਹ ਰਾਜੇ ਦੇ ਬੱਚੇ ਨੇ। ਬਾਹਮਣ ਨੂੰ ਪੁੱਛਿਆ ਤੇਰੇ 'ਚ ਕੀ ਗੁਣ ਐ ਓਏ। ਬਾਹਮਣ ਕਹਿੰਦਾ ਮੈਂ ਤਾਂ ਮਹਾਂਰਾਜ ਦਾ ਈ ਤੋਰਿਆ ਹੋਇਆਂ। ਮੈਂ ਤਾਂ ਮਰੇ ਬੰਦੇ ਨੂੰ ਬੀ ਜਿਉਂਦਾ ਕਰਦਾਂ। ਸਿਕਾਰ ਨੂੰ ਚਲ ਪੇ ਸਾਰੇ ਜਣੇ। ਰਾਹ ਜਾਂਦੇ ਸੇਰ ਮਰਿਆ ਪਿਆ। ਰਾਜਾ ਕਹਿੰਦਾ ਬਾਹਮਣ ਨੂੰ ਇਹਨੂੰ ਰਾਜੀ ਕਰ। ਬਾਹਮਣ ਕਹਿੰਦਾ ਰਾਜਿਆ ਰਾਜੀ ਤਾਂ ਮੈਂ ਕਰਦੂੰ ਪਰ ਆਪਾਂ ਬਿਛੜ ਜਾਂਗੇ। ਰਾਜਾ ਕਹਿੰਦਾ ਟਾਲੇ ਨਾ ਮਾਰ ਹੁਣ ਕਰਕੇ ਦਿਖਾ। ਰਾਜਾ ਸਿਕਾਰੀ ਤੀ ਪੂਰਾ ਸੇਰ ਦਾ। ਰਾਜਾ ਕਹਿੰਦਾ ਸੋਕਾ ਸੇਰ ਹੋਬੇ ਸੋਕਾ ਸਿਕਾਰ ਖੇਡੀਏ। ਓਨੂੰ ਏਨੀ ਦਲੇਰੀ ਤੀ। ਰਾਜਾ ਕਹਿੰਦਾ ਬਾਹਮਣਾ ਨਾਂ ਲਾ ਦਬਾਈਆਂ ਏ ਨ੍ਹੀ ਹੁੰਦਾ ਰਾਜੀ। ਬਾਹਮਣ ਕਹਿੰਦਾ ਠੀਕ ਤਾਂ ਕਰਕੇ ਛੱਡੂੰਗਾ। ਗੱਲ ਮੁਕਾ ਬਈ ਸੇਰ ਤਾਂ ਉੱਠ ਖੜਿਆ। ਬਾਹਮਣ ਬੁੰਮਣ ਤਾਂ ਸਾਰੇ ਭੱਜਗੇ ਕੱਲਾ ਰਾਜਾ ਰਹਿ ਗਿਆ। ਰਾਜੇ ਨੇ ਲੜਾਈ ਕਰੀ ਪੂਰੀ ਸੇਰ ਕੰਨੈ। ਗੱਲ ਮੁਕਾ ਕਾਬੂ 'ਚ ਕਰ ਲਿਆ ਸੇਰ ਓਨੇ। ਦੂਬੇ ਤਾਂ ਭੱਜਗੇ ਤੇ ਏਹ ਖਿੰਡਗੇ ਆਪੋ 'ਚ। ਤਿੰਨੇ ਇਕੱਠੇ ਰਾਜਾ ਇਕੱਲਾ। ਰਾਜਾ ਜਾਇਆ ਕਰੇ ਰੋਜ ਭਾਲਕੇ ਆਇਆ ਕਰੇ। ਨਦੀ ਤੇ ਕੁਟੀਆ ਤੀ। ਰਾਜੇ ਸੋਚਿਆ ਆਪਾਂ ਸਾਧ ਦੇ ਈ ਗੁਜਾਰਾ ਕਰ ਲਿਆ ਕਰਾਂਗੇ। ਚਲ ਜੀ ਰਾਜੇ ਨੇ ਉਥੇ ਰਹਿਣਾ ਸੁਰੂ ਕਰਤਾ। ਸਾਧ ਰੋਟੀ ਲਾਇਆ ਕਰੇ ਤੇ ਰਾਜਾ ਖਾਇਆ ਕਰੇ। ਸਾਧ ਦੇ ਇਕ ਲਟਕੀ ਤੀ ਜੋ ਉਸਨੂੰ ਨਦੀ 'ਚ ਰੁੜਦੀ ਆਉਂਦੀ ਮਿਲੀ ਤੀ।

ਸਾਧ ਨੇ ਕੁੜੀ ਕੱਢ ਲੀ। ਕੁੜੀ ਪਾਲ ਕੇ ਪੰਦਰਾਂ ਸੋਲ੍ਹਾਂ ਸਾਲ ਦੀ ਓਹਦੇ ਘਰੇ ਹੋਗੀ। ਸਾਧ ਨੇ ਕਿਸੇ ਨੂੰ ਪਤਾ ਨਾ ਲੱਗਣ ਦਿੱਤਾ ਕੇ ਮੇਰੀ ਲਟਕੀ ਐ। ਕੁਝ ਦਿਨ ਪਾ ਕੇ ਸਾਧ ਸੋਚਿਆ ਹੈ ਤਾਂ ਇਹ ਬੀ ਰਾਜੇ ਦਾ ਪੁੱਤ ਤੇ ਓਹ ਬੀ ਰਾਜੇ ਦੀ ਧੀ ਐ। ਸਾਧ ਸੋਚਿਆ ਜੇ ਆਪਾਂ ਏਨਾਂ ਦਾ ਆਪਸ 'ਚ ਸੰਬੰਧ ਜੋੜ ਦਈਏ। ਸਾਧ ਰਾਜੇ ਨੂੰ ਕਹਿੰਦਾ ਜੀ ਮੈਂ ਇਕ ਗੱਲ ਪੁੱਛਣੀ ਐ ਥੋਨੂੰ। ਰਾਜਾ ਕਹਿੰਦਾ ਭਈ ਗੱਲ ਕਾਹਦੀ ਪੁੱਛਣੀ ਐ। ਪੁੱਛ ਲੈ ਮੈਂ ਕਿਹੜਾ ਸੋਤੋਂ ਬਾਹਰ ਆਂ। ਜਿਮੇਂ ਕਹੋਗੇ ਓਮੇਂ ਜਿਮੇਂ ਤਿਆਰ ਆਂ। ਸਾਧ ਕਹਿੰਦਾ ਮੇਰੇ ਲਟਕੀ ਐ ਇਕ ਜੇ ਥੋਨੂੰ ਮੰਜੂਰ ਹੋਬੇ ਤਾਂ ਮੈਂ ਹੁਣੇ ਥੋਡਾ ਫੈਸਲਾ ਕਰ ਦੇਮਾਂ। ਓਹਦੇ ਗੱਲ 'ਚ ਤੂੰ ਹਾਰ ਪਾਦੀਂ, ਓਹ ਤੇਰੇ ਪਾਦੂ, ਥੋਡਾ ਆਪਸ 'ਚ ਫੈਸਲਾ ਹੋਜੂਗਾ। ਰਾਜਾ ਕਹਿੰਦਾ ਮੈਂ ਤਿਆਰ ਆਂ। ਲਟਕੀ ਬੁਲਾ ਲੀ ਓਹ ਕਹਿੰਦੀ ਮੈਂ ਬੀ ਤਿਆਰ ਆਂ। ਓਹ ਸਾਧ ਕੋਲੇ ਉਥੇ ਹੀ ਰਿਹਾ ਕਰੇ ਤੇ ਰੋਜ ਜਾਇਆ ਕਰੇ ਓਨਾਂ ਦੀ ਭਾਲ ਕਰਨ ਪਈ ਮੇਰੇ ਦੋਸਤ ਕਿੱਥੇ ਨੇ। ਭਾਲ ਕਰਦਿਆਂ ਕਰਦਿਆ ਖਾਸਾ ਟਾਇਮ ਲੰਘ ਗਿਆ ਬੱਚੇ ਹੋਗੇ ਇਕ ਲਟਕੀ ਇਕ ਲਟਕਾ। ਬੱਚੇ ਹੋਏ ਜਦੋਂ ਸਾਧ ਤਾਂ ਚੜ੍ਹਾਈ ਕਰ ਗਿਆ। ਉਹ ਉਥੇ ਹੀ ਰਿਹਾ ਕਰੇ ਕੱਲੀ। ਰਾਤ ਨੂੰ ਆ ਜਾਇਆ ਕਰੇ। ਦਿਨੇ ਉਹ ਭਾਲ ਤੇ ਜਾਇਆ ਕਰੇ। ਉਹ ਕਹਿੰਦੀ ਰਾਜੇ ਇਹ ਤਾਂ ਕੰਮ ਬਹੁਤ ਕਠਨ ਹੋਗਿਆ। ਰਾਜੇ ਜੇ ਕੋਈ ਤੈਨੂੰ ਮਾਰ ਮਰਾ ਦੇ ਤਾਂ। ਸਹੀ ਗੱਲ ਦੱਸ। ਰਾਜਾ ਕਹਿੰਦਾ ਮੈਨੂੰ ਕੋਈ ਕੁਸ ਨੀ ਕਰ ਸਕਦਾ। ਜਿਹੜੀ ਮੇਰੀ ਮੁੰਦਰੀ ਐ ਏਦੇ ਬਿੱਚ ਮੇਰੇ ਪ੍ਰਾਣ ਲਿਖੇ ਹੋਏ ਨੇ। ਜਿਨਾਂ ਚਿਰ ਇਹ ਮੁੰਦਰੀ ਅੱਗ 'ਚ ਸਿੱਟੀ ਨੀ ਜਾਂਦੀ ਓਨਾ ਚਿਰ ਮੇਰੇ ਤੱਤੀ ਵਾ ਨੀ ਲਗਦੀ। ਉਹ ਖਹਿੜੇ ਬਈ ਏਹ ਮੈਨੂੰ ਸੰਭਾਅ ਕੇ ਰੱਖ। ਤੂੰ ਤਾਂ ਜਾਨੈ, ਕਿੱਤੇ ਰਾਹ 'ਚ ਡਿਗਜੇ ਜਾਂ ਕੁਸ ਹੋਜੇ। ਰਾਜਾ ਕਹਿੰਦਾ ਇਹ ਮੇਰੇ ਕੋਲ ਹੀ ਰਹਿਣਦੇ। ਉਹ ਕਹਿੰਦੀ ਨਹੀਂ ਮੈਂ ਰੱਖੂੰਗੀ। ਓਨੇ ਰੱਖ ਲੀ। ਇਕ ਦਿਨ ਕਿੱਤੇ ਪੈਰ ਧੋਂਦੀ ਤੀ ਤਾਂ ਉਸਦੀ ਜੁੱਤੀ ਨਦੀ 'ਚ ਡਿੱਗ ਗੀ। ਜੁੱਤੀ ਬਾਹਲੀ ਸੋਹਣੀ ਤੀ। ਗਹਾਂ ਜਾਲੀਆਂ ਨੇ ਜਾਲ ਲਾਏ ਬੇ ਤੇ, ਮੱਛੀਆਂ ਫੜ੍ਹਨ ਖਾਤਰ। ਜੁੱਤੀ ਜਾਲ 'ਚ ਫੱਸਗੀ ਜਾ ਕੇ। ਜਾਲੀਏ ਦੂਜੇ ਰਾਜ ਦੇ ਤੀ। ਜਿਮੇਂ ਆਪਣੇ ਤੀ ਪਟਿਆਲੇ ਤੇ ਨਾਭੇ ਆਲੇ। ਇਨਾਮ ਦੀ ਖਾਤਰ ਉਹ ਜੁੱਤੀ ਦੂਜੇ ਰਾਜੇ ਕੋਲ ਲੈ ਕੇ ਬੱਗਗੇ। ਰਾਜੇ ਕਹਿੰਦੇ ਜੀ ਜੁੱਤੀ ਦੇਖੋ ਕਿੰਨੀ ਸੋਹਣੀ ਐ। ਆਪ ਖਾਬਨੀ ਕਿੰਨੀ ਸੋਹਣੀ ਹੋਬੇਗੀ ਜੋ ਜੁੱਤੀ ਏਨੀ

ਸੋਹਣੀ ਐ। ਰਾਜੇ ਕਿਹਾ ਭਾਲ ਕਰੋ ਏਦੀ। ਨਦੀ ਨਦੀ ਜਾ ਕੇ ਦੇਖਿਆ ਇਕ ਡੇਰੇ ’ਚ ਲਟਕੀ ਰਹਿੰਦੀ ਐ। ਉਹ ਹੋ ਸਕਦੀ ਐ। ਪੰਜ ਹਜ਼ਾਰ ਦੇ ਕੇ ਰਾਜੇ ਨੇ ਠੱਗਣੀ ਮੰਗਾ ਲੀ। ਠੱਗਣੀ ਓਨੂੰ ਕਹਿੰਦੀ ਮੈਂ ਤੇਰੀ ਭੂਆ ਆਂ। ਉਹ ਬੀ ਉੱਥੇ ਰਹਿਣ ਲੱਗਗੀ। ਠੱਗਣੀ ਲੱਗ ਪੀ ਸਿਆਹਰੀ ਖੇਡਣ, ਕਹਿੰਦੀ ਜੇ ਤੇਰਾ ਮਾਲਕ ਕਿਸੇ ਨੇ ਬਾਹਰ ਮਾਰਤਾ ਤੇਰਾ ਕੀ ਬਣੂ। ਬੜਬੋਲੀ ਤੀਮੀਂ ਤੋਂ ਰਿਹਾ ਨ੍ਹੀ ਨਾ ਜਾਂਦਾ ਹੁੰਦਾ। ਕਹਿੰਦੀ ਕਿਹੜਾ ਮਾਰਲੂ ਓਸਨੂੰ। ਓਹਦੇ ਲਬੇ ਇਕ ਮੁੰਦਰੀ ਐ। ਓਹਦੀ ਜਾਨ ਤਾਂ ਇਕ ਮੁੰਦਰੀ ’ਚ ਐ। ਕਿਹੜਾ ਮਾਰਦੂ ਓਨੂੰ। ਓ ਕਹਿੰਦੀ ਮੈਨੂੰ ਦਿਖਾ ਤਾਂ ਮਾੜੀ ਜੀ। ਹੁਣ ਹੈ ਤਾਂ ਉਹ ਜਸੂਸ ਤੀ। ਓਨੇ ਦਿਖਾਈ ਮੁੰਦਰੀ, ਠੱਗਣੀ ਦੇਖ ਲਿਆ ਪਈ ਏਥੇ ਧਰਤੀ ਏਨੇ। ਇਕ ਦਿਨ ਕਹਿੰਦੀ ਤੂੰ ਤਾਂ ਜਬਾਕਾਂ ਨੂੰ ਰਬਾਈ ਜਾਂਦੀ ਐਂ। ਤੂੰ ਧੋ ਕਪੜੇ ਮੈਂ ਸਾਂਭੂ ਜਬਾਕਾਂ ਨੂੰ। ਜਦੋਂ ਉਹ ਗਈ ਕੱਪੜੇ ਧੋਣ, ਪਈ ਓਨੇ ਤਾਂ ਚੰਗੀ ਅੱਗ ਬਾਲਕੇ ਮੁੰਦਰੀ ਚੁੱਲੇ ’ਚ ਸਿੱਟ ਤੀ। ਰਾਜਾ ਆਇਆ ਘੋੜੇ ਤੇ ਤੜਪਦਾ। ਰਾਣੀ ਕਹਿੰਦੀ ਕੀ ਹੋਇਆ। ਰਾਜਾ ਕਹਿੰਦਾ ਹੋ ਗਿਆ ਹੁਣ ਜੋ ਹੋਣਾ ਤੂੰ ਗੱਲ ਸੁਣ ਮੇਰੀ ਲਬੇ ਆ ਕੇ। ਠੱਗਣੀ ਤਾਂ ਛੱਡ ਕੇ ਭਾਈ ਬੱਗਗੀ। ਰਾਜਾ ਕਹਿੰਦਾ ਮੇਰੀ ਗੱਲ ਸੁਣ, ਮੇਰੇ ਮਿੱਤਰ ਨੇ ਤਿੰਨ ਓਹ ਜਿਉਂਦਾ ਕਰ ਲੈਣਗੇ ਮੈਨੂੰ, ਤੂੰ ਕਿੱਤੇ ਫੂਕ ਨਾਂ ਦੇਮੀਂ। ਕਹਿੰਦਾ ਮੇਰੀ ਲੋਥ ਪੇਟੀ ’ਚ ਬਹੁਤ ਇੰਤਜ਼ਾਮ ਨਾਲ ਰੱਖ। ਉਹ ਮਿਲਣਗੇ ਤੈਨੂੰ, ਚਾਹੇ ਕਦੇ ਮਿਲਣ। ਬੱਸ ਜੀ ਓਨੇ ਪੇਟੀ ’ਚ ਪਾ ਕੇ ਲੋਥ ਰੱਖਤੀ। ਦੂਜਾ ਰਾਜਾ ਫੌਜ ਲੈ ਕੇ ਆ ਗਿਆ ਕਹਿੰਦਾ ਪਈ ਹੁਣ ਤੈਨੂੰ ਹੁਕਮੀਆਂ ਲੈ ਕੇ ਜਾਮਾਂਗੇ। ਓਹ ਕਹਿੰਦੀ ਦੇਖ ਬੱਗ ਤਾਂ ਚਲਦੀ ਆਂ। ਪਰ ਮੇਰਾ ਸਿਲੈ ਸਬਾ ਮਹੀਨੇ ਦਾ। ਜਦੋਂ ਤੱਕ ਮੇਰਾ ਸਿਲਾ ਪੂਰਾ ਨੀ ਹੁੰਦਾ ਮੈਂ ਬਿਆਹ ਨੀ ਕਰਾਉਂਦੀ। ਹੁਕਮ ਚੱਲੀ ਜਾਊਗਾ। ਕਹਿੰਦੀ ਪਹਿਲਾਂ ਤਾਂ ਮੈਂ ਜੱਗ ਕਰਨੈ। ਫਿਰ ਓਦੋਂ ਬਾਅਦ ਤੇਰੇ ਨਾਲ ਸਾਦੀ ਕਰਬਾ ਲੂੰਗੀ। ਉਹ ਕਹਿੰਦਾ ਪਈ ਚੰਗਾ। ਉਹ ਉਹਨੂੰ ਮਹਿਲਾਂ ਚ ਲੈ ਗਿਆ। ਸਾਰਾ ਹੁਕਮ ਓਸ ਰਾਣੀ ਦਾ ਚੱਲਣ ਲੱਗ ਗਿਆ ਓਥੇ। ਦੂਰ ਦੂਰ ਤੱਕ ਸੁਨੇਹੇ ਭੇਜਤੇ। ਸਾਰੇ ਰਸਦ ਮੰਗਣ ਆਉਣ ਰਾਜੇ ਦੇ ਮਹਿਲੀਂ। ਰਾਣੀ ਹੁਕਮ ਦੇਤਾ ਸਿਪਾਹੀਆਂ ਨੂੰ ਤਿੰਨ ਲੋਕ ਜਿਹੜੇ ਚਾਰ ਦਾ ਰਸਦ ਮੰਗਣ ਓਨਾ ਨੂੰ ਫੜ੍ਹ ਮੇਰੇ ਪੇਸ ਕਰੋ। ਓਹ ਮੇਰੇ ਦੁਸਮਣ ਐ। ਸਿਪਾਹੀ ਕਹਿੰਦੇ ਪਈ ਜਰੂਰ ਲਿਆਮਾਂਗੇ। ਆਗੇ ਤਿੰਨ ਦੋਸਤ ਕਹਿੰਦੇ ਪਈ ਜਣੇ ਅਸੀਂ ਤਿੰਨ ਪਰ ਰਸਦ ਚਾਰ

ਦੀ ਲਮਾਂਗੇ। ਸਾਡਾ ਰੁਲਿਆ ਹੋਇਆ ਇਕ ਬੰਦਾ। ਪੁਲਸੀਏ ਕਹਿੰਦੇ ਬਸ ਤੁਸੀਂ ਚਾਹੀਦੇ ਓ। ਭਾਈ ਫੜ੍ਹ ਲੇ ਲਿਆ ਕੇ ਰਾਣੀ ਦੇ ਪੇਸ ਕਰਤੇ। ਗੁਜਰ ਦੇਖੇ ਜਦੋਂ ਜਬਾਕ ਖੇਡਦੇ ਕਹਿੰਦਾ ਪਈ ਆ ਜਬਾਕ ਤਾਂ ਆਪਣੇ ਰਾਜੇ ਦੇ ਨੇ। ਏਨੇ ਨੂੰ ਰਾਣੀ ਬੀ ਆਗੀ। ਕਹਿੰਦੀ ਤੁਸੀਂ ਫੜ੍ਹੇ ਹੋਏ ਨ੍ਹੀ ਓ। ਮੈਂ ਬਟਾਂਦਰਾ ਕਰਨਾ ਥੋਡੇ ਨਾਲ ਕੁਸ ਗੱਲਾਂ ਦਾ। ਕਹਿੰਦੀ ਰਾਜਾ ਮਾਰਤਾ। ਬਾਹਮਣ ਕਹਿੰਦਾ ਫੂਕ ਤਾ। ਉਹ ਕਹਿੰਦੀ ਨਹੀਂ ਫੂਕਿਆ। ਕਹਿੰਦੇ ਚਲੋ ਦਿਖਾਓ ਸਾਨੂੰ। ਰਾਜੇ ਨੂੰ ਹੁਕਮ ਕਰਤਾ ਪਈ ਸਮਾਨ ਜਾਦੇ ਚਾਹੀਦੈ। ਹੁਣ ਮੈਂ ਛੇਤੀ ਕਰਲੂੰ ਸਾਦੀ ਤੇਰੇ ਨਾਲ। ਸਮਾਨ ਆ ਗਿਆ ਸਾਰਾ। ਤਰਖਾਣ ਉੱਡਣ-ਖਟੋਲਾ ਬਣਾਉਣਾ ਸੁਰੂ ਕਰਤਾ। ਬਾਹਮਣ ਨੇ ਦਬਾਈਆਂ ਲਾ ਕੇ ਰਾਜਾ ਰਾਜੀ ਕਰ ਲਿਆ। ਸਾਰੇ ਤਿਆਰ ਪਰ ਤਿਆਰ ਬੈਠੇ ਨੇ। ਰਾਣੀ ਕਹਿੰਦੀ ਪਈ ਗੱਲ ਕੀ ਬਣਨੀ ਚਾਹੀਦੀ ਐ। ਉਹ ਕਹਿੰਦੇ ਪਈ ਤੁਸੀਂ ਤਾਂ ਬਿਆਹ ਕਰਾ ਲਿਆ। ਅਸੀਂ ਤਾਂ ਛੜੇ ਬੈਠੇ ਆਂ। ਤੂੰ ਰਾਜੇ ਨੂੰ ਹੁਕਮ ਕਰ ਪਈ ਕੱਲ੍ਹ ਬਿਆਹ ਕਰੂੰ ਤੇਰੇ ਨਾਲ। ਅੱਜ ਲਟਕੀਆਂ ਗੀਤ ਗਾਣ ਆ ਕੇ। ਪਰ ਸਰਤ ਇਹ ਐ ਕੇ ਇਕ ਤਖਾਣਾ ਦੀ ਕੁੜੀ ਹੋਬੇ, ਇਕ ਗੁੱਜਰਾਂ ਦੀ ਤੇ ਇਕ ਬਾਹਮਣਾ ਦੀ। ਲਟਕੀਆਂ ਆ ਗੀਆਂ। ਬਈ ਓਨਾਂ ਬਿਠਾ ਕੇ ਬਿੱਚ ਚਾੜਤਾ ਉੱਡਣ ਖਟੋਲਾ ਉਪਰ ਨੂੰ। ਏਸ ਤਰ੍ਹਾਂ ਚਾਰਾਂ ਦੇ ਬਿਆਹ ਹੋਗੇ।

# Descriptive Study of the Sentence Structure of Malwai Dialect (In Punjabi)

**Abstract**

**Presented to the faculty of Languages of the**
**Punjabi University, Patiala**
**in fulfillment of the Requirements**
**For the Degree of**
**DOCTOR OF PHILOSOPHY**
**IN**
**Linguistics**

**Registration Date 04-05-2009**

**Supervisor**
**Dr. Boota Singh Brar**
**Professore**
**Department of P.G. Studies**
**Punjabi University,**
**Regional Centre, Bathinda**

**Research Scholar**
**Sandeep Singh**




**(Established Under Punjab Act No. 35 of 1961)**

## Department of Linguistics and Punjabi Lexicography
## Punjabi University, Patiala.

**Abstract**

Bring aspect to the consideration; present research is an attempt to the Descriptive study of the Malwai sentence structure. We studied the verbal malwai language. The research explored various aspects of Malwai dialect. Malwai is a dialect of Punjabi language belongs to Indo Arian language family. It is spoken by the largest population in Punjab. The speaking area of Malwai is Mukatsar, Faridkot, Fazilka, Frozepur, Bathinda, Barnala,Moga, Sangrur, Mansa, Patiala, Ludhiana, Fatehgarh Sahib and Ratia in Fatehabad District. For the research we divided our research in five chapters. In first chapter we have studied the historical, cultural and geographical aspects of the Malwai dialect. The next chapter of our research is 'Sentence structure: Phrase structure aspects'. First we analysis the concept phrase and then identified deferent pattern in Malwai noun Phrase, verb phrase, adjective phrase and Adverb phrase. Malwai noun phrase function as subject, object and complement. The simple verb phrase consists of the verb and aspect- tense-mood-agreement markers. More complex verb phrases contain objects, complements and adverbial constituents. Third chapter is Deep Structure and transformational aspect of the sentence structure. Malwai noun, verb, adjective and adverb transforms on the basis of number, gender and case. Our thesis's forth chapter is Sentence Transformation. In this chapter we studied interrogative, Imperative, negation and agreement of the Malwai sentence structure. Fifth chapter of our thesis is Malwai Phonology. Malwai has 24 consonant and 10 vowels. Malwai shares major linguistic characteristics with other Indo-Aryan languages. It has ten vowels. The length of vowels is phonemic. All vowels can be nasalized and nasalization is phonemic. The Hindi syllable contains a vowel as its nucleus, followed or preceded by consonants.

Keywords: Phrase, Noun Phrase, Verb Phrase, Deep Structure, Surface Structure, Transformation, Grammatical Units, Subject, Object and Complement.

# ਮਲਵਈ ਉਪਭਾਸ਼ਾ ਦੀ ਵਾਕ ਬਣਤਰ ਦਾ ਵਰਣਨਾਤਮਿਕ ਅਧਿਐਨ

ਪੰਜਾਬੀ ਯੂਨੀਵਰਸਿਟੀ ਦੀ ਭਾਸ਼ਾ ਫ਼ੈਕਲਟੀ ਅਧੀਨ
ਪੀਐੱਚ.ਡੀ. (ਮਾਨਵ ਭਾਸ਼ਾ ਵਿਗਿਆਨ ਅਤੇ ਪੰਜਾਬੀ ਭਾਸ਼ਾ)
ਦੀ ਰਿਸਰਚ ਹਿੱਤ ਪ੍ਰਸਤੂਤ

## ਸਾਰ

ਰਜਿਸਟਰੇਸ਼ਨ ਦੀ ਮਿਤੀ 04-05-2009


ਨਿਗਰਾਨ
ਡਾ. ਬੂਟਾ ਸਿੰਘ ਬਰਾੜ
ਪ੍ਰੋਫੈਸਰ
ਪੀ.ਜੀ, ਸਟੱਡੀਜ਼ ਵਿਭਾਗ,
ਪੰਜਾਬੀ ਯੂਨੀਵਰਸਿਟੀ
ਰਿਜਨਲ ਸੈਂਟਰ ਬਠਿੰਡਾ।

ਖੋਜਾਰਥੀ
ਸੰਦੀਪ ਸਿੰਘ






(1961 ਦੇ ਪੰਜਾਬ ਐਕਟ ਨੰ. 35 ਤਹਿਤ ਸਥਾਪਿਤ)

**ਭਾਸ਼ਾ ਵਿਗਿਆਨ ਅਤੇ ਪੰਜਾਬੀ ਕੋਸ਼ਕਾਰੀ ਵਿਭਾਗ**

**ਪੰਜਾਬੀ ਯੂਨੀਵਰਸਿਟੀ, ਪਟਿਆਲਾ ।**

# ਸਾਰ

ਕਿਸੇ ਵੀ ਭਾਸ਼ਾ ਦਾ ਮੂਲ ਆਧਾਰ ਉਸ ਭਾਸ਼ਾ ਦੀਆਂ ਉਪਭਾਸ਼ਾਵਾਂ ਹੁੰਦੀਆਂ ਹਨ। ਇਸ ਲਈ ਕਿਸੇ ਭਾਸ਼ਾ ਦਾ ਸਰਵਪੱਖੀ ਅਧਿਐਨ ਕਰਨ ਲਈ ਇਹ ਜ਼ਰੂਰੀ ਹੈ ਕਿ ਉਸ ਭਾਸ਼ਾ ਦੀਆਂ ਉਪਭਾਸ਼ਾ ਅਤੇ ਉਹਨਾਂ ਅੰਦਰ ਵਰਤੀਦੇ ਪੈਟਰਨਾਂ ਦਾ ਅਧਿਐਨ ਕੀਤਾ ਜਾਵੇ। ਹੱਥਲੇ ਖੋਜ ਕਾਰਜ ਵਿੱਚ ਅਸੀਂ ਮਲਵਈ ਉਪਭਾਸ਼ਾ ਦੀ ਬੋਲੀ ਦਾ ਵਰਣਨਾਤਮਿਕ ਅਧਿਐਨ ਪੇਸ਼ ਕੀਤਾ। ਅਸੀਂ ਆਪਣੀ ਖੋਜ ਲਈ ਬੋਲਚਾਲੀ ਬੋਲੀ ਨੂੰ ਆਧਾਰ ਬਣਾਇਆ ਹੈ। ਇਸ ਅਧਿਐਨ ਦੌਰਾਨ ਅਸੀਂ ਰੂਪਾਂਤਰੀ ਵਿਆਕਰਨਿਕ ਵਿਧੀ ਤੋਂ ਸਿਧਾਂਤਕ ਸੇਧ ਲੈਂਦੇ ਹੋਏ ਮਲਵਈ ਉਪਭਾਸ਼ਾ ਦੇ ਵਾਕ ਬਣਤਰ ਦਾ ਅਧਿਐਨ ਕੀਤਾ ਹੈ। ਅਧਿਐਨ ਦੌਰਾਨ ਅਸੀਂ ਸੰਪੂਰਨ ਖੋਜ ਕਾਰਜ ਪੰਜ ਅਧਿਆਇ ਵਿੱਚ ਵੰਡਿਆ ਹੈ। ਪਹਿਲੇ ਅਧਿਆਇ ਵਿੱਚ ਮਲਵਈ ਉਪਭਾਸ਼ਾ ਦੇ ਇਤਿਹਾਸਕ, ਸਭਿਆਚਾਰਿਕ ਭੂਗੋਲਿਕ ਪਿਛੋਕੜ ਦਾ ਅਧਿਐਨ ਕੀਤਾ ਹੈ। ਸਾਡੇ ਖੋਜ ਕਾਰਜ ਦਾ ਦੂਸਰਾ ਅਧਿਆਇ 'ਵਾਕ ਬਣਤਰ : ਵਾਕੰਸ਼ ਉਸਾਰੀ ਪੱਖ' ਵਿੱਚ ਵਾਕ ਸਰੂਪ ਦੇ ਸਿਧਾਂਤ ਤਹਿਤ ਵਾਕੰਸ਼ ਦੇ ਸੰਕਲਪ ਨੂੰ ਸਪੱਸ਼ਟ ਕਰਦਿਆਂ, ਵਾਕੰਸ਼ ਪਛਾਣ ਦੇ ਨਿਯਮ ਸਥਾਪਿਤ ਕਰਨ ਉਪਰੰਤ ਇਸ ਅਧਿਆਇ ਨੂੰ ਅੱਗੇ ਚਾਰ ਭਾਗਾਂ 'ਨਾਂਵ-ਵਾਕੰਸ਼', 'ਕਿਰਿਆ-ਵਾਕੰਸ਼', 'ਵਿਸ਼ੇਸ਼ਣ-ਵਾਕੰਸ਼' ਅਤੇ 'ਕਿਰਿਆ ਵਿਸ਼ੇਸ਼ਣ-ਵਾਕੰਸ਼' ਵਿੱਚ ਕੇ ਵੰਡ ਕੇ ਅਧਿਐਨ ਕੀਤਾ ਹੈ। ਤੀਸਰੇ ਅਧਿਆਇ 'ਵਾਕ ਬਣਤਰ ਦਾ ਸੂਖਮ ਸਰੂਪ ਅਤੇ ਰੂਪਾਂਤਰੀ ਪੱਖ' ਵਿੱਚ ਨਾਂਵ, ਕਿਰਿਆ, ਵਿਸ਼ੇਸ਼ਣ ਅਤੇ ਕਿਰਿਆ ਵਿਸ਼ੇਸ਼ਣ ਰੂਪਾਂ ਵਿੱਚ ਲਿੰਗ, ਵਚਨ ਤੇ ਕਾਰਕ ਪੱਖੋਂ ਹੁੰਦੇ ਰੂਪਾਂਤਰਨ ਦਾ ਅਧਿਐਨ ਕੀਤਾ ਗਿਆ ਹੈ। ਆਪਣੇ ਖੋਜ ਪ੍ਰਬੰਧ ਦੇ ਚੌਥੇ ਅਧਿਆਇ ਵਿੱਚ ਮਲਵਈ ਉਪਭਾਸ਼ਾ ਦੇ ਪ੍ਰਸ਼ਨਵਾਚਕ, ਆਦੇਸ਼ਾਤਮਕ, ਨਕਾਰਾਤਮਕ ਅਤੇ ਮੇਲ ਦਾ ਅਧਿਐਨ ਕੀਤਾ ਹੈ। ਖੋਜ ਕਾਰਜ ਦਾ ਪੰਜਵਾਂ ਅਧਿਆਇ 'ਧੁਨੀ ਵਿਉਂਤ' ਹੈ। ਇਸ ਅਧਿਆਇ ਵਿਚ ਮਲਵਈ ਉਪਭਾਸ਼ਾ ਦੀਆਂ ਧੁਨੀ-ਵਿਉਂਤ ਵਿਸ਼ੇਸ਼ਤਾਵਾਂ ਦਾ ਅਧਿਐਨ ਕੀਤਾ ਗਿਆ ਹੈ। ਇਸ ਅਧਿਐਨ ਲਈ ਇਸ ਅਧਿਆਇ ਨੂੰ ਦੋ ਭਾਗਾਂ ਵਿੱਚ ਵੰਡਿਆ ਹੈ। ਪਹਿਲੇ ਭਾਗ ਵਿੱਚ ਮਲਵਈ ਦੀਆਂ ਖੰਡੀ ਧੁਨੀਆਂ ਤਹਿਤ ਸਵਰ ਤੇ ਵਿਅੰਜਨਾਂ ਦਾ ਅਧਿਐਨ ਕੀਤਾ ਗਿਆ ਹੈ। ਅਖੰਡੀ ਧੁਨੀਆਂ ਦੇ ਤਹਿਤ ਬਲ, ਸੁਰ, ਨਾਸਿਕਤਾ ਅਤੇ ਸੰਗਮ ਦਾ ਅਧਿਐਨ ਕੀਤਾ ਗਿਆ ਹੈ।



ਕੁੰਜੀਵਤ ਸ਼ਬਦ: ਵਾਕੰਸ਼, ਨਾਂਵ-ਵਾਕੰਸ਼, ਕਿਰਿਆ ਵਾਕੰਸ਼, ਸੂਖਮ ਸਰੂਪ, ਰੂਪਾਂਤਰ, ਵਿਆਕਰਨਿਕ ਪ੍ਰਵਰਗ, ਕਰਤਾ, ਕਰਮ ਤੇ ਪੂਰਕ।

# ਘੋਸ਼ਣਾ-ਪੱਤਰ

ਮੈਂ ਘੋਸ਼ਣਾ ਕਰਦਾ ਹਾਂ ਕਿ 'ਮਲਵਈ ਉਪਭਾਸ਼ਾ ਦੀ ਵਾਕ ਬਣਤਰ ਦਾ ਵਰਣਨਾਤਮਿਕ ਅਧਿਐਨ' ਵਿਸ਼ੇ ਉਪਰ ਲਿਖਿਆ ਇਹ ਖੋਜ-ਪ੍ਰਬੰਧ ਮੇਰਾ ਮੌਲਿਕ ਖੋਜ ਕਾਰਜ ਹੈ। ਇਹ ਖੋਜ ਕਾਰਜ ਪਹਿਲਾਂ ਕਿਸੇ ਡਿਗਰੀ ਜਾਂ ਡਿਪਲੋਮੇ ਲਈ ਪੰਜਾਬੀ ਯੂਨੀਵਰਸਿਟੀ ਜਾਂ ਕਿਸੇ ਹੋਰ ਯੂਨੀਵਰਸਿਟੀ ਵਿੱਚ ਪੇਸ਼ ਨਹੀਂ ਕੀਤਾ ਗਿਆ।

ਸੰਦੀਪ ਸਿੰਘ

ਸੰਦੀਪ ਸਿੰਘ

ਮਿਤੀ

03-05-2016

ਪ੍ਰਤੀ ਹਸਤਾਖਰ

(ਨਿਗਰਾਨ)

# ਧੰਨਵਾਦ

- ਮੈਂ ਆਪਣੇ ਨਿਗਰਾਨ ਡਾ. ਬੂਟਾ ਸਿੰਘ ਬਰਾੜ ਜੀ ਦਾ ਦਿਲੋਂ ਧੰਨਵਾਦ ਕਰਦਾ ਹਾਂ, ਜਿਨ੍ਹਾਂ ਵਿਸ਼ੇ ਦੀ ਚੋਣ ਤੋਂ ਲੈ ਕੇ ਖੋਜ-ਪ੍ਰਬੰਧ ਪੂਰਾ ਹੋਣ ਤੱਕ ਸਦਾ ਹੀ ਸਾਕਾਰਾਤਮਕ ਸੋਚ ਅਪਣਾਉਂਦੇ ਹੋਏ ਮੈਨੂੰ ਇਸ ਖੋਜ ਕਾਰਜ ਨੂੰ ਪੂਰਾ ਕਰਨ ਲਈ ਪ੍ਰੋਤਸਾਹਨ ਕੀਤਾ। ਉਨ੍ਹਾਂ ਦੁਆਰਾ ਦਿੱਤੇ ਯੋਗਦਾਨ ਸਦਕਾ ਹੀ ਮੈਂ ਇਸ ਖੋਜ ਕਾਰਜ ਨੂੰ ਪੂਰਾ ਕਰਨ ਦੇ ਸਮਰੱਥ ਹੋਇਆ ਹਾਂ।
- ਮੈਂ ਵਿਸ਼ੇਸ਼ ਤੌਰ ਤੇ ਧੰਨਵਾਦ ਕਰਦਾ ਹਾਂ ਡਾ. ਜੋਗਾ ਸਿੰਘ ਜੀ ਜਿਨ੍ਹਾਂ ਹਮੇਸ਼ਾਂ ਆਪਣਾ ਬਹੁ-ਕੀਮਤੀ ਸਮਾਂ ਤੇ ਸੁਝਾਅ ਦੇ ਕੇ ਮੇਰੀ  ਮੱਦਦ ਕੀਤੀ।
- ਮੈਂ ਆਪਣੇ ਵਿਭਾਗ ਦੇ ਮੁਖੀ ਡਾ. ਸੁਮਨਪ੍ਰੀਤ ਜੀ ਦਾ ਵੀ ਧੰਨਵਾਦੀ ਹਾਂ ਜਿਨ੍ਹਾਂ ਖੋਜ ਕਾਰਜ ਨੂੰ ਨੇਪਰੇ ਚਾੜ੍ਹਨ ਲਈ ਵਧੀਆ ਅਕਾਦਮਿਕ ਮਾਹੌਲ ਪ੍ਰਦਾਨ ਕਰਵਾਇਆ।
- ਮੈਂ ਧੰਨਵਾਦੀ ਹਾਂ ਉਨ੍ਹਾਂ ਸਮੂਹ ਮਲਵਈ ਬੁਲਾਰਿਆਂ ਦਾ ਜਿਨ੍ਹਾਂ ਬਿਨ੍ਹਾਂ ਕਿਸੇ ਸੁਆਰਥ ਦੇ ਅਧਿਐਨ ਸਮੱਗਰੀ ਮੁਹੱਈਆ ਕਰਵਾਈ ਅਤੇ ਮਹਿਮਾਨਾਂ ਵਰਗਾ ਪਿਆਰ ਵੀ ਦਿੱਤਾ।
- ਮੈਂ ਸ਼ੁਕਰਗੁਜ਼ਾਰ ਹਾਂ ਆਪਣੇ ਮਿੱਤਰ ਹਰਪ੍ਰੀਤ, ਹਰਜਿੰਦਰ, ਸਰਬਜੀਤ, ਬਚਿੱਤਰ ਅਤੇ ਮਨਜੀਤ ਦਾ ਜਿਨ੍ਹਾਂ ਬਿਨ੍ਹਾਂ ਕਿਸੇ ਸ਼ਿਕਵੇ-ਸ਼ਕਾਇਤ ਦੇ ਹਮੇਸ਼ਾਂ ਵਾਰ ਵਾਰ ਮੇਰੀ ਸਹਾਇਤਾ ਕੀਤੀ।
- ਮੈਂ ਆਪਣੇ ਮਾਤਾ-ਪਿਤਾ ਅਤੇ ਹਮਰਾਹ ਗੁਰਪ੍ਰੀਤ ਕੌਰ ਦਾ ਵੀ ਸ਼ੁਕਰਗੁਜ਼ਾਰ ਜਿਨ੍ਹਾਂ ਮੈਨੂੰ ਘਰੇਲੂ ਜਿਮੇਂਵਾਰੀਆਂ ਤੋਂ ਮੁਕਤ ਰੱਖਿਆ।

ਸੰਦੀਪ ਸਿੰਘ

ਸੰਦੀਪ ਸਿੰਘ

# ਤਤਕਰਾ

# ਸੰਕੇਤਾਵਲੀ

| | |
|---|---|
| ਨਾਂਵਾ | ਨਾਂਵ ਵਾਕੰਸ਼ |
| ਕਿਵਾ | ਕਿਰਿਆ ਵਾਕੰਸ਼ |
| ਕਿਵਿਸ਼ੇ | ਕਿਰਿਆ ਵਿਸ਼ੇਸ਼ਣ |
| ਕਿਅਕ | ਕਿਰਿਆ ਅਕਰਮਕ |
| ਕਿਸਕ | ਕਿਰਿਆ ਸਕਰਮਕ |
| ਕਿਅਪੂ | ਕਿਰਿਆ ਅਪੂਰਨ |
| ਕਿਜੋੜੂ | ਕਿਰਿਆ ਜੋੜੂ |
| ਸੰਵਾ | ਸੰਬੰਧਕੀ ਵਾਕੰਸ਼ |
| ਕਰਤਾ ਨਾਂਵਾ | ਕਰਤਾ ਨਾਂਵ ਵਾਕੰਸ਼ |
| ਕਰਮ ਨਾਂਵਾ | ਕਰਮ ਨਾਂਵ ਵਾਕੰਸ਼ |
| ਮੁੱਕਿ | ਮੁੱਖ ਕਿਰਿਆ |
| ਸਕਿ | ਸਹਾਇਕ ਕਿਰਿਆ |
| ਵਿਵਾ | ਵਿਸ਼ੇਸ਼ਣ ਵਾਕੰਸ਼ |
| ਕਿਵਿਵਾ | ਕਿਰਿਆ ਵਿਸ਼ੇਸ਼ਣ ਵਾਕੰਸ਼ |
| ਪੂਰਕ ਨਾਂਵਾ | ਪੂਰਕ ਨਾਂਵ ਵਾਕੰਸ਼ |

# IPA

## ਵਿਅੰਜਨ

| | |
|---|---|
| ਸ | s |
| ਹ | h |
| ਕ | k |
| ਖ | $k^h$ |
| ਗ | g |
| ਚ | c |
| ਛ | ch |
| ਜ | j |
| ਟ | T |
| ਠ | Th |
| ਡ | D |
| ਣ | ɳ |
| ਤ | t |
| ਥ | th |
| ਦ | d |
| ਨ | n |
| ਪ | p |
| ਫ | $p^h$ |
| ਬ | b |
| ਮ | m |

| | |
|---|---|
| ਰ | r |
| ਲ | l |
| ੜ | R |
| ਲ਼ | L |

## ਸਵਰ

| | |
|---|---|
| ਅ | ə |
| ਆ | a |
| ਐ | ɛ |
| ਔ | > |
| ਈ | i |
| ਇ | I |
| ਏ | e |
| ਓ | o |
| ਉ | U |
| ਊ | u |